ੴ

ਸਤਿਗੁਰ ਪ੍ਰਸਾਦਿ॥

# ਗੁਰਮਤਿ ਮਾਰਗ ਅਤੇ ਸਾਡਾ ਸੱਭਿਆਚਾਰ

ਡਾ. ਹਰਭਜਨ ਸਿੰਘ ਸੇਖੋਂ ਦਾਖਾ




# ਗੁਰਮਤਿ ਮਾਰਗ ਅਤੇ ਸਾਡਾ ਸੱਭਿਆਚਾਰ

ਡਾ. ਹਰਭਜਨ ਸਿੰਘ ਸੇਖੋਂ, ਦਾਖਾ

ਪਹਿਲੀ ਵਾਰ ਛਪੀ
2012


ਲੇਖਕ ਡਾ. ਹਰਭਜਨ ਸਿੰਘ ਸੇਖੋਂ
ਪਿੰਡ ਦਾਖਾ, ਕਾਲਜ ਰੋਡ ਦਾਖਾ,
ਜਿਲ੍ਹਾ ਲੁਧਿਆਣਾ।
e-mail : sekhonhsd@yahoo.com
ਫੋਨ ; 9463377009 (ਭਾਰਤ)

ਕਨੇਡਾ
Dr Harbhajan Singh Sekhon
13130 69 Ave
Surrey B.C. Canada
V3WIR7
Phone 001-778-218-1432

ਮਾਇਕ ਸਹਾਇਤਾ
ਗੁਰਦੁਆਰਾ ਸਿੰਘ ਸਭਾ
ਕਾਲਜ ਰੋਡ, ਦਾਖਾ ਦੀ ਸੰਗਤ

ਛਾਪਕ
ਫੁਆਇਲ ਪਰਿੰਟ੍ਰਜ਼
ਲੁਧਿਆਣਾ
+91-161-2404979, 2404093
email: foil@vsnl.com
www.foil printers Ludhiana.com.

# ਤਤਕਰਾ

# ਮੁੱਖ ਬੰਦ

ਸਾਹਿਤ ਅਤੇ ਸਮਾਜ ਦਾ ਰਿਸ਼ਤਾ ਆਂਡੇ ਅਤੇ ਕੁਕੜੀ ਵਾਲਾ ਹੈ। ਸਮਾਜ ਦੀ ਤਸਵੀਰ ਹੀ ਸਾਹਿਤ ਅਖਵਾਉਂਦਾ ਹੈ। ਸਮਾਜ ਵਿੱਚ ਵਸਦੇ ਲੋਕਾਂ ਦੀ ਹੱਡ ਬੀਤੀ ਅਤੇ ਜੱਗ ਬੀਤੀ ਜਦੋਂ ਕੋਈ ਲਿਖਾਰੀ ਕਾਗਜ਼ ਦੀ ਹਿੱਕ ਤੇ ਉਲੀਕਦਾ ਹੈ ਤਾਂ ਉਹ ਕਿਸੇ ਹੱਦ ਤੱਕ ਸਾਹਿਤ ਬਣ ਜਾਂਦਾ ਹੈ। ਜਿੰਨਾ ਕੋਈ ਉਚ-ਕੋਟੀ ਦਾ ਲਿਖਾਰੀ ਹੋਵੇਗਾ ਉਹ ਰੱਬ ਦੀ ਬਖਸ਼ੀ ਹੋਈ ਕਲਾ ਅਨੁਸਾਰ ਉਨਾ ਹੀ ਉੱਚ-ਕੋਟੀ ਦਾ ਸਾਹਿਤ ਸਿਰਜ ਸਕੇਗਾ।ਸਾਹਿਤ ਰਚਨਾ ਕੋਈ ਕਾਗਜ਼ ਕਾਲੇ ਕਰਨ ਵਾਲੀ ਖੇਡ ਨਹੀਂ ਹੈ ਸਗੋਂ ਕਿਸੇ ਲਿਖਾਰੀ ਦੀ ਕੁਠਾਲੀ ਵਿੱਚੋਂ ਨਿਕਲਿਆ ਕੋਈ ਗਹਿਣਾ ਹੁੰਦਾ ਹੈ ਜੋ ਵੱਖ ਵੱਖ ਰੂਪਾਂ ਵਿੱਚ ਸਮਾਜ ਰੂਪੀ ਸੁੰਦਰੀ ਦੇ ਹੁਸਨ ਨੂੰ ਸ਼ਿੰਗਾਰਨ ਦੇ ਸਮਰੱਥ ਹੁੰਦਾ ਹੈ। ਮਨੁੱਖ ਦੇ ਪਹਿਲੇ ਸਾਹ ਜਿੰਨਾ ਹੀ ਪੁਰਾਣਾ ਹੈ ਸਾਹਿਤ, ਜੋ ਵੱਖ ਵੱਖ ਰੂਪਾਂ ਰਾਹੀਂ ਵੱਖ ਵੱਖ ਸਮਿਆਂ ਦੇ ਸਾਜਾਂ ਨੂੰ ਤਸੀਰਦਾ ਆ ਰਿਹਾ ਹੈ।

ਮਨੁੱਖ ਵਾਂਗ ਸਾਹਿਤ ਵੀ ਵੱਖ ਵੱਖ ਉਮਰਾਂ ਭੋਗਦਾ ਹੈ। ਕੁੱਝ ਸਾਹਿਤ ਛੋਟੀ ਜਿਹੀ ਉਮਰ ਭੋਗ ਕੇ ਹੀ ਖ਼ਤਮ ਹੋ ਜਾਂਦਾ ਹੈ ਤੇ ਰੱਦੀ ਦੀ ਟੋਕਰੀ ਵਿੱਚ ਜਾ ਡਿਗਦਾ ਹੈ। ਪਰ ਗੁਣਾਂ ਭਰਪੂਰ ਸਾਹਿਤ ਹਰਮਨ ਪਿਆਰਾ ਵਿਸ਼ਾ ਰੱਖਦਿਆਂ ਤੇ ਕਲਾ ਦੀ ਪਕੜ ਰੱਖਦਿਆਂ ਹਜਾਰਾਂ ਵਰਸ਼ ਜਿਉਂਦਾ ਰਹਿੰਦਾ ਹੈ।

ਇਹ ਵੀ ਦੇਖਣ ਵਿੱਚ ਆਉਂਦਾ ਹੈ ਕਿ ਸਾਹਿਤ ਦਾ ਕੁੱਝ ਹਿੱਸਾ ਸਿਰਫ ਮਾਨਸਿਕ ਉਡਾਰੀ ਦੀ ਹੀ ਕਿਰਤ ਕਮਾਈ ਹੁੰਦਾ ਹੈ ਤੇ ਇਸ ਵਿੱਚ ਕਾਲਪਨਿਕ ਤਾਣਾ-ਬਾਣਾ ਹੀ ਛਾਇਆ ਹੁੰਦਾ ਹੈ। ਪਰ ਕੁੱਝ ਸਾਹਿਤ ਐਸਾ ਰਚਿਆ ਜਾਂਦਾ ਹੈ ਜੋ ਦਿਲ ਦੀਆਂ ਉਡਾਰੀਆਂ ਨੂੰ ਆਲੋਚਨਾ ਦੀ ਕਸਵੱਟੀ ਤੇ ਪਰਖ ਕੇ ਲਿਖਿਆ ਜਾਂਦਾ ਹੈ। ਇਸ ਕਿਸਮ ਦੀ ਰਚਨਾ ਤੱਥਾਂ ਤੇ ਆਧਾਰਤ ਹੋਣ ਕਰ ਕੇ ਵਡਮੁੱਲੀ ਹੁੰਦੀ ਹੈ ਕਿਉਂਕਿ ਇਹ ਕਲਪਨਾ ਦੀ ਉਡਾਰੀ ਤੋਂ ਪਰੇ ਹੋਣ ਕਰ ਕੇ ਇਤਿਹਾਸਕ ਪ੍ਰਸਥਿਤੀਆਂ ਤੇ ਆਧਾਰਤ ਹੁੰਦੀ ਹੈ। ਇਸ ਤਰ੍ਹਾਂ ਦੇ ਸਾਹਿਤ ਦੀ ਗਿਣਤੀ ਭਾਵੇਂ ਘੱਟ ਹੁੰਦੀ ਹੈ। ਪਰ ਇਹ ਸਰਬਪੱਖੀ ਗੁਣਾਂ ਦੀ ਗੁਥਲੀ ਹੁੰਦਾ ਹੈ ਅਤੇ ਸਮਾਜ ਲਈ ਲੰਬੇ ਸਮੇਂ ਅੰਦਰ ਡੰਗੋਰੀ ਦਾ ਕੰਮ ਕਰਦਾ ਹੈ।

ਹੱਥਲੀ ਪੁਸਤਕ "ਗੁਰਮਤਿ ਮਾਰਗ ਅਤੇ ਸਾਡਾ ਸੱਭਿਆਚਾਰ" ਇੱਕ ਨਿਵੇਕਲੀ ਹੋਂਦ ਲੈ ਕੇ ਪੰਜਾਬੀ ਸਾਹਿਤ ਦੇ ਖਜ਼ਾਨੇ ਵਿੱਚ ਪਰਵੇਸ਼ ਕਰ ਰਹੀ ਹੈ। ਸੂਝਵਾਨ, ਸਰਬਪੱਖੀ ਗਿਆਨਵਾਨ, ਅਲੋਚਨਾਤਮਿਕ ਸੋਚ ਦੇ ਮਾਲਕ, ਵਿਗਿਆਨ ਅਤੇ ਕੋਮਲ ਕਲਾਵਾਂ ਦੀ ਨਬਜ਼ ਦੇ ਜਾਣੂ ਲਿਖਾਰੀ ਡਾਕਟਰ ਹਰਭਜਨ ਸਿੰਘ ਜੀ ਸੇਖੋਂ ਨੇ ਇਸ ਤੋਂ ਪਹਿਲਾਂ ਵੀ ਚਾਰ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। ਪਰ ਇਸ ਪੁਸਤਕ ਵਿੱਚ ਨਿਵੇਕਲੇ ਪੰਜ ਵਿਸ਼ਿਆਂ ਤੇ ਸਰਬਪੱਖੀ ਖੋਜ ਬਹੁਤ ਹੀ ਡੂੰਘਾਈ ਤੱਕ ਕੀਤੀ ਗਈ

ਹੈ। ਹਰ ਕਾਂਡ ਦੇ ਹਰ ਪੈਰ੍ਹੇ ਵਿੱਚ ਦੇਖਿਆ ਜਾ ਸਕਦਾ ਹੈ ਕਿ ਕੁੱਜੇ ਵਿੱਚ ਸਮੁੰਦਰ ਬੰਦ ਕੀਤਾ ਪਿਆ ਹੈ।

ਮਿਸਾਲ ਦੇ ਤੌਰ ਤੇ 'ਸਰਦਾਰ' ਸ਼ਬਦ ਦੇ ਨਿਕਾਸ ਅਤੇ ਵਿਕਾਸ ਦੀ ਚਰਚਾ ਕਰਦਿਆਂ ਉਹ ਨਿਰੇ ਵਿਸ਼ਵਕੋਸ਼ ਤੱਕ ਹੀ ਸੀਮਤ ਨਹੀਂ ਰਹਿੰਦੇ ਸਗੋਂ ਆਪਣੀ ਨਿੱਜੀ ਪਹੁੰਚ ਨਾਲ ਹੋਰ ਵਸੀਲਿਆਂ ਤੋਂ ਵੀ ਇਸ ਦੀ ਸਹੀ ਪ੍ਰੀਭਾਸ਼ਾ ਲਈ ਜਾਣਕਾਰੀ ਦਿੰਦੇ ਹਨ। ਇਹ ਸ਼ਬਦ ਪੰਜਾਬ ਵਿੱਚ ਹੀ ਨਹੀਂ ਸਗੋਂ ਅਫ਼ਗਾਨਿਸਤਾਨ, ਬਲੋਚਿਸਤਾਨ ਆਦਿ ਵਿੱਚ ਵੀ ਵਰਤਿਆ ਜਾਂਦਾ ਹੈ। ਸਰਦਾਰ ਦੇ ਸਰੂਪ ਅਤੇ ਕਿਰਦਾਰ ਦੀ ਬੜੀ ਲੰਬੀ ਗਾਥਾ ਵਰਨਣ ਕੀਤੀ ਹੈ। ਸਰਦਾਰ ਲਈ ਕੇਸਾਂ ਦੀ ਮਹਾਨਤਾ, ਕੁਰੈਹਤਾਂ ਅਤੇ ਪਤਿੱਤਪੁਣਾ, ਪਤਿੱਤਪੁਣੇ ਨੂੰ ਕਿਵੇਂ ਰੋਕੀਏ, ਸਰਦਾਰ ਅਤੇ ਦਸਤਾਰ ਦਾ ਰਿਸ਼ਤਾ, ਦਸਤਾਰਧਾਰੀ ਸਰਦਾਰਾਂ ਦੇ ਇਤਿਹਾਸਕ ਕ੍ਰਿਸ਼ਮੇ, ਅੱਜ ਸੰਸਾਰ ਪੱਧਰ ਤੇ ਦਸਤਾਰ ਦੇ ਸਤਿਕਾਰ ਲਈ ਵਿੱਢੇ ਸੰਘਰਸ਼, ਪੱਗ ਅਤੇ ਸਮਾਜ, ਪੱਗ ਅਤੇ ਲਾਜ, ਪੱਗ ਦੀ ਸਮਾਜਿਕ ਮਹਾਨਤਾ, ਪੱਗ ਦੇ ਰੂਪ ਦੀ ਸ਼ਾਨ ਤੇ ਬੜਾ ਹੀ ਵਿਸਥਾਰਮਈ ਲਿਖਿਆ ਹੈ।

ਦੂਸਰਾ ਕਾਂਡ ਭਾਰਤੀ ਇਸਤਰੀ ਦੇ ਸਵਾ ਪੰਜ ਸੌ ਸਾਲ ਤੋਂ ਵੀ ਪੁਰਾਣੇ ਅਤੇ ਭੈੜੇ ਹਾਲਾਤਾਂ ਦੀ ਤੁਲਨਾਤਮਿਕ ਤਸਵੀਰ ਪੇਸ਼ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਔਰਤ ਦੇ ਹੱਕਾਂ ਲਈ ਅਤੇ ਉਸ ਦੀ ਉੱਚੀ-ਸੁੱਚੀ ਸਖਸ਼ੀਅਤ ਲਈ ਹਾਅ ਦਾ ਨਾਹਰਾ ਮਾਰਿਆ। ਇਹਨਾਂ ਉਪਰੰਤ ਭਾਵੇਂ ਲਿਖਾਰੀਆਂ ਅਤੇ ਨੀਤੀਵਾਨ ਲੋਕਾਂ ਨੇ ਵੀ ਔਰਤ ਦੀਆਂ ਸਮੱਸਿਆਵਾਂ ਅਤੇ ਉਸ ਪ੍ਰਤੀ ਹੋ ਰਹੀ ਬੇਪਤੀ ਬਾਰੇ ਆਵਾਜ਼ ਉਠਾਈ ਪਰ ਬਹੁਤਾ ਅਸਰ ਦੇਖਣ ਵਿੱਚ ਨਹੀਂ ਆਇਆ। ਦੇਸ਼ ਅੰਦਰ ਅਤੇ ਖਾਸ ਕਰ ਕੇ ਪੰਜਾਬ ਵਿੱਚ ਵਿੱਦਿਆ ਅਤੇ ਵਿਗਿਆਨ ਤੋਂ ਉਮੀਦ ਤਾਂ ਕੀਤੀ ਸੀ ਕਿ ਸਮਾਜ ਵੱਖ ਵੱਖ ਪਹਿਲੂਆਂ ਤੇ ਤਰੱਕੀ ਕਰੇਗਾ ਪਰ ਹੋਇਆ ਇਹ ਕਿ ਗਰਭ ਦੀ ਪਰਖ ਕਰਨ ਵਾਲੀਆਂ ਮਸ਼ੀਨਾਂ ਤੋਂ ਅਸੀਂ ਦੁਰਾਚਾਰੀ ਕੰਮ ਲੈਣ ਦਾ ਧੰਦਾ ਸ਼ੁਰੂ ਕਰ ਲਿਆ। ਮਾਂ ਦੇ ਪੇਟ ਨੂੰ ਸਿਵਾ ਬਣਾ ਦਿੱਤਾ। ਧੀਆਂ ਦਾ ਜੰਮਣਾ ਹੀ ਬੰਦ ਕਰ ਦਿੱਤਾ। ਜਿਸ ਦਾ ਅਸਰ ਅੱਜ ਭਾਵੇਂ ਘੱਟ ਹੈ ਵੀਹ ਸਾਲਾਂ ਤੱਕ ਦੇਖਾਂਗੇ। ਮਾਸੀ, ਭੂਆ, ਭੈਣ, ਭਰਾ, ਜੀਜਾ, ਸਾਲੀ, ਮਾਮੀ ਆਦਿ ਦੇ ਰਿਸ਼ਤੇ ਅਲੋਪ ਹੋ ਜਾਣਗੇ। ਛੜਿਆਂ ਦੀ ਬਹੁਤਾਤ ਹੋਵੇਗੀ, ਜਬਰ-ਜਨਾਹ ਵਧੇਗਾ, ਬੇ-ਕਸੂਰ ਕੁੜੀਆਂ ਦੀਆਂ ਇੱਜ਼ਤਾਂ ਘੱਟੇ 'ਚ ਰੁਲਣਗੀਆਂ, ਹਰਾਮ ਦੀ ਔਲਾਦ ਵਧੇਗੀ ਤੇ ਦੁਰਾਚਾਰ ਦੀ ਅਨ੍ਹੇਰੀ ਝੁਲੇਗੀ। ਇਸ ਸਭ ਕਾਸੇ ਲਈ ਜਿੰਮੇਵਾਰ ਕੌਣ ਹੋਵੇਗਾ? ਜਿੰਮੇਵਾਰ ਅਸੀਂ ਖੁਦ ਹੋਵਾਂਗੇ, ਪਰ ਦੁੱਖੜੇ ਅਗਲੀ ਪੀੜ੍ਹੀ ਝੱਲੇਗੀ, ਫ਼ਸਾਦ ਕਰੇਗੀ ਅਤੇ ਮੂੰਹ ਕਾਲੇ ਕਰਾਏਗੀ।

ਲਿਖਾਰੀ ਨੇ ਖੋਜ ਕਰਦਿਆਂ ਲਿਖਿਆ ਹੈ ਕਿ ਮਿਸਰ, ਰੋਮ, ਸਾਇਬੇਰੀਆ, ਅਫ਼ਰੀਕਾ, ਪੀਰੂ, ਪੈਰਾਗੂਏ, ਬੋਲੀਵੀਆ, ਦੱਖਣੀ ਅਮਰੀਕਾ ਆਦਿ ਦੇਸ਼ਾਂ ਵਿੱਚ ਵੀ ਕੁੜੀਆਂ ਮਾਰਨ ਦਾ ਰਿਵਾਜ ਸੀ ਪਰ ਪੰਜਾਬ ਨੇ ਤਾਂ ਸਾਰੇ ਰੀਕਾਰਡ ਮਾਤ ਪਾ ਦਿੱਤੇ

ਹਨ। ਸਾਡੇ ਧਰਮ ਤਾਂ ਕੀੜੀ ਮਾਰਨ ਦਾ ਵੀ ਪਾਪ ਸਮਝਦੇ ਹਨ, ਕੀ ਕੁੜੀਆਂ ਨੂੰ ਮਾਰਨ ਵਾਲੇ ਅਸੀਂ ਮਹਾਂ ਪਾਪੀ ਨਹੀਂ?

*ਮਾਪੇ..............ਮਾਪੇ, ਕੁੱਖਾਂ ਵਿੱਚ ਧੀਆਂ ਮਾਰਨ ਲਈ ਖੁਲ੍ਹਾ ਲਏ ਖਾਤੇ।*
*ਖਾਤੇ............ ਖਾਤੇ।*
*ਗਰਭਾਂ 'ਚ ਮਾਰ ਬੋਟਾਂ ਨੂੰ ਕਿੱਥੋਂ ਲੱਭਾਂਗੇ ਸੰਸਾਰ ਵਿੱਚ ਹਾਸੇ।*

ਤੀਜੇ ਕਾਂਡ ਵਿੱਚ ਪੰਜਾਬ ਅੰਦਰ ਵਗ ਰਹੇ ਨਸ਼ਿਆਂ ਦੇ ਛੇਵੇਂ ਦਰਿਆ ਦੇ ਵਹਿਣ ਦੀ ਗੱਲ ਛੋਹੀ ਹੈ। ਸੰਨ ੧੯੫੪ ਤੋਂ ਪਹਿਲਾਂ ਪੰਜਾਬ ਵਿੱਚ ਡੋਡੇ ਬਾਕੀ ਫ਼ਸਲਾਂ ਵਾਂਗ ਬੀਜੇ ਜਾਂਦੇ ਸਨ। ਕਿਸੇ ਕਿਸੇ ਘਰ ਕੋਈ ਬੰਦਾ ਡੋਡੇ ਪੀਣ ਦਾ ਆਦੀ ਸੀ ਜਾਂ ਡੋਡਿਆਂ ਤੋਂ ਫੀਮ ਵੀ ਘਰੇ ਹੀ ਤਿਆਰ ਕਰ ਲਈ ਜਾਂਦੀ ਸੀ। ਉਸ ਸਮੇਂ ਦੇ ਪੰਜਾਬ ਦੇ ਸੂਝਵਾਨ ਮੁੱਖ ਮੰਤ੍ਰੀ ਸਰਦਾਰ ਪਰਤਾਪ ਸਿੰਘ ਕੈਰੋਂ ਨੇ ਗੱਭਰੂਆਂ ਦੀ ਜੁਆਨੀ ਦੀ ਰਖਵਾਲੀ ਲਈ ਕਾਨੂੰਨੀ ਤੌਰ ਤੇ ਡੋਡਿਆਂ ਦੀ ਖੇਤੀ ਬੰਦ ਕਰਵਾ ਦਿੱਤੀ। ਪਰ ਉਨ੍ਹਾਂ ਦਾ ਇਹ ਸੁੰਦਰ ਟੀਚਾ ਪੁੱਠੇ ਰੁੱਖ ਹੋ ਗਿਆ। ਇਹ ਦੋਵੇਂ ਨਸ਼ੇ ਪੰਜਾਬ ਵਿੱਚ ਬਾਹਰਲੇ ਸੂਬਿਆਂ ਤੋਂ ਆਉਣੇ ਸ਼ੁਰੂ ਹੋ ਗਏ।ਇਹਨਾਂ ਦੀ ਕੀਮਤ ਵੀ ਵਧ ਗਈ। ਪਹਿਲਾਂ ਜਿੱਥੇ ਜੁਆਨੀ ਉਜੜਦੀ ਸੀ ਫਿਰ ਘਰ ਉਜੜਨ ਲੱਗ ਪਏ। ਅਮਲੀਆਂ ਦੀਆਂ ਘਰ ਵਾਲੀਆਂ ਆਰਥਿਕ ਤੰਗੀ 'ਚ ਪਿਸਣ ਲੱਗੀਆਂ। ਅਮਲੀ ਕਿਰਤ ਵੀ ਛੱਡ ਗਏ ਅਤੇ ਅਮਲ ਦੀ ਪ੍ਰਾਪਤੀ ਲਈ ਘਰ ਦੀਆਂ ਚੀਜ਼ਾਂ ਅਤੇ ਜ਼ਮੀਨਾਂ ਵੇਚਣ ਤੱਕ ਗਏ। ਪਰ ਇਸ ਦਾ ਵੱਡਾ ਲਾਭ ਸਿਆਸਤਦਾਨਾਂ, ਠੇਕੇਦਾਰਾਂ ਅਤੇ ਪੁਲੀਸ ਨੂੰ ਹੋਇਆ। ਉਨ੍ਹਾਂ ਦਿਨਾਂ 'ਚ ਤਾਂ ਕੋਈ ਕੋਈ ਨਸ਼ਾ ਕਰਦਾ ਸੀ ਪਰ ਅੱਜ ਕਲ੍ਹ ਬੇਗਿਣਤ ਨਸ਼ੇ ਹੋਣ ਕਰ ਕੇ ਨਸ਼ੇੜੀਆਂ ਦੀ ਗਿਣਤੀ ਬੇ-ਹਿਸਾਬੀ ਹੋ ਗਈ ਹੈ। ਕੀ ਪਿੰਡਾਂ ਤੇ ਕੀ ਸ਼ਹਿਰਾਂ ਵਿੱਚ ਨਸ਼ੇੜੀਆਂ ਦੀਆਂ ਡਾਰਾਂ ਫਿਰਦੀਆਂ ਹਨ। ਇਹ ਕੰਮ ਕੋਈ ਨਹੀਂ ਕਰਦੇ ਤੇ ਨਸ਼ੇ ਪੂਰੇ ਕਰਨ ਲਈ ਲੁੱਟਾਂ-ਖੋਹਾਂ, ਅਤੇ ਮਾਰ-ਧਾੜ ਕਰ ਰਹੇ ਹਨ, ਜਨ ਜੀਵਨ ਭੈ-ਭੀਤ ਹੈ ਅਤੇ ਮਾਪੇ ਪਰੇਸ਼ਾਨ ਹਨ। ਹੋਰ ਵੀ ਮਾੜੀ ਗੱਲ ਕਿ ਪੰਜਾਬ ਵਿੱਚ ਸ਼ਹਿਰਾਂ ਦੀਆਂ ਕੁੜੀਆਂ ਜੋ ਆਪਣੇ ਆਪ ਨੂੰ ਮਾਡਰਨ ਸਮਝਦੀਆਂ ਹਨ ਨੇ ਵੀ ਮਹਿੰਗੇ ਨਸ਼ੇ ਖਾਣੇ ਸ਼ੁਰੂ ਕਰ ਦਿੱਤੇ ਹਨ। ਦੇਖਾ-ਦੇਖੀ ਇਹ ਬਿਮਾਰੀ ਹੌਲੀ ਹੌਲੀ ਪਿੰਡਾਂ ਵਿੱਚ ਵੀ ਪਹੁੰਚ ਗਈ ਹੈ। ਕਾਲਜਾਂ ਅਤੇ ਸਕੂਲਾਂ ਦੇ ਮੁੰਡੇ ਹੀ ਨਹੀਂ ਕੁੜੀਆਂ ਦੇ ਨਸ਼ੇ ਦੀ ਵੀ ਗੱਲ ਲੁਕੀ-ਛਿਪੀ ਨਹੀਂ।

ਪੁਰਾਤਨ ਸਮਿਆਂ ਅੰਦਰ ਕੁੱਝ ਦਰਵੇਸ਼ ਲੋਕ ਮਾਨਸਿਕ ਤੌਰ ਦੇ ਹੁਲਾਰਿਆਂ ਲਈ ਭੰਗ ਦਾ ਨਸ਼ਾ ਕਰਦੇ ਸਨ ਜੋ ਖੇਤਾਂ ਵਿੱਚੋਂ ਆਮ ਅਤੇ ਮੁਫ਼ਤ ਮਿਲ ਜਾਂਦਾ ਸੀ। ਮਹਾਨ ਮੁਸਲਮਾਨ ਸੂਫੀ ਕਵੀ ਬੁਲ੍ਹੇ ਸ਼ਾਹ ਭੰਗ ਦੇ ਨਸ਼ੇ ਬਾਰੇ ਇੰਵ ਲਿਖਦਾ ਹੈ:

*ਬੁਲ੍ਹਾ ਤੇਰੇ ਦਰ ਤੋਂ ਰੱਬਾ ਹੋਰ ਕੁੱਝ ਨਹੀਂ ਮੰਗਦਾ।*
*ਕੂੰਡਾ ਦੇਈਂ, ਸੋਟਾ ਦੇਈਂ, ਕੋਠਾ ਦੇਈਂ ਭੰਗ ਦਾ।*

ਪਰ ਅੱਜ ਕਲ੍ਹ ਦੇ ਨਸ਼ੇ ਅੱਤ ਦੇ ਮਹਿੰਗੇ ਹੋਣ ਕਰ ਕੇ ਘਰ ਉਜਾੜ ਰਹੇ ਹਨ। ਹੀਰੋਇਨ, ਸਮੈਕ, ਚਰਸ, ਕੋਕੀਨ ਆਦਿ ਬੜੇ ਸਖ਼ਤ ਨਸ਼ੇ ਹੋਣ ਕਰ ਕੇ ਜੁਆਨੀ ਰੋੜ੍ਹ ਰਹੇ ਹਨ। ਪੰਜਾਬ ਦਾ ਹੁਸਨ ਜੋ ਪਾਣੀਆਂ ਨੂੰ ਅੱਗ ਲਾ ਦਿੰਦਾ ਸੀ, ਖ਼ਾਤਮੇ ਤੇ ਹੈ। ਉਹ ਗਭਰੂ ਜਿਨ੍ਹਾਂ ਦੇ ਚਿਹਰਿਆਂ ਦੀ ਦਗ-ਦਗ ਕਰਦੀ ਭਾਅ ਸੂਰਜ ਦਾ ਭੁਲੇਖਾ ਪਾਉਂਦੀ ਸੀ, ਅੱਜ ਮੁਰਦੇਹਾਣੀ ਦੀ ਝਲਕ ਦੇ ਰਹੀ ਹੈ।

*ਸੁਹਣਾ ਮੇਰਾ ਪੰਜਾਬ, ਛੇ-ਆਬ ਹੋ ਗਿਆ।*
*ਘੁਣ ਖਾਧਾ ਹੁਣ ਗਬਰੂ, ਬੇ-ਗੁਲਾਲ ਹੋ ਗਿਆ।*
*ਕੋਮਲ ਕਲੀਆਂ ਦਾ ਸੁਆਰ ਹੁਣ, ਸ਼ਬਾਬ ਹੋ ਗਿਆ।*
*ਘੋਰ ਨਸ਼ਿਆਂ 'ਚ ਪੈ ਕੇ, ਕਬਰ ਸੁਹਾਗ ਹੋ ਗਿਆ।*
*ਮਾਂ ਅਮਲੀ ਹੋਣ ਤੇ, ਚਾਲ ਚਲਨ ਮਾੜਾ ਹੋ ਗਿਆ।*
*ਜਿਹੜੇ ਜੰਮਣੇ ਨੇ, ਚਾੜ੍ਹਨਗੇ ਕਿਹੋ ਜਿਹੇ ਚੰਦ?*
*ਇਹ ਸੋਚਣਾ ਹਿਸਾਬੋ-ਬੇ-ਹਿਸਾਬ ਹੋ ਗਿਆ।*
*ਸੁਹਣਾ ਮੇਰਾ ਪੰਜਾਬ, ਛੇ-ਆਬ ਹੋ ਗਿਆ।*

ਚੌਥੇ ਕਾਂਡ ਵਿੱਚ ਬੜਾ ਹੀ ਰੋਮਾਂਸਿਕ ਵਿਸ਼ਾ ਲਿਆ ਹੈ। ਸੰਗੀਤ ਬੰਦੇ ਦੀ ਆਤਮਾ ਦੀ ਤਰਜਮਾਨੀ ਕਰਦਾ ਹੈ। ਇਹ ਬੰਦੇ ਦੀ ਸੁਰ-ਰੂਹ ਵਿੱਚ ਸਦਾ ਰਮਿਆ ਹੁੰਦਾ ਹੈ। ਹਰ ਬੰਦਾ ਕਦੀ ਨਾ ਕਦੀ ਗਾਉਂਦਾ ਹੈ, ਗੀਤ ਸੁਣਦਾ ਹੈ ਤੇ ਉਸ ਦੀ ਹੋਂਦ ਸਿਰਜਦਾ ਹੈ। ਸੰਗੀਤ ਨੂੰ ਤਰਜ਼ ਅਤੇ ਤਾਨ ਦੇਣ ਲਈ ਸਾਜਾਂ ਦੀ ਅਤੀ ਜ਼ਰੂਰਤ ਹੈ। ਸਾਜਾਂ ਦੀ ਸੁਰ ਵਿੱਚ ਬੱਝਿਆ ਸੰਗੀਤ ਬੰਦੇ ਨੂੰ ਮਸਤ ਕਰਨ ਦੀ ਸਮਰੱਥਾ ਰੱਖਦਾ ਹੈ, ਜਿਵੇਂ ਸੱਪ ਬੀਨ ਤੇ ਕਾਇਲ ਮਾਇਲ ਹੋ ਜਾਂਦਾ ਹੈ।ਸੰਗੀਤ ਦੀਆਂ ਧੁਨਾਂ ਝੂਮਣ ਲਾ ਦਿੰਦੀਆਂ ਹਨ। ਇਸ ਦੀ ਤਾਨ ਤੇ ਗਭਰੂ ਮੁੰਡੇ ਭੰਗੜਾ ਪਾਉਂਦੇ ਹਨ, ਮੁਟਿਆਰਾਂ ਗਿੱਧਾ ਪਾਉਂਦੀਆਂ ਹਨ, ਬੱਚੇ ਅਤੇ ਬੁੱਢੇ ਵੀ ਨੱਚਣ ਲੱਗ ਜਾਂਦੇ ਹਨ। ਗੱਲ ਕੀ ਸੰਗੀਤ ਦਾ ਪ੍ਰਭਾਵ ਸਮੁੱਚੀ ਕਾਇਨਾਤ ਤੇ ਪੈਂਦਾ ਹੈ। ਬੱਦਲਾਂ ਦੀ ਘਨਘੋਰ ਸੁਣ ਕੇ ਮੋਰ ਪੈਲਾਂ ਪਾਉਂਦੇ ਹਨ ਅਤੇ ਮੀਂਹ ਵਰਸਾ ਦਿੰਦੇ ਹਨ। ਆਮ ਕਹਾਵਤ ਹੈ:

*ਨੱਚਣ ਵਾਲੀ ਦੀ ਅੱਡੀ ਨੀ ਰਹਿੰਦੀ,*
*ਗਾਉਣ ਵਾਲੇ ਦਾ ਮੂੰਹ .....*

ਡਾਕਟਰ ਸਾਹਿਬ ਨੇ ਇਸ ਕਾਂਡ ਵਿੱਚ ਸੰਗੀਤ ਅਤੇ ਸੰਸਾਰ ਦੇ ਸਬੰਧਾਂ ਦੀ ਪੂਰੀ ਖੋਜ ਕੀਤੀ ਹੈ। ਭਾਰਤੀ ਤੇ ਪੱਛਮੀ ਸੰਗੀਤ ਵਿਚਲੇ ਅੰਤਰ ਨੂੰ ਦਰਸਾਇਆ ਹੈ। ਲੋਕ-ਗੀਤ ਅਤੇ ਲੋਕ-ਸੰਗੀਤ ਬਾਰੇ ਵਿਸ਼ਾਲ ਗਿਆਨ ਅੰਕਤ ਕੀਤਾ ਹੈ। ਕਵਿਤਾ ਦੇ ਭਿੰਨ ਭਿੰਨ ਰੂਪਾਂ, ਛੰਦਾਂ, ਰਾਗਾਂ, ਕਬਿੱਤਾਂ, ਲੋਕ ਲੈਆਂ, ਛੰਦਾ-ਬੰਦੀ, ਕਵੀਸ਼ਰੀ, ਢਾਡੀ ਕਲਾ ਆਦਿ ਦਾ ਵਿਸਥਾਰ ਦਿੰਦਿਆਂ ਲੋਕਾਂ ਸਾਜਾਂ ਤੂੰਬੀ , ਤੂੰਬਾ, ਦੋ-ਤਾਰਾ, ਅਲਗੋਜੇ, ਢੱਡ

ਸਾਰੰਗੀ, ਤਬਲਾ, ਢੋਲਕੀ, ਵਾਜਾ, ਚਿਮਟਾ, ਘੜਾ ਆਦਿਕ ਬਹੁਤ ਸਾਜਾਂ ਸੰਬੰਧੀ ਵਿਸ਼ਾਲ ਭੰਡਾਰ ਪੇਸ਼ ਕੀਤਾ ਹੈ। ਇਸ ਤੋਂ ਬਿਨਾਂ ਗੁਰਮਤਿ ਗਾਇਨ ਸ਼ਾਸਤਰੀ ਅਤੇ ਸੂਫ਼ੀ ਸੰਗੀਤ ਗਾਇਨ ਦੀਆਂ ਬਾਰੀਕੀਆਂ ਨੂੰ ਉਲੀਕਿਆ ਹੈ।

ਇਸ ਕਾਂਡ ਦੀ ਖ਼ਾਸ ਗੱਲ ਇਹ ਹੈ ਕਿ ਲਿਖਾਰੀ ਨੇ ਦੇਸ਼ਾਂ ਦੇਸ਼ਾਂਤਰਾਂ ਦੇ ਗੀਤ ਸੰਗੀਤ ਦੀ ਪੂਰੀ ਤਸਵੀਰ ਪੇਸ਼ ਕਰਦਿਆਂ ਇਸ ਦੇ ਆਰੰਭਕ ਅਤੇ ਅੱਜ ਦੇ ਮਿਆਰ ਨੂੰ ਬੜੇ ਹੀ ਸੁਚੱਜੇ ਢੰਗ ਨਾਲ ਲਿਖਿਆ ਹੈ। ਪਹਿਲੇ ਗੀਤ-ਸੰਗੀਤ ਦੇ ਵਿਸ਼ੇ ਲੋਕ-ਮਸਾਲੇ, ਨੈਤਿਕਤਾ ਅਤੇ ਇਤਿਹਾਸਕ ਪਿਛੋਕੜ ਨੂੰ ਸਾਦੇ, ਲੁਕਵੇਂ ਅਤੇ ਰਸ ਭਰਪੂਰ ਕਰਨ ਦੇ ਬੰਧਨ ਵਿੱਚ ਸਨ ਪਰ ਅੱਜ ਦਾ ਸੰਗੀਤ ਅਸ਼ਲੀਲਤਾ, ਲੱਚਰਤਾ, ਦਿਸ਼ਾ-ਹੀਣ, ਸੁਰ-ਹੀਣ, ਕੁਕਰਮੀ ਤੇ ਬੇ-ਸ਼ਰਮੀ ਦੀ ਝਲਕ ਦਿੰਦਾ ਹੈ। ਮਿਆਰੀ ਗੀਤ ਤਾਂ ਉਹੀ ਹੁੰਦਾ ਹੈ ਜਿਹੜਾ ਪ੍ਰਵਾਰ ਵਿੱਚ ਬੈਠ ਕੇ ਸੁਣਿਆ ਜਾ ਸਕੇ। ਪਰ ਮੌਜੂਦਾ ਸਮੇਂ ਦੇ ਗੀਤਾਂ ਅੰਦਰ ਮਧੁਰਤਾ ਅਤੇ ਖਿੱਚ ਅਲੋਪ ਹੋ ਗਈ ਹੈ, ਨੰਗਾ-ਨਾਚ ਪ੍ਰਮੁੱਖ ਹੈ ਜਿਸ ਕਾਰਨ ਸਰੋਤੇ ਮਜ਼ਬੂਰੀ ਵਿੱਚ ਬੈਠ ਕੇ ਸਜਾ ਭੁਗਤਦੇ ਹਨ।

ਪੰਜਵੇਂ ਕਾਂਡ ਵਿੱਚ ਸੇਖੋਂ ਸਾਹਿਬ ਨੇ ਮਨੁੱਖੀ ਜੀਵਨ ਦੇ ਅਹਿਮ ਮੁੱਦੇ ਤੇ ਝਾਤ ਪਾਈ ਹੈ। ਮਨੁੱਖੀ ਸਰੀਰ ਅਨਾਜ ਦਾ ਹੀ ਮੁਥਾਜ ਨਹੀਂ ਇਸ ਦੀਆਂ ਲੋੜਾਂ ਇਸ ਦੇ ਜੀਵਨ ਮੁੱਕ ਜਾਣ ਤੱਕ ਵੀ ਪੂਰੀਆਂ ਨਹੀਂ ਹੁੰਦੀਆਂ। ਇਹਨਾਂ ਲੋੜਾਂ ਦੀ ਪੂਰਤੀ ਲਈ ਪਰਮਾਤਮਾਂ ਨੇ ਸਾਨੂੰ ਦੇਖਣ ਲਈ ਅੱਖਾਂ ਦਿੱਤੀਆਂ, ਸੁਣਨ ਲਈ ਕੰਨ ਦਿੱਤੇ, ਸੋਚਣ ਲਈ ਦਿਮਾਗ ਦਿੱਤਾ, ਤੁਰਨ ਫਿਰਨ ਲਈ ਲੱਤਾਂ ਅਤੇ ਕੰਮ ਕਰਨ ਲਈ ਹੱਥ ਦਿੱਤੇ। ਸਾਡੇ ਸੁਭਾਗ ਹਨ ਕਿ ਗੁਰੂ ਸਾਹਿਬਾਨ ਨੇ ਸਾਨੂੰ ਦਸਾਂ ਨਹੁੰਆਂ ਦੀ ਸੱਚੀ-ਸੁੱਚੀ ਕਿਰਤ ਕਰ ਕੇ ਉਸ ਵਿੱਚੋਂ ਦਸਵਾਂ ਹਿੱਸਾ ਲੋਕ-ਭਲਾਈ ਲਈ ਦੇਣ ਦਾ ਉਪਦੇਸ਼ ਦਿੱਤਾ। ਹੱਥੀਂ ਕਮਾਈ ਕਰ ਕੇ ਅਸੀਂ ਆਨ-ਸ਼ਾਨ, ਬੇ-ਫਿਕਰੀ ਅਤੇ ਚੜ੍ਹਦੀ ਕਲਾ ਵਾਲੀ ਜਿੰਦਗੀ ਜਿਉਂ ਸਕਦੇ ਹਾਂ। ਪਰ ਹੱਥਾਂ ਦੀ ਕਿਰਤ ਮੁਸ਼ਕਿਲ ਹੈ ਤੇ ਅਸੀਂ ਦੰਭੀ ਬਣ ਕੇ ਦਸਾਂ ਨਹੁੰਆਂ ਦੀ ਕਮਾਈ ਛੱਡ ਕੇ ਹਰਾਮ ਦੀ ਕਮਾਈ ਵੱਲ ਨੂੰ ਝੁਕਾਅ ਕਰ ਲਿਆ ਹੈ। ਇਹ ਕਿਰਤ ਹੈ ਬੜੀ ਸੌਖੀ ਅਤੇ ਚੋਖੇ ਧਨ ਦੀ ਪ੍ਰਾਪਤੀ ਵਾਲੀ। ਇਸ ਕਮਾਈ ਨੂੰ ਅਸੀਂ ਲੋਕਾਂ ਨੇ ਰਿਸ਼ਵਤ, ਜਮ੍ਹਾਂ-ਖੋਰੀ, ਮਿਲਾਵਟ ਤੇ ਬੇਈਮਾਨੀ ਰਾਹੀਂ ਅਪਣਾ ਲਿਆ। ਇਸ ਪਾਪ ਰੂਪੀ ਕਮਾਈ ਰਾਹੀਂ ਮਹਿੰਗੇ ਸ਼ਹਿਰਾਂ ਵਿੱਚ ਮਹਿੰਗੀਆਂ ਕੋਠੀਆਂ ਦੇ ਮਾਲਕ ਬਣ ਗਏ, ਧਨ ਨਾਲ ਬੈਂਕਾਂ ਭਰ ਲਈਆਂ, ਬੇ-ਹਸਾਬੀਆਂ ਤਰੱਕੀਆਂ ਕਰ ਗਏ, ਵਜ਼ੀਰ ਬਣ ਗਏ, ਚੌਧਰੀ ਬਣ ਗਏ ਪਰ ਇਸ ਤਰ੍ਹਾਂ ਦੀਆਂ ਕਮਾਈਆਂ ਦੇ ਨਤੀਜੇ ਬੜੇ ਘਾਤਕ ਨਿਕਲ ਰਹੇ ਹਨ ਅਤੇ ਨਿਕਲਣੇ ਵੀ ਹਨ। ਅਸੀਂ ਅੱਜ ਦੇਖ ਰਹੇ ਹਾਂ ਸਾਡੇ ਦੇਸ਼ ਵਿੱਚ ਕਿੱਡੀ ਵੱਡੀ ਲਿਸਟ ਹੈ ਵਿਦੇਸ਼ੀ ਖਾਤੇਦਾਰਾਂ ਦੀ, ਕਿੰਨੇ ਵਜ਼ੀਰ, ਕਿੰਨੇ ਅਫ਼ਸਰ ਜੇਲ੍ਹਾਂ ਦੇ ਜੁਲਿਆਂ ਵਿੱਚ ਹਨ, ਕਿੰਨੇ ਹਰਾਮ ਦੀ ਕਮਾਈ ਕਾਰਨ ਮਾਨਸਿਕ ਦੁੱਖ ਭੋਗ ਰਹੇ ਹਨ ਅਤੇ ਕਿੰਨਿਆਂ ਦੀਆਂ ਨੀਂਦਾਂ ਹਰਾਮ ਹਨ, ਕਿੰਨੇ ਲੋਕਾਂ ਦੀ ਔਲਾਦ ਕੁਰਾਹੇ ਪੈ ਗਈ ਹੈ?

ਇਹ ਸਭ ਕੁਝ ਉਪਰਲੀਆਂ ਕਮਾਈਆਂ ਦੇ ਭੈੜੇ ਕ੍ਰਿਸ਼ਮੇ ਹਨ ਜਿਨ੍ਹਾਂ ਨਾਲ ਸੱਚੀ-ਸੁੱਚੀ ਕਿਰਤ ਦਾ ਵਾਹ-ਵਾਸਤਾ ਨਹੀਂ ਹੈ। ਮਹਾਨ ਰਹਿਬਰ ਸ਼ੇਖ ਫਰੀਦ ਜੀ ਫਰਮਾਉਂਦੇ ਹਨ:

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏਂ ਜੀਉ॥ (੧੩੭੯)*

ਇਸ ਸਾਦਗੀ ਦੇ ਰਾਹ ਵਿੱਚ ਚੈਨ ਹੈ, ਸੰਤੁਸ਼ਟੀ ਹੈ, ਆਦਰ ਹੈ, ਇਜ਼ਤ ਹੈ, ਤੰਦਰੁਸਤੀ ਹੈ ਤੇ ਚੜ੍ਹਦੀ ਕਲਾ ਹੈ। ਦੱਸੋ ਇਸ ਤੋਂ ਵੱਧ ਸਾਨੂੰ ਹੋਰ ਕੀ ਚਾਹੀਦਾ ਹੈ?

ਡਾਕਟਰ ਸੇਖੋਂ ਨੇ ਕਿਰਤ ਨੂੰ ਕਰਮਾਂ ਦੇ ਕੋਠੇ ਲਈ ਜੁਗਾੜੀ ਮੇਖ ਸਿੱਧ ਕੀਤਾ ਹੈ। ਕਿਰਤ ਵਿੱਚੋਂ ਦਾਨ ਕਰਨਾ ਪਿੱਛਲੇ ਕਰਮਾਂ ਦੀ ਅਨਮੋਲ ਗੱਲ ਕੀਤੀ ਹੈ। ਕੰਮ ਨੂੰ ਧਰਮ ਮੰਨਿਆਂ ਹੈ ਅਤੇ ਸਿੱਧ ਕੀਤਾ ਹੈ ਕੰਮ ਭਗਤੀ ਹੈ ਪਰ ਨਿਰੀ ਭਗਤੀ ਕੰਮ ਨਹੀਂ ਹੈ। ਆਰਥਕ ਨਾ ਬਰਾਬਰੀ ਇੱਕ ਕੋਹੜ ਹੈ ਜੋ ਵੰਡ ਛਕਣ ਨਾਲ ਦੂਰ ਹੋ ਜਾਂਦਾ ਹੈ। ਸੰਗਤ, ਪੰਗਤ ਅਤੇ ਲੰਗਰ ਪ੍ਰਥਾ ਦਾ ਵਿਸ਼ਲੇਸ਼ਣ ਕਰ ਕੇ ਗੁਰਬਾਣੀ ਦੇ ਸਮੁੰਦਰ ਵਿੱਚੋਂ ਸੁੱਚੇ ਮੋਤੀਆਂ ਵਰਗੀ ਵੱਡਮੁੱਲੀ ਸੋਚ ਨੂੰ ਸਾਦੇ ਢੰਗ ਨਾਲ ਪੇਸ਼ ਕੀਤਾ ਹੈ।

ਰੂਪਕ ਪੱਖ ਤੋਂ ਇਹ ਰਚਨਾ ਨਿਬੰਧ ਕਲਾ ਦਾ ਅਨੂਠਾ ਨਮੂਨਾ ਹੈ। ਸਰਲ ਅਤੇ ਠੇਠ ਪੰਜਾਬੀ ਵਿੱਚ ਪੇਸ਼ ਕਰਨ ਕਰ ਕੇ ਜਨ ਸਾਧਾਰਨ ਪਾਠਕਾਂ ਲਈ ਵੱਡਮੁੱਲੀ ਕਿਰਤ ਅਖਵਾ ਸਕਦੀ ਹੈ। ਮੈਂ ਡਾਕਟਰ ਸਾਹਿਬ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਬਹੁਤ ਹੀ ਅਮੋਲਕ ਰਚਨਾ ਰਚ ਕੇ ਜਿੱਥੇ ਪੰਜਾਬੀ ਸਾਹਿਤ ਦੇ ਭੰਡਾਰ ਵਿੱਚ ਬਣਦਾ ਹਿੱਸਾ ਪਾਇਆ ਹੈ ਉੱਥੇ ਪੰਜਾਬੀ ਬੋਲੀ ਦਾ ਮਾਣ ਵੀ ਵਧਾਇਆ ਹੈ।

ਪ੍ਰਾਰਥਨਾ ਕਰਦਾ ਹਾਂ ਕਿ ਪਰਮਾਤਮਾ ਇਨ੍ਹਾਂ ਨੂੰ ਹੋਰ ਲਿਖਣ ਦਾ ਬਲ ਬਖਸ਼ਣ।

ਸੁਰਜੀਤ ਸਿੰਘ
ਸਾਬਕਾ ਮੁਖੀ, ਪੰਜਾਬੀ ਵਿਭਾਗ,
ਗੁਰੂ ਨਾਨਕ ਨੈਸ਼ਨਲ ਕਾਲਜ,
ਨਕੋਦਰ, ਜਿਲ੍ਹਾ ਜਾਲੰਧਰ।

੨੮ ਅਕਤੂਬਰ ੨੦੧੧

# ਕੁਝ ਸ਼ਬਦ ਪਾਠਕਾਂ ਲਈ

ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੋਈ ਹੈ ਕਿ ਮੇਰੇ ਸਹਿਕਰਮੀ ਰਹੇ ਡਾਕਟਰ ਹਰਭਜਨ ਸਿੰਘ ਸੇਖੋਂ ਨੇ ਸੇਵਾ ਮੁਕਤੀ ਉਪਰੰਤ ਸਮਾਜ ਲਈ ਸਾਰਥਕ ਵਿਸ਼ਿਆਂ ਤੇ ਕਲਮ ਅਜ਼ਮਾਈ ਸ਼ੁਰੂ ਕੀਤੀ ਹੈ। ਡਾ. ਸੇਖੋਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਦਾਲਾਂ ਦੇ ਸੈਕਸ਼ਨ ਦੇ ਇੰਚਾਰਜ ਵਜੋਂ ਕੁਝ ਵਰ੍ਹੇ ਪਹਿਲਾਂ ਸੇਵਾ ਮੁਕਤ ਹੋਏ ਹਨ। ਕੁਝ ਸਾਲ ਪਹਿਲਾਂ ਉਹ ਮੈਨੂੰ ਵੈਨਕੋਵਰ ਨੇੜੇ ਸਰੀ ਦੇ ਇੱਕ ਖੇਡ੍ਹ ਮੈਦਾਨ 'ਚ ਮਿਲੇ। ਹੁਣ ਉਹ ਬਹੁਤਾ ਉੱਥੇ ਹੀ ਵਸਦੇ ਹਨ, ਪੁੱਤਰਾਂ ਕੋਲ, ਆਮ ਸੇਵਾ ਮੁਕਤ ਪੰਜਾਬੀਆਂ ਵਾਂਗ। ਇਸ ਮੁਲਕਾਤ 'ਚ ਉਨ੍ਹਾਂ ਨੇ ਆਪਣੀਆਂ ਸਿਰਜਣਾਤਮਕ ਦਿਲਚਸਪੀਆਂ ਦੀ ਗੱਲ ਤੋਰੀ ਪਰ ਫਿਰ ਲੰਮੀ ਚੁੱਪ। ਉਹ ਗੁਰਬਾਣੀ ਸਾਹਿਤ ਦੇ ਅਭਿਲਾਸ਼ੀ ਸਾਧਕ ਤਾਂ ਪਹਿਲਾਂ ਹੀ ਸਨ। ਸ਼ਬਦ ਗੁਰੂ ਦੇ ਪ੍ਰਕਾਸ਼ ਲਈ ਹੁਣ ਉਨ੍ਹਾਂ ਦੇ ਹੱਥ 'ਚ ਕਲਮ ਹੈ।

ਪਿਛਲੇ ਥੋੜ੍ਹੇ ਜਹੇ ਸਮੇਂ ਵਿੱਚ ਹੀ ਉਨ੍ਹਾਂ ਨੇ ਪੰਜਾਬੀ-ਸ਼ਬਦ ਸੱਭਿਆਚਾਰ ਵਿੱਚ ਤਿੰਨ ਕਿਤਾਬਾਂ ਦਾ ਵਾਧਾ ਕੀਤਾ ਹੈ। ਸਤਿਗੁਰ ਸ਼ਬਦਿ ਉਜਾਰੋ ਦੀਪਾ, ਖ਼ਾਲਸੋ ਬੇਕੀਨਾ ਗੁਰੂ ਗੋਬਿੰਦ ਸਿੰਘ ਅਤੇ ਸਰਹਿੰਦ ਵਿਜੇਤਾ ਬਾਬਾ ਬੰਦਾ ਸਿੰਘ ਬਹਾਦਰ ਤੋਂ ਪਿੱਛੋਂ ਹੁਣ 'ਗੁਰਮਤਿ ਮਾਰਗ ਅਤੇ ਸਾਡਾ ਸੱਭਿਆਚਾਰ' ਅਸਲੋਂ ਨਿਵੇਕਲੇ ਅੰਦਾਜ਼ ਦੀਆਂ ਕਿਤਾਬਾਂ ਹਨ। ਸੌਖੇ ਅਤੇ ਆਸਾਨ ਵਾਕੰਸ਼ ਸਾਧਾਰਨ ਤੋਂ ਸਾਧਾਰਨ ਪਾਠਕ ਨੂੰ ਵੀ ਟੁੰਬਣ ਵਾਲੇ ਹਨ।

ਗੁਰਮਤਿ ਮਾਰਗ ਅਤੇ ਸਾਡਾ ਸੱਭਿਆਚਾਰ ਪੁਸਤਕ ਵਿੱਚ ਪੇਸ਼ ਵਿਸ਼ੇ ਸਾਨੂੰ ਪਰੇਸ਼ਾਨ ਕਰਨ ਵਾਲੇ ਸੁਆਲ ਹਨ। ਇਹਨਾਂ ਪਰੇਸ਼ਾਨ ਸਵਾਲਾਂ ਦੇ ਉੱਤਰ ਡਾ. ਸੇਖੋਂ ਨੇ ਗੁਰਬਾਣੀ, ਸੂਫ਼ੀ ਸਾਹਿਤ, ਧਾਰਮਿਕ ਅਤੇ ਲੋਕ ਸਾਹਿਤ ਦੇ ਹਵਾਲੇ ਨਾਲ ਦਿੱਤੇ ਹਨ। ਡਾ. ਸੇਖੋਂ ਗੁਰੂ ਭਾਣੇ ਵਿੱਚ ਜਿਉਣ ਵਾਲਾ ਲਿਖਾਰੀ ਹੈ ਪਰ ਸਮਾਜਿਕ ਸਰੋਕਾਰਾਂ ਤੇ ਮਸਲਿਆਂ ਦੇ ਨਿਵਾਰਨ ਲਈ ਸਮਾਜ ਵੱਲ ਵੇਖਦਾ ਹੈ। ਸਰਕਾਰ ਵੱਲ ਵੇਖਦਾ ਹੈ। ਵਿਗਿਆਨੀ ਹੋਣ ਦੇ ਬਾਵਜੂਦ ਉਸ ਦਾ ਪ੍ਰਭੂ ਭਾਣੇ ਵਿੱਚ ਅਟੱਲ ਵਿਸ਼ਵਾਸ ਉਸ ਨੂੰ ਵਿਸ਼ੇ ਦੇ ਅੰਦਰ ਪੂਰਾ ਵੜਨ ਨਹੀਂ ਦਿੰਦਾ। ਇਹੀ ਕਾਰਨ ਹੈ ਕਿ ਡਾ. ਸੇਖੋਂ ਦੀ ਇਹ ਲਿਖਤ ਸਮੱਸਿਆਵਾਂ ਦੀ ਨਿਸ਼ਾਨਦੇਹੀ ਤਾਂ ਕਰਦੀ ਹੈ, ਪਰ ਨਿਵਾਰਨ ਲਈ ਜੁਗਤਿ ਨਹੀਂ ਦੱਸਦੀ। ਅੱਜ ਸਾਡੀ ਪ੍ਰਮੁੱਖ ਲੋੜ 'ਜੁਗਤਿ' ਦੱਸਣ ਦੀ ਹੈ।

ਸਾਡੇ ਸੱਭਿਆਚਾਰ ਦੇ ਵਿਨਾਸ਼ ਦਾ ਮੁੱਖ ਕਾਰਨ ਜੇਕਰ ਕੋਈ ਮੈਨੂੰ ਪੁੱਛੇ ਤਾਂ ਕਹਾਂਗਾ ਕਿ ਸਾਡੇ ਯੁਗ ਦਾ ਨਾਇਕ ਗੁਆਚ ਗਿਆ ਹੈ। ਵਿਰਸੇ ਤੋਂ ਵਰਤਮਾਨ ਤੀਕ ਪਹੁੰਚਦੇ ਅਸੀਂ ਸਰੂਪ ਪੱਖੋਂ ਤਾਂ ਸੰਪੂਰਨ ਹਾਂ ਪਰ 'ਗੁਰੂ ਰੂਪ ਖ਼ਾਲਸਾ' ਤੋਂ ਕੋਹਾਂ ਦੂਰ ਹਾਂ। ਆਪਣੇ ਅੰਦਰ ਝਾਤੀ ਮਾਰਨ ਦੀ ਥਾਂ ਹੋਰਨਾਂ ਦੇ ਵਿਹੜਿਆਂ 'ਚ ਝਾਕਣ ਦੀ ਰੁਚੀ

ਨੇ ਸਾਨੂੰ ਗੁਰਮਤਿ ਮਾਰਗ ਦੇ ਪਾਂਧੀ ਨਹੀਂ ਬਣਨ ਦਿੱਤਾ। ਡਾ. ਹਰਭਜਨ ਸਿੰਘ ਸੇਖੋਂ ਵਿਰਸੇ ਅਤੇ ਗੁਰਬਾਣੀ ਦੇ ਹਵਾਲਿਆਂ ਨਾਲ ਸਾਨੂੰ ਏਥੇ ਗੁਆਚੇ ਨਾਇਕ ਦੇ ਨੇੜੇ ਲੈ ਕੇ ਜਾਂਦੇ ਹਨ। ਨਾਇਕ ਹੀ ਭਵਿੱਖ ਦੀਆਂ ਪੀੜ੍ਹੀਆਂ ਲਈ ਸੱਜਰੇ ਸੁਪਨੇ ਸਿਰਜਦੇ ਹਨ। ਅੱਜ ਸੱਜਰੇ ਸੁਪਨਿਆਂ ਦੀ ਖੇਤੀ ਕਰਨ ਵਾਲੇ ਵੀ ਘਟ ਰਹੇ ਨੇ। ਅਸੀਂ ਮਹਿਮਾ ਤਾਂ ਗਾਉਂਦੇ ਹਾਂ ਪਰ ਨਾਇਕ ਵਰਗੇ ਕਾਰਜਾਂ 'ਚ ਦਿਲਚਸਪੀ ਨਹੀਂ ਰੱਖਦੇ। ਇਸੇ ਦੁਖਾਂਤ ਵੱਲ ਡਾ. ਸੇਖੋਂ ਨੇ ਸਾਨੂੰ ਮੋੜਿਆ ਹੈ।

ਸੂਲੀ ਤੇ ਸਿਰ ਵਾਰਨ ਵਾਲੇ ਸਿਰਦਾਰਾਂ ਦੀ ਥਾਂ ਫੋਕੀਆਂ ਸਿਰਦਾਰੀਆਂ ਨੂੰ ਸਿਰਦਾਰੀ ਦੇ ਅਰਥ ਸਮਝਾਉਣ ਵਿੱਚ ਡਾਕਟਰ ਸੇਖੋਂ ਨੇ ਪੂਰੀ ਵਾਹ ਲਾਈ ਹੈ। ਇਹ ਕੇਵਲ ਸ਼ਬਦ ਨਹੀਂ ਹੈ ਸਗੋਂ ਵਿਸ਼ਾਲ ਅਰਥਾਂ ਵਾਲਾ ਸਦੀਆਂ ਲੰਮਾ ਸੱਭਿਆਚਾਰ ਹੈ ਜੋ ਦਸਤਾਰ ਨੂੰ ਆਮ ਪੱਗ ਤੋਂ ਨਿਖੇੜ ਕੇ ਅਸਲ ਅਰਥ ਪ੍ਰਦਾਨ ਕਰਦਾ ਹੈ। ਭਰੂਣ ਹੱਤਿਆ, ਨਸ਼ਾਖੋਰੀ ਅਤੇ ਕਿਰਤ ਸੱਭਿਆਚਾਰ ਤੋਂ ਦੂਰੀ ਵਾਲੀਆਂ ਕੁਰੀਤੀਆਂ ਅਤੇ ਸਰਬਪੱਖੀ ਗਿਆਨ ਸਾਡੇ ਲਈ ਅੱਖਾਂ ਖੋਲ੍ਹਣ ਵਾਲਾ ਹੈ।

ਡਾ. ਸੇਖੋਂ ਨੇ ਸਾਬਤ ਕਰ ਦਿੱਤਾ ਹੈ ਕਿ ਉਹ ਆਪਣੇ ਪਿੰਡ ਦਾਖਾ ਦੀ ਮਿੱਟੀ ਦਾ ਅਸਲ ਵਾਰਸ ਹੈ। ਉਸ ਦੀ ਸਾਹਿਤਕ ਉੱਚਤਾ ਭਾਵੇਂ ਪੰਡਿਤ ਕਰਤਾਰ ਸਿੰਘ ਦਾਖਾ ਜਾਂ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਵਾਲੀ ਨਾ ਵੀ ਹੋਵੇ ਪਰ ਕੁੱਝ ਨਵਾਂ ਕਰਨ ਦੀ ਰੀਝ ਨਿੱਕੀ ਨਹੀਂ। ਮੈਨੂੰ ਪ੍ਰਸੰਨਤਾ ਹੈ ਕਿ ਡਾ. ਸੇਖੋਂ ਨੇ ਇਸ ਪੁਸਤਕ ਰਾਹੀਂ ਪੰਜਾਬੀ ਭਾਸ਼ਾ ਦੇ ਭੰਡਾਰ ਵਿੱਚ ਆਪਣਾ ਹਿੱਸਾ ਪਾਇਆ ਹੈ। ਇਸ ਲਿਖਤ ਵਿੱਚ ਪੇਸ਼ ਹਵਾਲੇ ਦਰਸਾਉਂਦੇ ਨੇ ਕਿ ਡਾ. ਸੇਖੋਂ ਖੁਲ੍ਹੀਆਂ ਅੱਖਾਂ ਨਾਲ ਵਿਚਰਨ ਵਾਲਾ ਵਿਦਵਾਨ ਹੈ। ਉਸ ਦੇ ਦਿੱਤੇ ਹਵਾਲਿਆਂ ਨੂੰ ਭਾਵੇਂ ਤੁਸੀਂ ਸਾਧਾਰਨ ਕਹੋ ਜਾਂ ਇੱਕ ਪਾਸੜ, ਪਰ ਉਸ ਦੀ ਭਾਵਨਾ ਸੁੱਚੀ ਹੈ। ਸੁੱਚੀ ਭਾਵਨਾ ਵਾਲੀ ਇਸ ਕਿਰਤ ਦਾ ਆਮ ਪੰਜਾਬੀ ਪਾਠਕ ਸਵਾਗਤ ਕਰਨਗੇ, ਇਹ ਮੇਰਾ ਵਿਸ਼ਵਾਸ਼ ਹੈ।

ਸ਼ੁੱਭ ਇਛਾਵਾਂ ਸਹਿਤ।

ਗੁਰਭਜਨ ਸਿੰਘ ਗਿੱਲ<br>
ਪ੍ਰਧਾਨ ਪੰਜਾਬ ਸਾਹਿਤ<br>
ਅਕੈਡਮੀ, ਪੰਜਾਬੀ ਭਵਨ,<br>
ਲੁਧਿਆਣਾ।

੧੧ ਮਾਰਚ ੨੦੧੨

# ਪੁਸਤਕ ਸੰਬੰਧੀ ਕੁਝ ਸ਼ਬਦ

ਗੁਰਮਤਿ ਅਨੁਸਾਰ 'ਖੋਜੀ ਉਪਜੈ ਬਾਦੀ ਬਿਨਸੈ' ਦੇ ਆਦਰਸ਼ ਨੂੰ ਸਾਹਮਣੇ ਰੱਖ ਕੇ ਡਾਕਟਰ ਹਰਭਜਨ ਸਿੰਘ ਸੇਖੋਂ ਵੱਲੋਂ ਹੱਥਲੀ ਪੁਸਤਕ 'ਗੁਰਮਤਿ ਮਾਰਗ ਅਤੇ ਸਾਡਾ ਸੱਭਿਆਚਾਰ' ਅਜਿਹੇ ਤੱਥਾਂ ਅਤੇ ਸੱਚ ਤੇ ਆਧਾਰਿਤ ਹੈ ਜਿਸ ਨੂੰ ਪੜ੍ਹਨ ਨਾਲ ਅਜੋਕੀ ਨੌਜੁਆਨ ਪੀੜ੍ਹੀ ਨੂੰ ਆਪਣੇ ਵਿਰਸੇ ਪ੍ਰਤੀ ਫ਼ਖਰ ਉਪਜੇਗਾ ਅਤੇ ਆਪੇ ਪ੍ਰਤੀ ਜਾਗਰੂਕਤਾ ਹਾਸਲ ਹੋਵੇਗੀ। ਗੁਰਮਤਿ ਵਿਚਾਰਧਾਰਾ ਸਾਡੇ ਲਈ ਸਵੈ-ਮੁਲਾਂਕਣ ਤੇ ਸਵੈ-ਵਿਸ਼ਲੇਸ਼ਣ ਦਾ ਸੰਕਲਪ ਪੇਸ਼ ਕਰਦੀ ਹੈ। ਇਹ ਸਿੱਖ ਸਮਾਜ ਦੀਆਂ ਕਮੀਆਂ ਤੇ ਪ੍ਰਾਪਤੀਆਂ ਦਾ ਵਿਸ਼ਲੇਸ਼ਣ ਵੀ ਕਰਦੀ ਹੈ। ਇਹ ਸਮੁੱਚੀ ਲਿਖਤ ਬੁੱਝਣ ਤੇ ਸੁੱਝਣ ਦੀ ਸ਼ਕਤੀ ਬਖਸ਼ਦੀ ਹੈ। ਗੁਰੂ ਸਾਹਿਬ ਦਾ ਫੁਰਮਾਨ ਹੈ :

*ਆਪ ਬੁਝਾਏ ਸੋਈ ਬੂਝੈ॥ ਜਿਸ ਆਪੁ ਸੁਝਾਏ ਸੋਈ ਸੂਝੈ॥*

ਗੁਰਮਤਿ ਵਿਚਾਰਧਾਰਾ ਇੱਕ ਚਾਨਣ ਮੁਨਾਰੇ ਦੀ ਤਰ੍ਹਾਂ ਹੈ। ਸਾਡਾ ਸਮਾਜਿਕ ਢਾਂਚਾ ਇੱਕ ਅਜਿਹੇ ਅਲੌਕਿਕ ਸੱਭਿਆਚਾਰਕ ਵਿਰਸੇ ਨਾਲ ਜੁੜਿਆ ਹੋਇਆ ਹੈ ਜਿਸ ਦੀ ਬੁਨਿਆਦ ਉਹ ਖ਼ਾਲਸ ਕੌਮੀ ਹੀਰੇ ਹਨ ਜਿਨ੍ਹਾ ਦੀ ਰਹਿਣੀ-ਬਹਿਣੀ, ਜੀਵਨ-ਜਾਚ, ਨੈਤਿਕ-ਕਦਰਾਂ-ਕੀਮਤਾਂ, ਰਹੁ-ਰੀਤਾਂ, ਸੋਚ ਤੇ ਮਾਨਸਿਕਤਾ ਨਿਵੇਕਲੀ ਸੀ। ਇਸ ਸੱਭਿਆਚਾਰਕ ਵਿਰਸੇ ਲਈ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਮੁੱਚੀ ਮਾਨਵਤਾ ਨੂੰ ਸਹੀ ਸੇਧ ਦਿੱਤੀ। ਉਨ੍ਹਾਂ ਵਿਸ਼ੇਸ਼ ਤੌਰ ਤੇ ਲੋਕ-ਬੋਲੀ ਪੰਜਾਬੀ ਨੂੰ ਅਪਣਾਇਆ ਤੇ ਇਸ ਦੀ ਲਿੱਪੀ ਗੁਰਮੁਖੀ ਨੂੰ ਵਰਤ ਕੇ ਇੱਕ ਅਮੀਰ, ਆਤਮਿਕ, ਸਾਹਿਤਕ ਤੇ ਸੱਭਿਆਚਾਰਕ ਵਿਰਸੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅੰਕਿਤ ਕੀਤਾ। ਇਹ ਇੱਕ ਅਜਿਹਾ ਅਨਮੋਲ ਖਜਾਨਾ ਸਾਡੀ ਝੋਲੀ ਵਿੱਚ ਗੁਰੂ ਸਾਹਿਬਾਨ, ਭਗਤਾਂ ਗੁਰਮੁਖਾਂ ਤੇ ਭੱਟਾਂ ਨੇ ਪਾਇਆ ਜਿਸ ਨੇ ਦੂਈ-ਦਵੈਤ ਮਿਟਾ ਕੇ ਮਾਨਵਵਾਦੀ ਸੰਦੇਸ਼ ਦੇ ਕੇ ਇੱਕ ਆਦਰਸ਼ ਸਮਾਜ ਦੀ ਨੀਂਹ ਰੱਖੀ।

ਡਾ. ਹਰਭਜਨ ਸਿੰਘ ਨੇ ਅਜੋਕੇ ਸਮਾਜ ਦੀ ਨਿਘਰਦੀ ਹਾਲਤ ਨੂੰ ਬਿਆਨਦੇ ਹੋਏ ਇਸ ਪੁਸਤਕ ਰਾਹੀਂ ਸੰਵੇਦਨਸ਼ੀਲ ਵਿਚਾਰ ਦਿੱਤੇ ਹਨ ਤਾਂ ਜੋ ਹਰ ਸੰਜੀਦਾ ਵਿਅਕਤੀ ਇਸ ਦੀ ਮੁੜ ਸਿਰਿਉਂ ਉਸਾਰੀ ਲਈ ਯਤਨਸ਼ੀਲ ਹੋਵੇ। ਉਨ੍ਹਾਂ ਆਧੁਨਿਕਤਾ ਦੀ ਚੁੰਧਿਆਹਟ ਹੇਠ ਕੁੱਝ ਲੋਕਾਂ ਦੁਆਰਾ ਸਮਾਜ ਨੂੰ ਗੰਧਲਾ ਕਰਨ ਦੇ ਜੋ ਉਪਰਾਲੇ ਕੀਤੇ ਜਾ ਰਹੇ ਹਨ ਉਸ ਪ੍ਰਤੀ ਗੁਰਮਤਿ ਦ੍ਰਿਸ਼ਟੀਕੋਣ ਤੋਂ ਗੰਭੀਰਤਾ ਨਾਲ ਸੋਚਣ ਲਈ ਮਜ਼ਬੂਰ ਕੀਤਾ ਹੈ। ਉਨ੍ਹਾਂ ਹਰ ਇੱਕ ਗੁਰਸਿੱਖ ਨੂੰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਾਸ਼ਕ ਹੈ ਨੂੰ ਵੰਗਾਰਿਆ ਹੈ ਤਾਂ ਜੋ ਉਹ ਆਪਣੀ ਲਿਖਤ ਰਾਹੀਂ, ਕਥਾ ਰਾਹੀਂ, ਵਿਆਖਿਆ ਰਾਹੀਂ ਨਵੀਂ ਪੀੜ੍ਹੀ ਨੂੰ ਝੰਜੋੜ ਸਕੇ। ਮੈਨੂੰ ਇਸ ਤਰ੍ਹਾਂ ਅਨੁਭਵ ਹੁੰਦਾ ਹੈ ਕਿ ਉਹ ਧਰਮੀ ਤੇ ਨਿਆਂ ਪੂਰਨ ਵਿਵਸਥਾ ਰਾਹੀਂ ਇਸ ਲਿਖਤ ਵਿੱਚ ਜੂਝ ਰਹੇ ਹਨ।

ਅੱਜ ਦੇ ਮਨੁੱਖ ਦੀ ਪ੍ਰਵਿਰਤੀ ਜਿਆਦਾ ਸਵਾਰਥੀ ਤੇ ਵਪਾਰੀ ਹੋ ਗਈ ਹੈ। ਉਸ ਦੇ ਦਿਮਾਗ ਵਿੱਚ ਬੇਈਮਾਨੀ ਤੇ ਹੇਰਾ-ਫੇਰੀ ਦੇ ਤੰਤੂ ਛਾਏ ਹੋਏ ਹਨ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਜਿਵੇਂ ਸਮੁੱਚੇ ਸਮਾਜ ਨੂੰ ਬਲੱਡ-ਕੁਰਪਸ਼ਨ ਦੀ ਬਿਮਾਰੀ ਲੱਗ ਗਈ ਹੈ। ਇਹਨਾਂ ਤੰਤੂਆਂ ਕਾਰਨ ਉਨ੍ਹਾਂ ਦੀਆਂ ਘਿਣਾਉਣੀਆਂ ਰੁੱਚੀਆਂ ਪ੍ਰਬਲ ਹੋ ਰਹੀਆਂ ਹਨ। ਲੁੱਟ-ਖਸੁੱਟ, ਭ੍ਰਿਸ਼ਟਾਚਾਰ, ਧੋਖਾ-ਧੜੀ ਤੇ ਕੁਨਬਾ-ਪਰਵਰੀ ਦਾ ਸ਼ਿਕਾਰ ਹੋ ਕੇ ਮਨੁੱਖ ਅਸੱਭਿਅਕ ਸਮਾਜ ਦੀ ਸਿਰਜਨਾ ਕਰ ਰਿਹਾ ਹੈ। ਦੈਵੀ ਰੁਚੀਆਂ ਜੋ ਸਾਡੇ ਪੁਰਖਿਆਂ ਵਿੱਚ ਸਨ ਜਿਵੇਂ ਕਿ ਈਮਾਨਦਾਰੀ, ਸਚਾਈ, ਵਫ਼ਾਦਾਰੀ ਸਹਿ-ਮੋਹ, ਸਹਿ-ਭਾਵਨਾ, ਨਿਆਂ ਤੇ ਸਵੈ-ਕੰਟਰੋਲ ਆਦਿ ਅਲੋਪ ਹੋ ਰਹੀਆਂ ਹਨ। ਇਹਨਾਂ ਦੀ ਪ੍ਰਾਪਤੀ ਲਈ ਗੁਰਮਤਿ ਮਾਰਗ ਤੇ ਚੱਲਣ ਦੀ ਲੋੜ ਹੈ।

ਸਮਾਜ ਦੀ ਨਿੱਘਰਦੀ ਹਾਲਤ ਲਈ ਦੋ ਧਿਰਾਂ ਵਧੇਰੇ ਜਿੰਮੇਵਾਰ ਹਨ ਇੱਕ ਮਾਪੇ (ਪ੍ਰਵਾਰ) ਅਤੇ ਦੂਜਾ ਆਗੂ। ਪ੍ਰਵਾਰਿਕ ਇਕਾਈਆਂ ਤਾਂ ਟੁੱਟਦੀਆਂ ਤੇ ਤਿੜਕਦੀਆਂ ਜਾ ਰਹੀਆਂ ਹਨ ਤੇ ਆਗੂ ਦੁਨੀਆਵੀ ਵਿਦਿਆ ਸਿਖਾਉਣ ਤੋਂ ਅਗਾਂਹ ਨਹੀਂ ਸੋਚ ਰਹੇ। 'ਵਿਦਿਆ ਵੀਚਾਰੀ ਤਾਂ ਪਰਉਪਕਾਰੀ' ਦਾ ਸਿਧਾਂਤ ਅਣਗੌਲਿਆ ਕੀਤਾ ਜਾ ਰਿਹਾ ਹੈ ਕਿਉਂਕਿ ਵਿਦਿਆ ਵਪਾਰੀ ਹੋ ਗਈ ਹੈ। ਅਧਿਆਪਕ ਆਦਰਸ਼ ਮਾਡਲ ਬਨਣ ਵਿੱਚ ਨਾਕਾਮਯਾਬ ਸਾਬਿਤ ਹੋ ਰਿਹਾ ਹੈ। ਉੱਚੇ-ਸੁੱਚੇ ਜੀਵਨ ਜੀਉਣ ਲਈ ਵਾਗਡੋਰ ਫਿਰ ਧਾਰਮਿਕ ਆਗੂ ਦੇ ਹੱਥ ਆ ਜਾਂਦੀ ਹੈ। ਗੁਰੂ ਦਰਿਆਉ ਦਿਲ ਹੋਵੇ, ਨਿਰਮਲ ਹੋਵੇ, ਗੁਰਮਤਿ ਦਾ ਧਾਰਨੀ ਹੋਵੇ ਤਾਂ ਹੀ ਅਜਿਹਾ ਸੰਭਵ ਹੈ। ਗੁਰਬਾਣੀ ਇਸ ਗੱਲ ਦੀ ਪ੍ਰੋੜਤਾ ਕਰਦੀ ਹੈ :

*ਗੁਰ ਦਰੀਆਓ ਸਦਾ ਜਲ ਨਿਰਮਲ ਮਿਲਿਆ ਦੁਰਮਤਿ ਮੈਲ ਹਰੇ॥*
*ਪਰ ਜੇਕਰ ਗੁਰੂ ਕੋਲ ਜੀਵਨ-ਅਨੁਭਵ ਦੀ ਕਮਾਈ ਨਹੀਂ ਤਾਂ :*
*ਗੁਰੂ ਜਿਨਾ ਦਾ ਅੰਧੁਲਾ ਚੇਲੇ ਨਾਹੀ ਠਾਉ॥*
*ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ॥ (੫੮)*

ਡਾਕਟਰ ਸਾਹਿਬ ਨੇ ਆਪਣੀ ਇਸ ਪੁਸਤਕ ਵਿੱਚ ਮੂਲ ਰੂਪ ਵਿੱਚ ਪੰਜ ਵਿਸ਼ਿਆਂ ਨੂੰ ਛੂਹਿਆ ਹੈ। ਸਰਦਾਰ ਤੇ ਦਸਤਾਰ, ਔਰਤ ਦਾ ਸਤਿਕਾਰ, ਨਸ਼ਾ ਮੁਕਤ ਸਮਾਜ, ਪੁਰਾਤਨ ਕੀਰਤਨ ਤੇ ਅਜੋਕਾ ਸੰਗੀਤ ਅਤੇ ਕਿਰਤ ਕਰਨੀ। ਉਨ੍ਹਾਂ ਸੈਮੀਨਰਾਂ, ਕਾਨਫਰੰਸਾਂ, ਅਖਬਾਰਾਂ, ਰਸਾਲਿਆਂ, ਪੁਸਤਕਾਂ, ਵਿਦਵਾਨਾਂ ਦੀਆਂ ਟੂਕਾਂ, ਟੀ. ਵੀ. ਚੈਨਲਾਂ ਤੇ ਆਏ ਵਿਚਾਰ ਪ੍ਰੀਸਦ (Panel discussions) ਤੇ ਆਧਾਰਿਤ ਵਿਚਾਰਾਂ ਨੂੰ ਖੋਜ ਤੇ ਸੰਗ੍ਰਹਿ ਕਰ ਕੇ ਉਨ੍ਹਾਂ ਤੇ ਆਪਣੀ ਅਲੌਕਿਕ ਦ੍ਰਿਸ਼ਟੀ ਤੋਂ ਟਿਪਣੀ ਕਰ ਕੇ ਹਰ ਨੁਕਤੇ ਤੇ ਵਿਸਥਾਰ ਪੂਰਵਕ ਜਾਣਕਾਰੀ ਦਿੱਤੀ ਹੈ। ਮੈਂ ਇਨ੍ਹਾਂ ਵਿਚਾਰਾਂ ਦੀ ਪੁਸ਼ਟੀ ਕਰਦੀ ਹੋਈ ਕੁੱਝ ਹੋਰ ਲਿਖਣ ਦੀ ਕੋਸ਼ਿਸ਼ ਕੀਤੀ ਹੈ।

ਪਹਿਲੇ ਭਾਗ ਵਿੱਚ ਡਾ. ਸੇਖੋਂ ਨੇ ਸਰਦਾਰ ਤੇ ਦਸਤਾਰ ਦਾ ਪਿਛੋਕੜ, ਸਰਦਾਰ ਦੀ ਪਦਵੀ, ਸਰੂਪ, ਕੇਸਾਂ ਦੀ ਮਹਾਨਤਾ ਤੇ ਬਹੁਤ ਵਿਸਥਾਰ ਪੂਰਵਕ ਚਾਨਣਾ ਪਾਇਆ ਹੈ। ਪਰ ਪਤਿਤਪੁਣੇ ਰਾਹੀਂ ਜਦੋਂ ਸਾਡੇ ਨੌਜੁਆਨ ਆਪਣੀ ਪਹਿਚਾਣ ਮਿਟਾ ਕੇ ਆਪਣੇ ਗੁਰੂ ਤੋਂ ਮੁਨਕਰ ਹੋ ਰਹੇ ਹਨ ਇਸ ਕਰਕੇ ਉਨ੍ਹਾਂ ਦੀ ਬੇਸਮਝੀ ਕੌਮ ਦੀ ਤ੍ਰਾਸਦੀ ਦਾ ਕਾਰਨ ਬਣ ਰਹੀ ਹੈ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਸ ਨੂੰ ਠੱਲ੍ਹ ਪਾਉਣ ਲਈ ਲੇਖਕ ਨੇ ਆਪਣੀ ਨੌਜੁਆਨ ਪੀੜ੍ਹੀ ਨੂੰ ਵੰਗਾਰ ਪਾਈ ਹੈ।

ਮੈਂ ਸਮਝਦੀ ਹਾਂ ਕਿ ਇਸ ਨਿਘਾਰ ਲਈ ਔਰਤ ਖੁਦ ਜਿੰਮੇਵਾਰ ਹੈ ਜਿਸ ਨੂੰ ਮਾਂ ਦਾ ਹੱਕ ਤਾਂ ਮਿਲਿਆ ਹੈ ਪਰ ਮਾਤਾ ਸਾਹਿਬ ਕੌਰ ਦੁਆਰਾ ਸੌਂਪੀ ਹੋਈ ਜਿੰਮੇਵਾਰੀ ਤੋਂ ਉਹ ਅਵੇਸਲੀ ਹੋ ਗਈ ਹੈ।

ਦੂਜਾ ਵਿਸ਼ਾ ਇਸਤਰੀ ਦਾ ਸਤਿਕਾਰ ਤੇ ਕੁੜੀਮਾਰ ਦਾ ਹੈ। ਅੱਜ ਦੀ ਇਸਤਰੀ ਤ੍ਰਿਸ਼ਨਾਵਾਂ, ਖਾਹਸ਼ਾਂ, ਲਾਲਸਾਵਾਂ, ਤੇ ਬੇਸ਼ੁਮਾਰ ਆਸ਼ਾਵਾਂ ਨਾਲ ਘਿਰੀ ਹੋਈ ਹੈ। ਉਸ ਨੇ ਆਪਣੀ ਬਾਹਰੀ ਦਿੱਖ, ਸੁੰਦਰਤਾ ਤੇ ਚਮਕ-ਦਮਕ ਨੂੰ ਵਧਾਉਣ ਲਈ ਤਰ੍ਹਾਂ ਤਰ੍ਹਾਂ ਦੇ ਢੰਗ ਅਪਣਾ ਲਏ ਹਨ। ਕੇਸਾਂ ਦੀ ਬੇਅਦਬੀ ਕਰ ਕੇ ਉਹ ਖੁਦ ਪਤਿਤ ਹੋ ਰਹੀ ਹੈ ਜੋ ਉਸ ਦੀ ਆਤਮਿਕ ਜੀਵਨ ਪ੍ਰਤੀ ਬੇਸਮਝੀ ਹੈ। ਇਸੇ ਅਗਿਆਨਤਾ ਕਾਰਨ ਉਸ ਵਿੱਚ ਮਾਨਸਿਕ ਤਨਾਉ ਵਧ ਰਿਹਾ ਹੈ। ਸਪਸ਼ਟ ਹੈ 'ਅਗਿਆਨ ਤ੍ਰਿਸ਼ਨਾ ਇਸ ਤਨਹਿ ਜਲਾਏ'॥ ਇਸ ਤੋਂ ਬਚਣ ਲਈ ਇਸਤਰੀ ਨੂੰ ਕਿੰਨ੍ਹਾ ਗੁਣਾਂ ਦਾ ਧਾਰਨੀ ਹੋਣਾ ਚਾਹੀਦਾ ਹੈ। ਗੁਰਬਾਣੀ ਦਰਸਾਉਂਦੀ ਹੈ :

*ਸਤੁ ਸੰਤੋਖ ਦਇਆ ਧਰਮ ਸੀਗਾਰ ਬਨਾਵਉ॥*

ਭਾਵ ਕਿ ਆਪਣੇ ਆਪ ਨੂੰ ਸਚਾਈ, ਸੰਤੁਸ਼ਟਤਾ, ਦਇਆ ਤੇ ਧਰਮ ਨਾਲ ਸਜਾਉਣਾ ਚਾਹੀਦਾ ਹੈ। ਇਹਨਾਂ ਗੁਣਾਂ ਨਾਲ ਕਠੋਰਤਾ ਦੀ ਥਾਂ ਅਡੋਲਤਾ, ਹਨੇਰੇ ਦੀ ਥਾਂ ਉਜਾਲਾ ਤੇ ਝਮੇਲਿਆਂ ਦੀ ਥਾਂ ਟਿਕਾਉ ਆ ਸਕਦਾ ਹੈ। ਅਜਿਹੀ ਇਸਤਰੀ ਸਮਾਜ ਵਿੱਚ 'ਚੰਗੇ ਗੁਣ ਵੀਥਰੈ ਅਉਗੁਣਵੰਤੀ ਝੂਰਿ'॥ ਵੱਲ ਤੁਰ ਸਕਦੀ ਹੈ।

ਗੁਰੂ ਸਾਹਿਬਾਂ ਅਨੁਸਾਰ ਇਸਤਰੀ ਵਿੱਚ ਸੁਹਜ, ਸਿਆਣਪ, ਤਿਆਗ, ਪ੍ਰੇਮ ਤੇ ਮਮਤਾ ਵਾਲੇ ਗੁਣ ਜੇਕਰ ਹੋਣਗੇ ਤਾਂ ਉਹ ਅਜਿਹੀਆਂ ਅਸੀਸਾਂ ਦੀ ਪਾਤਰ ਬਣੇਗੀ :

*ਸਾ ਗੁਣਵੰਤੀ ਸਾ ਵਡਭਾਗਣਿ॥ ਪੁਤ੍ਰਵੰਤੀ ਸੀਲ ਵੰਤਿ ਸੁਹਾਗਣਿ॥*

ਜਿਹੜੀ ਇਸਤਰੀ ਧਰਮੀ ਤੇ ਇਖਲਾਕੀ ਹੋਵੇਗੀ ਉਹ ਕਦੇ ਵੀ ਵਹਿਸ਼ੀ, ਦਰਿੰਦੇ, ਸ਼ੈਤਾਨ ਤੇ ਹੈਵਾਨ ਬੱਚੇ ਪੈਦਾ ਨਹੀਂ ਕਰੇਗੀ ਜੋ ਸਮਾਜ ਲਈ ਵਿਕਾਰੀ ਹੋ ਕੇ ਆਸ਼ਾਂਤ ਵਾਤਾਵਰਨ ਪੈਦਾ ਕਰਨ।

ਗੁਰਬਾਣੀ ਦਾ ਫੁਰਮਾਨ ਹੈ :

*ਬਤੀਹ ਸੁਲਖਣੀ ਸਚੁ ਸੰਤਤਿ ਪੂਤ ਆਗਿਆਕਾਰੀ ਸੁਘੜ ਸਰੂਪ॥*

ਭਾਈ ਕਾਨ੍ਹ ਸਿੰਘ ਨਾਭਾ ਨੇ ਉਨ੍ਹਾਂ ੩੨ ਗੁਣਾ ਦਾ ਵੇਰਵਾ ਆਪਣੇ ਮਹਾਨ ਕੋਸ਼ ਵਿੱਚ ਦਿੱਤਾ ਹੈ। ਗੁਰੂ ਨਾਨਕ ਸਾਹਿਬ ਸਮੇਂ ਔਰਤ ਦਾ ਸ਼ੋਸ਼ਣ, ਸਤੀਪ੍ਰਥਾ ਦੇ ਰੂਪ ਵਿੱਚ ਹੁੰਦਾ ਸੀ। ਇਸ ਲਈ ਉਨ੍ਹਾਂ ਆਖਿਆ, 'ਸੋ ਕਿਉ ਮੰਦਾ ਆਖੀਐ'। ਉਨ੍ਹਾਂ ਇਸਤਰੀ ਦੀ ਸ਼ਕਤੀ ਨੂੰ ਦਰਸਾਉਣ ਲਈ ਆਪਣੀ ਆਵਾਜ਼ ਬੁਲੰਦ ਕੀਤੀ। ਇਸੇ ਕਾਰਨ ਗੁਰੂ ਘਰ ਦੀਆਂ ਇਸਤਰੀਆਂ ਨੂੰ ਪੂਰਾ ਸਤਿਕਾਰ ਤੇ ਪਿਆਰ ਸਿੱਖ ਸਮਾਜ ਵਿੱਚ ਮਿਲਿਆ। ਅੱਜ ਦੀ ਔਰਤ ਦੀ ਤ੍ਰਾਸਦੀ ਨੂੰ ਦਰਸਾਉਣ ਲਈ ਭਾਵੇਂ ਬਹੁਤ ਲਿਖਾਰੀਆਂ ਦੀ ਕਲਮ ਚੱਲ ਰਹੀ ਹੈ ਪਰ ਗੁਰੂ ਕ੍ਰਿਪਾ ਨਾਲ ਜਿਹੜੀ ਖੁਲ੍ਹ ਤੇ ਆਜ਼ਾਦੀ ਉਸ ਨੂੰ ਮਿਲੀ ਹੈ ਉਸ ਦੀ ਹੱਦੋਂ ਵੱਧ ਵਰਤੋਂ ਕਾਰਨ ਉਹ ਆਪਣਾ ਮਾਣ ਤੇ ਸਤਿਕਾਰ ਦਿਨੋ ਦਿਨ ਗੁਆ ਰਹੀ ਹੈ। ਸਮਾਜ ਵਿੱਚ ਆਪਣੇ ਘਟੀਆ ਕਿਰਦਾਰ, ਫਿਲਮੀ ਅਸ਼ਲੀਲ ਗਾਣੇ ਗਾ ਕੇ, ਚੈਨਲਾਂ 'ਚ ਆਪਣੇ ਨੰਗੇਜ਼ ਨੂੰ ਪ੍ਰਦਰਸ਼ਿਤ ਕਰਕੇ, ਗਾਇਕ ਜੋੜੀਆਂ ਦੇ ਵਿੱਚ ਵਿਚਰਕੇ, ਮਿਸ ਵਰਲਡ, ਮਿਸ ਇੰਡੀਆ ਆਦਿ ਦੇ ਮੁਕਾਬਲਿਆਂ ਵਿੱਚ ਸ਼ਾਮਲ ਹੋ ਕੇ ਵੇਸਵਾ ਗਮਨੀ ਦੇ ਰਾਹ ਤੇ ਤੁਰ ਆਪਣੇ ਕਿਰਦਾਰ ਨੂੰ ਕਲੰਕਿਤ ਕਰ ਰਹੀ ਹੈ। ਗੁਰੂ ਸਾਹਿਬ ਦੇ ਬੋਲ ਹਨ :

*ਰੰਨਾ ਹੋਈਆ ਬੋਧੀਆ ਪੁਰਸ ਹੋਇ ਸਈਆਦ*
*ਸੀਲ ਸੰਜਮ ਸੁਚ ਭੰਨੀ ਖਾਣਾ ਖਾਜ ਅਹਾਜ॥*
*ਸਰਮ ਗਇਆ ਘਰਿ ਆਪਣੇ ਪਤਿ ਉਠ ਚਲੀ ਨਾਲਿ॥*
*ਨਾਨਕ ਸਚਾ ਏਕੁ ਹੈ ਅਉਰ ਨ ਸਚਾ ਭਾਲਿ॥*

ਅੱਜ ਫਿਰ ਘਰਾਂ ਲਈ, ਪਰਿਵਾਰਾਂ ਲਈ ਤੇ ਸਮਾਜ ਲਈ ਘਰੇਲੂ ਇਸਤਰੀ ਦੀ ਭਾਲ ਹੋ ਰਹੀ ਹੈ। ਲੜਕੀ ਅੰਦਰ ਪੜ੍ਹਾਈ ਦੇ ਨਾਲ ਨਾਲ ਘਰੇਲੂ ਗੁਣ ਹੋਣੇ ਬਹੁਤ ਜ਼ਰੂਰੀ ਹਨ :

*ਕਢਿ ਕਸੀਦਾ ਪਹਿਰਹਿ ਚੋਲੀ ਤਾ ਤੁਮ ਜਾਣੋ ਨਾਰੀ॥*

ਤੀਜੇ ਵਿਸ਼ੇ ਵਿੱਚ ਡਾ. ਸੇਖੋਂ ਨੇ ਗੁਰਮਤਿ ਸੰਗੀਤ ਤੇ ਅਜੋਕੇ ਸੰਗੀਤ ਤੇ ਝਾਤ ਪਾਈ ਹੈ। ਗੁਰਮਤਿ ਮਾਰਗ ਸਿਰਫ ਫਲਸਫਾਨਾ ਢੰਗ ਨਾਲ ਪ੍ਰੋੜ ਗਿਆਨ ਦੇ ਬੋਝ ਥੱਲੇ ਆਪਣੇ ਜਗਿਆਸੂਆਂ ਨੂੰ ਹੀ ਨਹੀਂ ਸਮੇਟਦਾ ਸਗੋਂ ਗੁਰਮਤਿ ਸੰਗੀਤ ਨੂੰ ਸਹਿਜ ਭਗਤੀ ਰਾਹੀਂ ਅਕਾਲ ਪੁਰਖ ਨਾਲ ਜੋੜਦਾ ਤੇ ਸ਼ਾਂਤੀ ਪ੍ਰਾਪਤ ਕਰਨ ਦਾ ਸੁਨੇਹਾ ਦਿੰਦਾ ਹੈ। ਕੀਰਤਨ ਧਾਰਮਿਕ ਪ੍ਰਵਰਤੀਆਂ ਨੂੰ ਜਗਾਉਣ ਲਈ ਅਹਿਮ ਰੋਲ ਅਦਾ ਕਰਦਾ ਹੈ ਅਤੇ ਮਨ ਦੀ ਖੁਰਾਕ ਹੈ। ਇਹ ਕਲਜੁਗ ਦੀ ਸਮਾਧੀ ਹੈ। ਸ਼ਬਦ ਤੇ ਸੁਰਤ ਵਿੱਚ ਜੁੜੀਆਂ

ਰੂਹਾਂ ਜਦੋਂ ਰਾਗ ਬੱਧ ਕੀਰਤਨ ਕਰਦੀਆਂ ਹਨ ਤਾਂ ਸੰਗਤਾਂ ਕਿਸੇ ਅਗੰਮੀ ਸ਼ਕਤੀ ਤੇ ਰਸ ਦਾ ਆਨੰਦ ਮਾਣਦੀਆਂ ਹਨ ਤਾਂ ਉਨ੍ਹਾਂ ਦੀਆਂ ਅੱਖਾਂ 'ਚੋਂ ਫੁਹਾਰੇ ਵਾਗੂੰ ਨੀਰ ਵਹਿਣ ਲੱਗ ਪੈਂਦਾ ਹੈ। ਪਰ ਅੱਜ ਕਲ੍ਹ ਫ਼ਿਲਮੀ ਟਿਊਨਾ ਰਾਹੀਂ ਪਾਕ ਪਵਿੱਤਰ ਬਾਣੀ ਨੂੰ ਗਾ ਗਾ ਕੇ ਸੰਗਤਾਂ ਨੂੰ ਭਰਮਾਇਆ ਜਾ ਰਿਹਾ ਹੈ। ਰਬਾਬੀ ਪਰੰਪਰਾ ਅਧੀਨ ਰਾਗ ਬੱਧ ਬਾਣੀ ਨੂੰ ਗਾਉਣ ਲਈ ਬਹੁਤ ਮਿਹਨਤ ਤੇ ਸਿਖਲਾਈ ਦੀ ਲੋੜ ਹੈ। ਗੁਰੂ ਸਾਹਿਬਾਂ ਨੇ ਇਸ ਪ੍ਰਤੀ ਕੀਰਤਨੀਆਂ ਅਤੇ ਸ੍ਰੋਤਿਆਂ ਨੂੰ ਸੁਚੇਤ ਕੀਤਾ ਹੈ :

*ਮੇਰੇ ਮੋਹਨ ਸ੍ਰਵਨੀ ਇਹ ਨ ਸੁਣਾਏ॥*
*ਸਾਕਤ ਗੀਤ ਨਾਦਿ ਧੁਨਿ ਗਾਵਤ ਬੋਲਤ ਬੋਲ ਅਜਾਏ॥*

ਪਰ ਅੱਜ ਸਾਡੇ ਸਮਾਜ ਵਿੱਚ ਲੱਗੀ ਪਦਾਰਥਕ ਦੌੜ ਨੇ ਰਾਗੀਆਂ, ਢਾਡੀਆਂ, ਕਵੀਆਂ ਤੇ ਕਵੀਸ਼ਰਾਂ ਨੂੰ ਵੀ ਆਪਣੀ ਲਪੇਟ ਵਿੱਚ ਲੈ ਲਿਆ ਹੈ। ਉਨ੍ਹਾਂ ਨੇ ਧਰਮ ਨੂੰ ਧੰਦਾ ਬਣਾ ਲਿਆ ਹੈ। ਉਨ੍ਹਾਂ ਕੀਰਤਨ ਨੂੰ ਪ੍ਰਭੂ ਪ੍ਰਾਪਤੀ ਦਾ ਸਾਧਨ ਨਾ ਸਮਝ ਕੇ ਆਪਣੀ ਚੋਖੀ ਕਮਾਈ ਦਾ ਸਾਧਨ ਬਣਾ ਲਿਆ ਹੈ। ਇਸੇ ਲਈ ਲੱਖਾਂ ਰੁਪਏ ਖਰਚ ਕਰ ਕੇ ਅਨੇਕਾਂ ਕੀਰਤਨ ਦਰਬਾਰ ਵੀ ਸੰਗਤਾਂ ਦੇ ਜੀਵਨ ਨੂੰ ਰੂਹਾਨੀਅਤ ਦੇ ਰੰਗ ਵਿੱਚ ਨਹੀਂ ਰੰਗ ਰਹੇ।

ਡਾ. ਸੇਖੋਂ ਨੇ ਹੋਰ ਅਹਿਮ ਵਿਸ਼ੇ ਨਸ਼ੇ ਤੇ ਕਿਰਤ ਚੁਣੇ ਹਨ। ਅੱਜ ਦੇ ਨੌਜੁਆਨ ਦੀ ਪ੍ਰਵਿਰਤੀ ਆਰਾਮ ਪ੍ਰਸਤ ਹੋ ਗਈ ਹੈ। ਉਹ ਵਿਹਲਾ ਰਹਿਣ ਦਾ ਆਦੀ ਹੋ ਗਿਆ ਹੈ। ਉਹ ਬਿਨਾ ਕਿਰਤ ਕੀਤਿਆਂ ਨਸ਼ੇ ਆਦਿ ਵੇਚ ਵੱਟ ਕੇ ਅਤੇ ਖਾ ਕੇ ਰਾਤੋ-ਰਾਤ 'ਚ ਅਮੀਰ ਹੋਣ ਦੇ ਸੁਪਨੇ ਲੈ ਰਿਹਾ ਹੈ। ਅਣਖ ਤੇ ਸਵੈਮਾਨ ਵਾਲੀ ਜਿੰਦਗੀ ਜੀਊਣ ਲਈ ਕਿਰਤ ਕਰਨੀ ਜਿੱਥੇ ਜ਼ਰੂਰੀ ਸੀ ਉਥੇ ਇਹ ਗਾਉਣ ਵਜਾਉਣ ਰਾਹੀਂ, ਵਪਾਰ ਰਾਹੀਂ, ਨੇਤਾਗਿਰੀ ਰਾਹੀਂ ਧਨ ਇੱਕਤਰ ਕਰ ਰਿਹਾ ਹੈ। ਅੱਜ ਪੰਜਾਬ ਦਾ ਕਿਰਸਾਨੀ ਤਬਕਾ ਵੀ ਹੱਥੀਂ ਕੰਮ ਕਰਨ ਤੋਂ ਕਤਰਾਉਂਦਾ ਹੈ। ਇਸ ਲਈ ਸਮਾਜਿਕ ਨਾ ਬਰਾਬਰੀ ਪਨਪ ਰਹੀ ਹੈ। ਇੱਕ ਧਿਰ ਸਰਮਾਏਦਾਰੀ ਦੀ ਦੂਜੀ ਮੰਗਤਿਆਂ ਦੀ ਇਹ ਦੋਨੋ ਮਿਹਨਤਕਸ਼ਾਂ ਤੇ ਪਲ ਰਹੇ ਹਨ। ਗੁਰਮਤਿ ਮਾਰਗ ਦਾ ਮੁੱਢਲਾ ਸਿਧਾਂਤ ਹੀ ਕਿਰਤ ਕਰਨਾ ਹੈ ਕਿਉਂਕਿ ਜਦੋਂ ਕਰਤਾਰ ਆਪ ਸ੍ਰਿਸ਼ਟੀ ਦੀ ਸਿਰਜਨਾ ਕਰਨ ਦੀ ਕਿਰਤ ਕਰਦਾ ਹੈ ਤਾਂ ਉਸ ਦਾ ਪੈਦਾ ਕੀਤਾ ਹਰ ਪ੍ਰਾਣੀ ਕਿਉਂ ਕਿਰਤ ਨਾ ਕਰੇ। ਗੁਰ ਪ੍ਰਤਾਪ ਸੂਰਜ ਗ੍ਰੰਥ ਇਸ ਪ੍ਰਤੀ ਸੰਕੇਤ ਕਰਦਾ ਹੈ :

*ਸੁਨ ਕਰ ਕਹਯੋ ਕ੍ਰਿਤ ਕਰ ਸੋਈ, ਧਰਮ ਸਮੇਤ ਨਿਬਾਹਹੁ ਸੋਈ।*
*ਕਪਟ ਬਿਹੀਨ ਜੀਵਿਕਾ ਕਰੇ, ਪਰ ਕੀ ਵਸਤੂ ਛੁਪਾਏ ਨਾ ਬਹੇ।*
*ਤਿਸ ਮੈ ਬਾਂਟ ਪ੍ਰਭੂ ਹਿਤ ਖਾਵੈ, ਤਿਸ ਕੋ ਉਹ ਨਿਰਮਲ ਹੋਇ ਜਾਵੇ।*

ਡਾ. ਸੇਖੋਂ ਨੇ ਜਿੱਥੇ ਆਪਣੀ ਇਸ ਪੁਸਤਕ ਵਿੱਚ ਗੁਰਮਤਿ ਮਾਰਗ ਦੇ ਅਹਿਮ ਵਿਸ਼ਿਆਂ ਨੂੰ ਘੋਖਿਆ, ਵਿਚਾਰਿਆ ਤੇ ਪੜਤਾਲਿਆ ਹੈ ਉੱਥੇ ਥਾਂ ਥਾਂ ਤੇ ਕਾਵਿਮਈ ਭਾਸ਼ਾ ਵਰਤ ਕੇ ਵੀ ਆਪਣੀ ਲਿਖਤ ਨੂੰ ਸ਼ਿੰਗਾਰਿਆ ਹੈ। ਆਪਣੇ ਹਰ ਵਿਚਾਰ ਦੀ ਪੁਸ਼ਟੀ, ਤੁਕਾਂ, ਕਥਨਾ ਤੇ ਹਵਾਲਿਆਂ ਸਹਿਤ ਦਿੱਤੀ ਹੈ। ਸ਼ਬਦਾਵਲੀ ਦੇ ਪੱਖ ਤੋਂ ਵੀ ਅਮੀਰ ਸ਼ਬਦਾਵਲੀ ਦੀ ਗਵਾਹੀ ਮਿਲਦੀ ਹੈ। ਸੇਖੋਂ ਸਾਹਿਬ ਨੂੰ ਕਿਧਰੇ ਵੀ ਸ਼ਬਦਾਵਲੀ ਦੀ ਥੁੜ੍ਹ ਮਹਿਸੂਸ ਨਹੀਂ ਹੁੰਦੀ ਦਿਸਦੀ। ਇਸ ਲਿਖਤ ਵਿੱਚ ਕਿੰਨੇ ਹੀ ਸਮਾਨਾਰਥਕ ਸ਼ਬਦਾਂ ਦਾ ਪ੍ਰਯੋਗ ਉਨ੍ਹਾਂ ਦੀ ਸ਼ਬਦਾਂ ਪ੍ਰਤੀ ਅਮੀਰੀ ਨੂੰ ਦਰਸਾਉਂਦਾ ਹੈ। ਉਨ੍ਹਾਂ ਦਾ ਇਹ ਵਾਕ ਪੰਜਾਬੀ ਗੀਤਾਂ ਅੰਦਰ ਸ਼ਬਦ ਭੰਡਾਰ ਰਾਂਹੀ ਸਹਿਜਤਾ, ਸੁਹਿਰਦਤਾ, ਸਾਰਥਿਕਤਾ ਤੇ ਸੰਵੇਦਨਸ਼ੀਲਤਾ ਦੀ ਗਵਾਹੀ ਭਰਦਾ ਹੈ।

ਸੋ ਸਮੁੱਚੇ ਰੂਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਆਪਣੇ ਅਦੁੱਤੀ ਤੇ ਅਨੂਪਮ ਸ਼ਕਤੀ ਨਾਲ ਭਰਪੂਰ ਵਿਰਸੇ ਨੂੰ ਸੰਭਾਲਣ, ਪ੍ਰਚਾਰਨ ਤੇ ਵਿਸਥਾਰਨ ਲਈ ਅਜਿਹੀਆਂ ਲਿਖਤਾਂ ਬਹੁਤ ਅਹਿਮ ਰੋਲ ਅਦਾ ਕਰ ਸਕਦੀਆਂ ਹਨ। ਐਸੀਆਂ ਲਿਖਤਾਂ ਲਿਖਕੇ ਹੀ ਲੋਕਾਂ ਨੂੰ ਸਵੈ-ਸ਼ੁੱਧੀ ਵੱਲ ਪ੍ਰੇਰਿਆ ਜਾ ਸਕਦਾ ਹੈ। ਸੋ ਅੱਜ ਦੇ ਸਮੇਂ ਵਿੱਚ ਕਬੁੱਧਿ ਕਰਨ ਤੋਂ ਹਟਾਉਣ ਲਈ ਵਿਚਾਰਧਾਰਕ ਤੇ ਆਚਰਣਕ ਜੁਝਾਰੂ ਕਦਮ ਚੁੱਕਣ ਦੀ ਲੋੜ ਹੈ ਤਾਂ ਜੋ ਲੁਕਾਈ ਭੇਖੀ, ਮੂਰਖ ਤੇ ਕਰਮ ਕਾਂਡੀ ਟੋਲੇ ਤੋਂ ਬਚ ਸਕੇ। ਮੇਰੀ ਅਕਾਲ ਪੁਰਖ ਅੱਗੇ ਬੇਨਤੀ ਹੈ ਕਿ ਡਾ.ਹਰਭਜਨ ਸਿੰਘ ਸੇਖੋਂ ਦੀ ਕਲਮ ਨਿਰੰਤਰ ਇਸ ਤਰ੍ਹਾਂ ਚਲਦੀ ਰਹੇ ਤੇ ਉਹ ਸਮੁੱਚੀ ਮਾਨਵਤਾ ਨੂੰ ਸੱਚਾ-ਸੁੱਚਾ ਜੀਵਨ ਜੀਉਣ ਦੀ ਪ੍ਰੇਰਨਾ ਦਿੰਦੇ ਰਹਿਣ।

ਸ਼ੁੱਭ ਇਛਾਵਾਂ ਸਮੇਤ।

**ਪਰਮਜੀਤ ਕੌਰ**
ਸਵੱਦ ਸਮੁੰਦ
ਵਾਈਸ ਪ੍ਰਿੰਸੀਪਲ (ਰੀਟਾਇਰਡ)
ਜੀ ਐੱਚ ਜੀ ਹਰਪ੍ਰਕਾਸ਼ ਕਾਲਜ ਆਫ ਐਜੂਕੇਸ਼ਨ
ਸਿਧਵਾਂ ਖੁਰਦ (ਲੁਧਿਆਣਾ)

੧੯ ਫਰਵਰੀ ੨੦੧੨

# ਭੂਮਿਕਾ

ਸੰਸਾਰ ਵਿਗਿਆਨਕ ਉਨੱਤੀ ਕਰ ਕੇ ਅੱਜ ਇੱਕ ਗਲੋਬਲ (ਵਿਸ਼ਵ ਵਿਆਪੀ) ਪਿੰਡ ਦੀ ਨਿਆਈਂ ਬਣ ਚੁੱਕਾ ਹੈ। ਵੱਖ ਵੱਖ ਦੇਸ਼ਾਂ ਵਿਚਕਾਰ ਵੱਡੀਆਂ ਦੂਰੀਆਂ ਘੰਟਿਆਂ ਵਿੱਚ ਹੀ ਤਹਿ ਹੋ ਜਾਂਦੀਆਂ ਹਨ। ਨਵੀਨ ਸੂਚਨਾ ਪਰਣਾਲੀ ਦੀ ਉਪਲੱਭਦੀ ਕਾਰਨ ਅੱਖ ਫਰਕਣ ਦੇ ਸਮੇਂ ਵਿੱਚ ਸੁਨੇਹੇ, ਸੱਦਾ ਪੱਤਰ ਅਤੇ ਗੱਲਬਾਤ ਦੁਨੀਆਂ ਦੇ ਹਰ ਹਿੱਸੇ ਵਿੱਚ ਖੋਜ ਦੇ ਸਾਧਨਾਂ ਰਾਹੀਂ ਕੀਤੀ ਅਤੇ ਪਹੁੰਚਾਈ ਜਾ ਸਕਦੀ ਹੈ। ਟੈਲੀਵਿਜ਼ਨ, ਕੰਪਿਊਟਰ ਅਤੇ ਮੋਬਾਈਲ ਫੋਨ ਆਦਿ ਦੀਆਂ ਕਾਢਾਂ ਨੇ ਮਨੁੱਖ ਦੀ ਜੀਵਨ ਗਤੀ ਵਿੱਚ ਤੇਜ਼ੀ ਲਿਆਂਦੀ ਹੈ ਅਤੇ ਹਰ ਕਿਸਮ ਦੀ ਜਾਣਕਾਰੀ ਛਿਨ ਮਾਤ੍ਰ ਸਮੇਂ ਅੰਦਰ ਇੱਕ ਦੂਜੇ ਨੂੰ ਪ੍ਰਾਪਤ ਹੁੰਦੀ ਹੈ। ਇਸ ਤੋਂ ਛੁੱਟ ਵਿਗਿਆਨਕ ਖੋਜਾਂ ਨੇ ਮਨੁੱਖ ਲਈ ਬਹੁਤ ਸੁੱਖ, ਸੁਹਜ ਅਤੇ ਆਰਾਮ ਵੀ ਪ੍ਰਦਾਨ ਕੀਤੇ ਹਨ। ਪਰ ਜੀਵਨ ਦੀ ਤੇਜ ਗਤੀ ਨੇ ਮਨੁੱਖ ਨੂੰ ਕੇਵਲ ਤਣਾਅ ਵਿੱਚ ਹੀ ਨਹੀਂ ਪਾਇਆ ਸਗੋਂ ਜੀਵਨ ਪ੍ਰਗਤੀ ਨੂੰ ਕੁਰਾਹੇ ਪਾ ਕੇ ਬੁਰਿਆਈਆਂ ਵੱਲ ਵੀ ਤੋਰ ਦਿੱਤਾ ਹੈ। ਸੁਖੀ ਅਤੇ ਆਰਾਮ ਵਾਲੇ ਜੀਵਨ ਕਾਰਨ ਬੰਦੇ ਆਲਸ ਅਤੇ ਬੀਮਾਰੀਆਂ ਦੇ ਸ਼ਿਕਾਰ ਹੋ ਰਹੇ ਹਨ। ਧਨ ਦੇ ਫੈਲਾਅ ਕਾਰਨ ਅਮੀਰ ਅਤੇ ਰੱਜੇ-ਪੁੱਜੇ ਤਬਕੇ ਦੇ ਲੋਕ ਆਲੀਸ਼ਾਨ ਕੋਠੀਆਂ ਵਿੱਚ ਨਿਵਾਸ ਕਰਨ, ਆਪਣੇ ਆਪ ਨੂੰ ਸੁੰਦਰ ਦਿਖਾਉਣ ਲਈ ਨਿੱਤ ਨਵੇਂ ਰੰਗ-ਬਰੰਗੇ ਫੈਸ਼ਨ, ਚਮਕੀਲੇ ਤੇ ਭੜਕੀਲੇ ਲਿਬਾਸ ਅਤੇ ਨਵੇਂ ਤੋਂ ਨਵੇਂ ਜੀਵਨ ਢੰਗ ਅਪਨਾਉਣ ਦੀ ਦੌੜ ਵਿੱਚ ਹਨ। ਇਹਨਾਂ ਅਵੱਲੀਆਂ ਗੱਲਾਂ ਕਰ ਕੇ ਨੌਜੁਆਨ ਪੀੜ੍ਹੀ ਲੋਭੀ, ਕਾਮੀ, ਆਚਰਨਹੀਨ, ਆਦਰਸ਼ਹੀਨ, ਅਮਲੀ ਅਤੇ ਹੱਥੀਂ ਕੰਮ ਕਰਨ ਤੋਂ ਇਨਕਾਰੀ ਅਤੇ ਅਨਜਾਣ ਹੋ ਰਹੀ ਹੈ। ਪੁਰਾਤਨ ਗੌਰਵਮਈ, ਸ਼ਾਨਸ਼ੌਕਤ ਅਤੇ ਉੱਚੇ ਸਿਧਾਂਤਾਂ ਵਾਲੇ ਵਿਰਸੇ ਅਤੇ ਰਸਮੋ-ਰਿਵਾਜਾਂ ਨੂੰ ਤਿਆਗਣ ਕਾਰਨ ਅਜੋਕੇ ਸਮੇਂ ਅੰਦਰ ਬਹੁਤ ਹੀ ਗੰਭੀਰ ਮਸਲੇ ਉੱਭਰ ਕੇ ਸਾਹਮਣੇ ਆ ਰਹੇ ਹਨ। ਇਹਨਾਂ ਮਸਲਿਆਂ ਵਿੱਚ ਮਾਦਾ ਭਰੂਣ ਹੱਤਿਆ, ਸਿਹਤ ਮਾਰੂ ਨਸ਼ਿਆਂ ਦਾ ਪਾਸਾਰ , ਅਸ਼ਲੀਲ ਸੰਗੀਤ ਆਦਿ ਦੀ ਭਰਮਾਰ ਜੋਰਾਂ ਤੇ ਹੈ। ਇਹਨਾਂ ਸਮਾਜਿਕ ਕੁਰੀਤੀਆਂ ਨੇ ਸਾਡੀ ਮਾਣ, ਸ਼ਾਨ ਅਤੇ ਗੁਰ ਗਿਆਨ ਭਰੀ ਸੱਭਿਅਤਾ ਨੂੰ ਭਾਰੀ ਠੇਸ ਪਹੁੰਚਾਈ ਹੈ।

ਸੱਭਿਆਚਾਰ ਦਾ ਭਾਵ ਹੈ ਲੁਕਾਈ ਦਾ ਸੁਲਝਿਆ, ਸੁਧਰਿਆ ਅਤੇ ਸੰਵਰਿਆ ਆਚਰਨ। ਪ੍ਰਿੰਸੀਪਲ ਸਰਮੁਖ ਸਿੰਘ ਜੀ ਅਮੋਲ ਨੇ ਸੱਭਿਆਚਾਰ ਅਰਥਾਤ ਕਲਚਰ ਬਾਰੇ ਲਿਖਿਆ ਹੈ, 'ਇੱਕ ਥਾਂ ਤੇ ਇਕੱਠੇ ਰਹਿਣ ਵਾਲੇ ਲੋਕਾਂ ਦਾ ਜੀਵਨ ਢੰਗ। ਇਹ ਕਲਚਰ ਉਨ੍ਹਾਂ ਦੇ ਹੁਨਰਾਂ, ਸਮਾਜਿਕ ਤਰੀਕਿਆਂ, ਰਿਵਾਜਾਂ ਅਤੇ ਧਰਮ ਰਾਹੀਂ ਦ੍ਰਿਸ਼ਟੀਮਾਨ ਹੁੰਦਾ ਹੈ।' ਪ੍ਰੋਫੈਸਰ ਐਡਵਰਡ ਬੀ ਰਾਈਟਰ ਦਾ ਕਥਨ ਹੈ, 'ਸੱਭਿਆਚਾਰ ਸਮਾਜਿਕ ਤਜਰਬੇ ਦਾ ਫ਼ਲ ਹੈ। ਇਸ ਦਾ ਸੰਬੰਧ ਸਮੁੱਚੀਆਂ ਮਨੁੱਖੀ ਕਾਢਾਂ, ਲੱਭਤਾਂ ਅਤੇ ਮਨੁੱਖੀ ਯਤਨਾਂ ਦੇ ਇਕੱਤਰਿਤ ਸਿੱਟੇ ਨਾਲ ਹੈ'। ਸੋਸ਼ਿਆਲੋਜੀ ਦੇ ਪ੍ਰੋਫੈਸਰ ਐਲਫਰੈਡ

ਮਕਲੂੰਗਲੀ ਨੇ ਸੱਭਿਆਚਾਰ ਦਾ ਸਰੂਪ ਇੰਵ ਬਿਆਨ ਕੀਤਾ ਹੈ, 'ਸੱਭਿਆਚਾਰ ਅੰਦਰ ਧਰਮ, ਸਦਾਚਾਰ, ਦੇਸ਼ ਭਗਤੀ, ਵਫ਼ਾ ਆਦਿ ਸਭ ਉੱਤਮ ਲੱਛਣ, ਗੁਣ ਜਾਂ ਸੁਭਾਅ ਮਨੁੱਖ ਨੂੰ ਆਪੇ ਦਾ ਤਿਆਗ ਸਿਖਾਉਂਦੇ ਹਨ ਅਤੇ ਅਤੇ ਮਨੁੱਖੀ ਵਰਤੋਂ ਵਿਹਾਰ ਦੀ ਉੱਤਮਤਾ ਨੂੰ ਦਰਸਾਉਂਦੇ ਹਨ'। ਔਗਬਰਨ ਅਤੇ ਨਿਮਕਾਫ ਨੇ ਆਪਣੀ ਪੁਸਤਕ ਅੰਦਰ ਕਲਚਰ ਦੇ ਲੱਛਣਾਂ ਨੂੰ ਕੁੱਜੇ ਵਿੱਚ ਸਮੁੰਦਰ ਬੰਦ ਕਰਨ ਵਾਂਗ ਲਿਖਿਆ ਹੈ, 'ਵਰਤਨ ਵਿਹਾਰਨ ਦਾ ਜੋ ਵਤੀਰਾ ਇੱਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਨੂੰ ਸਿੱਖਣ ਰਾਹੀਂ ਮਿਲਦਾ ਹੈ, ਉਹ ਕਲਚਰ ਕਹਾਉਂਦਾ ਹੈ'। ਇਨਸਾਨ ਉਨੱਤੀ ਹਮੇਸ਼ਾ ਕੁੱਝ ਸਿੱਖਣ ਨਾਲ ਹੀ ਕਰਦਾ ਹੈ।

ਪੰਜ ਦਰਿਆਵਾਂ ਦੀ ਧਰਤੀ 'ਪੰਜਾਬ' ਦੁਨੀਆਂ ਭਰ ਵਿੱਚ ਪ੍ਰਸਿੱਧ ਹੈ ਕਿਉਂਕਿ ਇੱਥੇ ਗੁਰੂਆਂ, ਪੀਰਾਂ, ਫ਼ਕੀਰਾਂ, ਰਿਸ਼ੀਆਂ, ਮੁਨੀਆਂ ਅਤੇ ਵੀਰਾਂ ਦੇ ਚਰਨ ਪਏ ਹੋਏ ਹਨ। ਇਤਿਹਾਸਕਾਰਾਂ ਅਨੁਸਾਰ ਪੰਜਾਬ ਦੀ ਸੱਭਿਅਤਾ ਬਹੁਤ ਪੁਰਾਣੀ, ਵਿਸਮਾਦੀ, ਗੁਣਾਂ ਭਰਪੂਰ, ਅਲੌਕਿਕ ਅਤੇ ਅਨਮੋਲ ਹੈ। ਇਸ ਧਰਤੀ ਨੇ ਕੇਵਲ ਛੈਲ-ਛਬੀਲੇ, ਬਹਾਦਰ, ਗੈਰਤ ਭਰਪੂਰ ਅਤੇ ਅਣਖੀ ਜੋਧੇ ਜਾਂ ਗੱਭਰੂ ਹੀ ਪੈਦਾ ਨਹੀਂ ਕੀਤੇ ਸਗੋਂ ਅਧਿਆਤਮਕ ਬਲ ਵਾਲੇ ਮਹਾਂਪੁਰਖ ਵੀ ਪੈਦਾ ਕੀਤੇ ਹਨ ਅਤੇ ਕਰ ਰਹੀ ਹੈ। ਵੇਦਾਂ ਦੀ ਰਚਨਾਂ ਇੱਥੇ ਹੋਈ ਅਤੇ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿੱਥੇ ਧਾਰਮਿਕ, ਸਮਾਜਿਕ, ਸਦਾਚਾਰਕ, ਸੱਭਿਆਚਾਰਕ ਅਤੇ ਇਤਿਹਾਸਕ ਪੱਖਾਂ ਦੇ ਰੋਸ਼ਨ ਮੁਨਾਰੇ ਹਨ ਉੱਥੇ ਪੰਜਾਬੀ ਸਾਹਿਤ ਦੇ ਭੰਡਾਰੇ ਵੀ ਹਨ। ਇਸ ਗ੍ਰੰਥ ਅੰਦਰ ਬਾਰ੍ਹਵੀਂ ਤੋਂ ਸਤਾਰਵੀਂ ਸਦੀ (ਛੇ ਸਦੀਆਂ) ਤੱਕ ਭਗਤਾਂ, ਗੁਰੂਆਂ ਅਤੇ ਗੁਰਮੁਖਾਂ ਦੇ ਮੁੱਖ ਤੋਂ ਉਚਾਰਨ ਕੀਤੀ ਰਹਿਬਰੀ ਬਾਣੀ ਹੈ। ਗੁਰਬਾਣੀ ਅੰਦਰ ਗੁਰਮਤਿ ਦਾ ਮਹਾਨ ਤੇ ਵਡਮੁੱਲਾ ਫ਼ਲਸਫ਼ਾ ਹੈ।

ਗੁਰਮਤਿ ਬਹੁਤ ਹੀ ਵਿਲੱਖਣ, ਅਬਿਨਾਸ਼ੀ, ਰਹੱਸਵਾਦੀ, ਅਨੁਭਵੀ ਅਤੇ ਅਮਰ ਜੋਤ ਹੈ। ਗੁਰਮਤਿ ਦਾ ਸਿਧਾਂਤ ਸਰਬ ਸਮਰੱਥ ਅਕਾਲ ਪੁਰਖ ਨਾਲ ਜੋੜਦਾ ਹੈ, ਆਪੇ ਦੀ ਪਛਾਣ ਕਰਾਉਂਦਾ ਹੈ ਅਤੇ ਜੀਵਨ ਜਾਚ ਸਿਖਾਉਂਦਾ ਹੈ। ਇਹ ਫ਼ਿਲਾਸਫ਼ੀ ਬੜੀ ਹੀ ਸਾਦੀ, ਸਰਲ, ਸਿੱਧੀ ਅਤੇ ਸੱਚੀ ਹੈ। ਇਹ ਗੁਰੂ ਸਾਹਿਬਾਨ ਦੇ ਦਰਸਾਏ ਮਾਰਗ ਸਾਧ ਸੰਗ, ਸੇਵਾ, ਸਿਮਰਨ ਅਤੇ ਸੰਤੋਖ ਦੇ ਰਸਤੇ ਤੇ ਤੋਰਦੀ ਹੈ। ਇਸ ਫ਼ਲਸਫ਼ੇ ਰਾਹੀਂ ਪ੍ਰਾਣੀ ਰੱਬੀ ਸ਼ਕਤੀ ਦਾ ਵਾਰਸ ਬਣ ਕੇ ਆਪਣਾ ਜੀਵਨ ਸੁਧਾਰ ਲੈਂਦਾ ਹੈ, ਮੁਰਦਾ ਦਿਲ ਜਿੰਦਾ ਹੋ ਜਾਂਦੇ ਹਨ ਅਤੇ ਮਨਮੁਖਤਾ ਛੱਡ ਕੇ ਗੁਰਮੁਖ ਬਣ ਜਾਂਦਾ ਹੈ ਅਰਥਾਤ ਉਸ ਦੀ ਸੋਚ ਗੁਰੂ ਵਰਗੀ ਹੋ ਜਾਂਦੀ ਹੈ। ਗੁਰਬਾਣੀ ਦੇ ਬੋਲ ਹਨ:

*ਗੁਰਮਤਿ ਧਰਮੁ ਧੀਰਜੁ ਹਰਿ ਨਾਇ॥ ਨਾਨਕ ਨਾਮੁ ਮਿਲੈ ਗੁਣ ਗਾਇ॥(੨੨੫)*
*ਗੁਰਮਤਿ ਚਾਲ ਨਿਹਚਲ ਨਹੀ ਡੋਲੈ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ॥*
*ਪੀਵੈ ਅੰਮ੍ਰਿਤ ਤਤੁ ਵਿਰੋਲੈ॥ (੨੨੭)*

ਭਾਈ ਵੀਰ ਸਿੰਘ ਜੀ ਨੇ ਗੁਰਮਤਿ ਨੂੰ ਮਨੁੱਖੀ ਜੀਵਨ ਲਈ ਇੱਕ ਗਾਡੀ ਰਸਤਾ ਆਖਿਆ ਹੈ ਜਿਹੜਾ ਭੁੱਲੇ ਭਟਕੇ ਇਨਸਾਨਾਂ ਨੂੰ ਸਿੱਧੇ ਰਸਤੇ ਤੇ ਤੋਰਦਾ ਹੈ। ਡਾਕਟਰ ਜੀਤ ਸਿੰਘ ਸੀਤਲ ਅਨੁਸਾਰ, 'ਗੁਰਮਤਿ ਸਾਹਿਤ ਮਾਨੋ ਕੇਸਰ ਦਾ ਹੌਜ਼ ਹੈ ਜਿਸ 'ਚੋਂ ਸਰੋਤੇ ਅਤੇ ਪਾਠਕ ਆਬ-ਇ-ਹਯਾਤ ਪੀ ਪੀ ਅਮਰ ਹੁੰਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਜਨਮ ਮਰਨ ਤੋਂ ਨਵਿਰਤ ਤੇ ਮੁਕਤ ਹੋ ਜਾਂਦੇ ਹਨ'। ਗੁਰਮਤਿ ਪ੍ਰੀਤ ਮੰਡਲ ਦਾ ਰਸਤਾ ਹੋਣ ਕਰ ਕੇ ਬੰਦੇ ਨੂੰ ਪ੍ਰੇਮ ਤੇ ਪਰਮਾਰਥ ਦੇ ਰਾਹ ਤੇ ਤੋਰਦੀ ਹੈ। ਇਹ ਨਾਮ ਰੰਗ ਦੀ ਬਖਸ਼ਿਸ਼ ਨਾਲ ਡਗਮਗਾ ਰਹੀ ਜੀਵਨ ਬੇੜੀ ਨੂੰ ਚੜ੍ਹਦੀ ਕਲਾ, ਹੋਸ਼ ਅਤੇ ਜੋਸ਼ ਵਿੱਚ ਕਰਨ ਲਈ ਪ੍ਰੇਰਦੀ ਹੈ ਅਰਥਾਤ ਇਨਸਾਨ ਨੂੰ ਦਾਨਾ, ਦਿਵਾਨਾ ਅਤੇ ਮਸਤਾਨਾ ਬਣਾ ਦਿੰਦੀ ਹੈ।

ਦੁੱਖ ਅਤੇ ਅਫਸੋਸ ਦੀ ਗੱਲ ਅੱਜ ਅਸੀਂ ਉੱਚੇ-ਸੁੱਚੇ ਗਿਆਨ, ਬਿਬੇਕ ਤੇ ਗੁਰ ਸ਼ਬਦ ਦੀ ਅੰਮ੍ਰਿਤ ਰੂਪੀ ਟੇਕ ਛੱਡ ਕੇ ਵਿਸ਼ਿਆਂ, ਵਿਕਾਰਾਂ, ਬਦਕਾਰੀਆਂ ਅਤੇ ਖੁਦਗਰਜੀਆਂ ਦੇ ਰਸਤੇ ਉੱਪਰ ਤੁਰੇ ਹੋਏ ਹਾਂ। ਡਾਕਟਰ ਇਕਬਾਲ ਨੇ ਗੁਰੂ ਨਾਨਕ ਦੀ ਮਹਿਮਾਂ ਬਿਆਨ ਕਰਦਿਆਂ ਸੱਚ ਹੀ ਲਿਖਿਆ ਹੈ:

*ਸ਼ਮਏ ਹੱਕ ਸੇ ਜੋ ਮੁਨੱਵਰ ਹੋ, ਯਹ ਵੋ ਮਹਿਫਲ ਨਾ ਥੀ।*
*ਬਾਰਸ਼ੇ ਰਹਿਮਤ ਹੁਈ, ਲੇਕਿਨ ਜਿਮੀ ਕਾਬਿਲ ਨਾ ਥੀ।*

ਭਾਵ "ਐ ਗੁਰੂ ਨਾਨਕ! ਤੂੰ ਬਹੁਤ ਉੱਦਮ ਕਰ ਕੇ ਕਦਮ ਕਦਮ ਤੇ ਸੱਚ ਭਰੇ ਗਿਆਨ ਦਾ ਦੀਵਾ ਬਾਲਿਆ ਪਰ ਅਫਸੋਸ ਅੰਧਿਆਂ ਦੀ ਮਹਿਫ਼ਲ ਨੇ ਇਸ ਤੋਂ ਚਾਨਣ ਨਹੀਂ ਲਿਆ। ਤੂੰ ਗਿਆਨ ਦੀ ਭਾਰੀ ਵਰਖਾ ਕੀਤੀ ਪਰ ਜ਼ਮੀਨ ਪਥਰੀਲੀ ਅਤੇ ਬੰਜਰ ਹੋਣ ਕਰ ਕੇ ਫ਼ਸਲ ਪੂਰੀ ਤਰ੍ਹਾਂ ਪ੍ਰਫੁੱਲਤ ਨਾ ਹੋਈ ਅਰਥਾਤ ਪੱਥਰ ਦਿਲ ਬੰਦੇ ਤੇਰੇ ਅਨਮੋਲ ਬੋਲਾਂ ਅਤੇ ਅਸੂਲਾਂ ਨੂੰ ਗ੍ਰਹਿਣ ਨਾ ਕਰ ਸਕੇ ਅਤੇ ਜੀਵਨ ਪਦਵੀ ਦੀ ਪ੍ਰਾਪਤੀ ਤੋਂ ਸੱਖਣੇ ਰਹਿ ਗਏ"।

ਨਵੀਂ ਪੀੜ੍ਹੀ ਵਿਗਿਆਨਕ ਯੁੱਗ ਦੀ ਆੜ ਹੇਠ ਰੱਬੀ ਨਾਮ ਤੋਂ ਦੂਰ ਜਾ ਰਹੀ ਹੈ। ਧਨ ਨੂੰ ਮੁੱਖ ਰੱਖ ਕੇ ਮਿਹਨਤ ਵਾਲੇ ਕੰਮਾਂ ਤੋਂ ਕੰਨ ਕੁਤਰ ਰਹੀ ਹੈ, ਵਿਹਲੇ ਰਹਿ ਕੇ ਅਯਾਸ਼ੀ ਵਿੱਚ ਪੈਰ ਟਿਕਾ ਰਹੀ ਹੈ ਅਤੇ ਮਨੁੱਖੀ ਕਦਰਾਂ ਕੀਮਤਾਂ ਨੂੰ ਤਿਆਗ ਰਹੀ ਹੈ। ਲਸਟ ਫਾਰ ਲਾਈਫ (Lust for life) ਦਾ ਕਰਤਾ ਇਰਵਿੰਗ ਸਟੋਨ (Irving stone) ਲਿਖਦਾ ਹੈ:

Man is not on this earth to be happy, he is not there to be simply honest , he is here to realize great things for humanity to attain nobility, and surpass vulgarity.'

ਭਾਵ ਮਨੁੱਖ ਇਸ ਧਰਤੀ ਤੇ ਕੇਵਲ ਅਨੰਦ ਮਾਨਣ ਲਈ ਅਤੇ ਦਿਆਨਤਦਾਰ ਬਣ ਕੇ ਰਹਿਣ ਲਈ ਨਹੀਂ ਆਇਆ ਸਗੋਂ ਉਹ ਮਹਿਸੂਸ ਕਰੇ ਕਿ ਮੈਂ ਮਨੁੱਖਤਾ ਲਈ ਮਹਾਨ ਕੰਮ ਕਰਨਾ ਹੈ, ਸਾਊ ਬਣ ਕੇ ਚੱਲਣਾ ਹੈ ਅਤੇ ਅਸ਼ਲੀਲਤਾ ਅਰਥਾਤ ਗੰਵਾਰੂਪਣ ਤੇ ਫ਼ਤਹਿ ਪਾਉਣੀ ਹੈ।

ਗੋਲਡ ਸਮਿਥ (Gold Smith) ਵੀ ਲਿਖਦਾ ਹੈ:

Ill fares the land, to hastening ills a prey where wealth accumulates and men decay.

ਭਾਵ ਜਿਸ ਧਰਤੀ ਤੇ (ਦੇਸ਼ ਵਿੱਚ) ਲੋਕਾਂ ਨੂੰ ਲੁੱਟ ਕੇ ਧਨ ਇਕੱਠਾ ਕੀਤਾ ਜਾਵੇ ਬੰਦੇ ਭਾਵੇਂ ਗਲ ਸੜ ਜਾਣ, ਉੱਥੋਂ ਦੇ ਹੋਰ ਕੀ ਮੰਦੇ ਭਾਗ ਹੋ ਸਕਦੇ ਹਨ।

ਮੁਲਕ ਅੰਦਰ ਅਮੀਰਾਂ ਵੱਲੋਂ, ਵਜੀਰਾਂ ਵੱਲੋਂ, ਵੱਡੇ ਵੱਡੇ ਅਫ਼ਸਰਾਂ ਵੱਲੋਂ ਹਰ ਰੋਜ਼-ਵੱਢੀ ਖੋਰੀ, ਹਰਾਮ ਖੋਰੀ, ਭਰਿਸ਼ਟਤਾ, ਦੁਸ਼ਟਤਾ ਅਤੇ ਬਦਚਲਨੀ ਦੀਆਂ ਖ਼ਬਰਾਂ ਆ ਰਹੀਆਂ ਹਨ। ਸਭ ਨੂੰ ਪਤਾ ਹੈ ਕਿ ਮਰਨ ਲੱਗਿਆਂ ਨਾਲ ਕੁੱਝ ਨਹੀਂ ਜਾਣਾ ਪਰ ਇਹਨਾਂ ਲੋਕਾਂ ਦਾ ਸਬਰ, ਈਮਾਨ ਅਤੇ ਸ੍ਰੇਸ਼ਟਪੁਣਾ ਖ਼ਤਮ ਹੋ ਚੁੱਕਿਆ ਹੈ ਅਤੇ ਖਾਹ-ਮੁਖਾਹ ਪ੍ਰੇਸ਼ਾਨੀਆਂ ਵੀ ਸਹੇੜ ਰਹੇ ਹਨ। ਗੁਰੂ ਨਾਨਕ ਦੀ ਬਾਣੀ ਜੋ ਕਵੀ ਨੇ ਨਸੀਹਤ ਨਾਮੇ ਦੇ ਪ੍ਰਸੰਗ ਵਿੱਚ ਰਚੀ ਹੈ ਅੰਦਰ ਦਰਜ ਹੈ:

*ਚਾਲੀ ਗੰਜ ਜੋੜੇ ਨਾ ਰਖਿਓ ਈਮਾਨ।*
*ਦੇਖੋ ਰੇ ਕਾਰੂੰ ਜੋ ਹੋਤੇ ਪਰੇਸ਼ਾਨ।*

ਪਰਾਇਆ ਧਨ ਕੂੜ ਦਾ ਹਥਿਆਰ ਬਣ ਕੇ ਬੰਦੇ ਨੂੰ ਹੰਕਾਰੀ, ਵਿਕਾਰੀ ਅਤੇ ਦੁਰਾਚਾਰੀ ਬਣਾ ਦਿੰਦਾ ਹੈ। ਇਹ ਮਨੁੱਖ ਲਈ ਸਦੀਵੀ ਅਨੰਦ ਦਾ ਆਧਾਰ ਨਹੀਂ ਬਣ ਸਕਦਾ ਪਰ ਮਾੜੀ ਮੌਤ ਦਾ ਆਸਾਰ ਬਣ ਸਕਦਾ ਹੈ। ਬੁਲ੍ਹੇ ਸ਼ਾਹ ਦੇ ਬੋਲ ਹਨ:

*ਮਾਟੀ ਕੁਦਮ ਕਰੇਂਦੀ ਯਾਰ।*
*ਵਾਹ ਵਾਹ ਮਾਟੀ ਦੀ ਗੁਲਜ਼ਾਰ।*
*ਮਾਟੀ ਘੋੜਾ, ਮਾਟੀ ਜੋੜਾ, ਮਾਟੀ ਦਾ ਅਸਵਾਰ।*
*ਮਾਟੀ ਮਾਟੀ ਨੂੰ ਦੌੜਾਵੇ, ਮਾਟੀ ਦਾ ਖੜਕਾਰ।*
*ਜਿਸ ਮਾਟੀ ਪਰ ਬਹੁਤੀ ਮਾਟੀ, ਤਿਸ ਮਾਟੀ ਅਹੰਕਾਰ।*

ਅਜਿਹਾ ਧਨ ਮਨ ਨੂੰ ਵਰਗਲਾ ਕੇ ਪਰਾਏ ਤਨ ਦੇ ਰੂਪ ਨੂੰ ਭੋਗਣ ਵੱਲ ਵੀ ਤੋਰ ਦਿੰਦਾ ਹੈ। ਕਾਮ ਵਾਸ਼ਨਾ ਦਾ ਇਹ ਭੂਤ ਜਿਸ ਨੂੰ ਚਿੰਬੜ ਜਾਵੇ ਉਸ ਨੂੰ ਸੁੱਖ ਕਦੇ ਵੀ ਨਹੀਂ ਵਿਆਪ ਸਕਦਾ ਸਗੋਂ ਉਹ ਆਪਣਾ ਆਚਾਰ, ਵਿਹਾਰ ਅਤੇ ਸਤਿਕਾਰ ਗੁਆ ਕੇ ਦੁੱਖ ਝੱਲਦਾ ਹੋਇਆ ਇਹ ਅਨਮੋਲ ਮਨੁੱਖਾ ਜਨਮ ਹਾਰ ਕੇ ਜਹਾਨ ਤੋਂ ਜਾਂਦਾ ਹੈ।

ਇਕੀਵੀਂ ਸਦੀ ਜਿਸ ਨੂੰ ਆਧੁਨਿਕ, ਵਿਗਿਆਨਕ ਅਤੇ ਨਵੀਨ ਯੁੱਗ ਕਿਹਾ ਜਾਂਦਾ ਹੈ ਜਿਸ ਅੰਦਰ ਵਿੱਦਿਆ ਦਾ ਵੀ ਬਹੁਤ ਪਾਸਾਰਾ ਹੋ ਰਿਹਾ ਹੈ, ਸੁਆਰਥ ਅਤੇ ਪਦਾਰਥਵਾਦ ਦਾ ਵੀ ਸਿਖਰ ਹੈ। ਸੰਚਾਰ ਸਾਧਨਾਂ ਦੇ ਵਧਣ ਕਾਰਨ ਅਤੇ ਪੱਛਮੀ ਦੇਸ਼ਾਂ ਦੇ ਪ੍ਰਭਾਵ ਨੇ ਸਾਡੇ ਖਾਣ-ਪੀਣ, ਪਹਿਰਾਵੇ, ਬੋਲੀ, ਗੀਤ-ਸੰਗੀਤ ਅਤੇ ਰਹਿਣੀ-ਬਹਿਣੀ ਵਿੱਚ ਭਾਰੀ ਤਬਦੀਲੀ ਲੈ ਆਂਦੀ ਹੈ। ਫੈਸ਼ਨ,ਮਾਡਲਿੰਗ, ਸੁੰਦਰਤਾ ਮੁਕਾਬਲੇ, ਡਿਸਕੋ ਡਾਂਸ, ਨੰਗੇਜ਼, ਨਾਈਟ ਕਲੱਬਾਂ ਅਤੇ ਪੱਬਾਂ ਨੇ ਸਭ ਸ਼ਰਮ ਹਿਆ ਖ਼ਤਮ ਕਰ ਦਿੱਤੀ ਹੈ। ਜਿੱਥੇ ਭਰੂਣ ਹੱਤਿਆ ਰਾਹੀਂ ਕੁੜੀਆਂ ਨੂੰ ਮਾਰਨ ਦਾ ਸਿਲਸਲਾ ਜ਼ੋਰਾਂ ਤੇ ਹੈ ਉੱਥੇ ਤਰ੍ਹਾਂ ਤਰ੍ਹਾਂ ਦੇ ਸ਼ੋਆਂ ਨਾਲ ਇਸਤਰੀ ਜਾਤੀ ਦਾ ਭਾਰੀ ਸ਼ੋਸ਼ਣ ਹੋ ਰਿਹਾ ਹੈ। ਇਹਨਾਂ ਸ਼ੋਆਂ ਅੰਦਰ ਆਮ ਕਰ ਕੇ ਬੰਦੇ ਜੱਜ ਬਣਕੇ ਜੁਆਨ ਧੀਆਂ ਭੈਣਾਂ ਦੇ ਸਰੀਰਾਂ ਅਤੇ ਉਨ੍ਹਾਂ ਦੀ ਚਾਲ-ਢਾਲ ਦੇਖ ਕੇ ਪਹਿਲੇ, ਦੂਜੇ ਅਤੇ ਤੀਜੇ ਦਰਜੇ ਦੀਆਂ ਸੁੰਦਰੀਆਂ ਦਾਗਦੇ ਹਨ। ਕਾਨੂੰਨੀ ਤੌਰ ਤੇ ਕੋਈ ਬੰਦਾ ਕਿਸੇ ਔਰਤ ਦੀ ਤਲਾਸ਼ੀ (ਜਿਵੇਂ ਕਿ ਹਵਾਈ ਜਹਾਜ਼ਾਂ ਦੇ ਅੱਡਿਆਂ ਅਤੇ ਪੁਲੀਸ ਥਾਣਿਆਂ ਅੰਦਰ) ਨਹੀਂ ਲੈ ਸਕਦਾ। ਪਰ ਸੁੰਦਰਤਾ ਦੇ ਮੁਕਾਬਲਿਆਂ ਅੰਦਰ ਪਤਾ ਨਹੀਂ ਇਹ ਕਾਨੂੰਨ ਕਿਉਂ ਨਹੀਂ ਲਾਗੂ ਹੁੰਦਾ? ਇਤਿਹਾਸਕ ਤੱਥ ਹਨ ਕਿ ਜਦੋਂ ਦਰੋਪਤੀ ਨੂੰ ਭਰੇ ਦਰਬਾਰ ਅੰਦਰ ਨੰਗਾ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਸੀ ਤਾਂ ਪਾਂਡੋਆਂ ਦੇ ਸ਼ਰਮ ਨਾਲ ਸਿਰ ਝੁਕੇ ਹੋਏ ਸਨ ਤੇ ਉਨ੍ਹਾਂ ਨੂੰ ਮਰਨ ਲਈ ਥਾਂ ਨਹੀਂ ਸੀ ਲੱਭ ਰਿਹਾ। ਮੁਕਾਬਲੇ ਤਾਂ ਗੁਣਾਂ ਦੇ ਹੋਣੇ ਚਾਹੀਦੇ ਹਨ ਜਿਵੇਂ ਵਿਦਿਅਕ, ਖੇਡਾਂ, ਕਲਾ, ਸਾਹਿਤ, ਵਿਗਿਆਨ, ਭਾਸ਼ਣ ਆਦਿ। ਉਪਰੋਕਤ ਮੁਕਾਬਲਿਆਂ ਲਈ ਲੜਕੀਆਂ ਦੇ ਮਾਪੇ ਅਤੇ ਉਹ ਆਪ ਜਿੰਮੇਵਾਰ ਹਨ। ਇਹ ਮੁਕਾਬਲੇ ਇਸਤਰੀ ਦੇ ਵਿਕਾਰ ਨੂੰ ਭਾਰੀ ਸੱਟ ਮਾਰ ਰਹੇ ਹਨ। ਕਾਮੁਕ ਲਿਬਾਸ, ਖੁਲ-ਖੇਡ੍ਹ, ਅਸ਼ਲੀਲ ਫਿਲਮਾਂ, ਟੀ.ਵੀ. ਤੇ ਅਸ਼ਲੀਲ ਅਤੇ ਨੰਗੇਜ਼ ਨਾਚ, ਨਸ਼ੇ ਆਦਿ ਹੀ ਇਸਤਰੀਆਂ ਲਈ ਬਲਾਤਕਾਰੀ, ਤਲਾਕ, ਆਤਮਘਾਤ, ਅਪਮਾਨ ਅਤੇ ਹਿੰਸਾ ਦਾ ਕਾਰਨ ਬਣ ਰਹੇ ਹਨ। ਇਹ ਚੀਜ਼ਾਂ ਕੁੱਲ ਨੂੰ ਕਲੰਕਤ ਕਰਨ ਵਾਲੀਆਂ ਅਤੇ ਮਾਤਾ ਪਿਤਾ ਨੂੰ ਨਾਮੋਸ਼ੀ ਦਿਵਾਉਣ ਦਾ ਕਾਰਨ ਬਣ ਰਹੀਆਂ ਹਨ। ਜਿਤਨਾ ਚਿਰ ਇਸਤਰੀਆਂ ਵੱਲੋਂ ਇਹਨਾਂ ਵਿਰੁੱਧ ਆਵਾਜ਼ ਬੁਲੰਦ ਨਹੀਂ ਹੋਵੇਗੀ ਉਤਨਾਂ ਚਿਰ ਇਹ ਬਿਮਾਰੀ ਖ਼ਤਮ ਨਹੀਂ ਹੋਣੀ। ਇਸਤਰੀ ਨਾਲ ਹੀ ਜੀਵਨ ਮਿਲਦਾ ਹੈ, ਇਸਤਰੀ ਰਾਹੀਂ ਹੀ ਘਰ ਵਸਦਾ-ਰਸਦਾ ਹੈ, ਬੱਚਿਆਂ ਲਈ ਪਹਿਲਾ ਅਧਿਆਪਕ ਹੀ ਮਾਂ ਹੈ ਅਤੇ ਇਸਤਰੀ ਨਾਲ ਹੀ ਰਿਸ਼ਤੇ ਬਣਦੇ ਹਨ। ਇਸ ਲਈ ਇਸਤਰੀ ਦਾ ਆਚਰਨ ਅਤੇ ਸੋਚ ਜੇਕਰ ਉੱਚੀ-ਸੁੱਚੀ ਹੋਵੇਗੀ ਤਾਂ ਹੀ ਸਾਡਾ ਸਮਾਜ ਖੁਸ਼ਹਾਲ, ਪ੍ਰਫੁੱਲਤ ਅਤੇ ਉਨੱਤ ਹੋਵੇਗਾ।

ਬੱਚਿਆਂ ਲਈ ਦੂਜਾ ਸਕੂਲ ਹੈ ਗੁਰਦੁਆਰਾ ਜਿੱਥੇ ਗੁਰਮਤਿ ਗਿਆਨ ਮਿਲਦਾ ਹੈ। ਸਤਿਸੰਗਤ 'ਚੋਂ ਚੰਗੇ ਗੁਣ ਹਾਸਲ ਹੁੰਦੇ ਹਨ ਅਤੇ ਗੁਣਵਾਨ ਇਨਸਾਨਾਂ ਨਾਲ ਮਿਲਾਪ ਹੁੰਦਾ ਹੈ, ਸੇਵਾ ਭਾਵਨਾ ਦਾ ਮਾਦਾ ਮਨ ਵਿੱਚ ਵਸ ਜਾਂਦਾ ਹੈ, ਦਇਆ, ਧਰਮ ਅਤੇ ਸੰਤੋਖ ਉਪਜਦਾ ਹੈ ਅਤੇ ਦਾਤੇ ਦੀ ਯਾਦ ਬਣੀ ਰਹਿੰਦੀ ਹੈ। ਸੰਸਾਰੀ ਵਿਦਿਆ ਲਈ

ਸਕੂਲ, ਕਾਲਜ ਅਤੇ ਵਿਸ਼ਵ ਵਿਦਿਆਲੇ ਹਨ। ਅੱਜ ਜਰੂਰਤ ਹੈ ਕਿ ਇਹਨਾਂ ਅਦਾਰਿਆਂ ਅੰਦਰ ਨੇਕ ਨੀਤੀ, ਦਿਆਨਤਦਾਰ, ਇਮਾਨਦਾਰ, ਮਿਹਨਤੀ, ਮਿਸ਼ਨਰੀ ਅਤੇ ਉੱਚ-ਪ੍ਰਬੰਧਕ ਅਧਿਆਪਕ ਅਤੇ ਪ੍ਰੋਫੈਸਰ ਹੋਣ। ਪਰ ਇਹ ਤਾਂ ਹੀ ਸੰਭਵ ਹੈ ਜੇਕਰ ਸਰਕਾਰਾਂ ਬਣਾਏ ਕਾਨੂੰਨਾਂ ਨੂੰ ਚੰਗੀ ਤਰ੍ਹਾਂ ਲਾਗੂ ਕਰਨ, ਹਰ ਸ਼ਹਿਰੀ ਆਪਣੇ ਫਰਜ਼ ਨੂੰ ਪਛਾਣੇ ਅਤੇ ਗੁਰੂਆਂ ਤੇ ਭਗਤਾਂ ਦੇ ਮਹਾਨ ਉਪਦੇਸ਼ਾਂ ਨੂੰ ਅਮਲ ਵਿੱਚ ਲਿਆਵੇ। ਜਿਹੜੀਆਂ ਕੌਮਾਂ ਆਪਣੇ ਵਿਰਸੇ ਅਤੇ ਇਤਿਹਾਸ ਨੂੰ ਭੁੱਲ ਜਾਂਦੀਆਂ ਹਨ, ਵੱਡੇ-ਵਡੇਰਿਆਂ ਦੀਆਂ ਮਹਾਨ ਕੁਰਬਾਨੀਆਂ ਜਿਨ੍ਹਾਂ ਕਾਰਨ ਆਜ਼ਾਦੀ ਮਿਲੀ, ਉਨ੍ਹਾਂ ਨੂੰ ਅੱਖੋਂ-ਪਰੋਖੇ ਕਰ ਦਿੰਦੀਆਂ ਹਨ, ਉਹ ਗੁਲਾਮੀ ਦੀਆਂ ਜੰਜੀਰਾਂ ਵਿੱਚ ਜਕੜੀਆਂ ਜਾਂਦੀਆਂ ਹਨ। ਅਜਿਹੀਆਂ ਕੌਮਾਂ ਦੀ ਸਰਦਾਰੀ ਉਨ੍ਹਾਂ ਦੀ ਆਪਣੀ ਗਦਾਰੀ ਕਾਰਨ ਅਖੀਰ ਗਵਾਰੀ ਅਤੇ ਖੱਜਲ-ਖੁਆਰੀ ਹੀ ਪੱਲੇ ਪਾਉਂਦੀ ਹੈ।

ਕਲਮ ਅਤੇ ਕਿਰਪਾਨ ਦੋ ਐਸੀਆਂ ਮਹਾਨ ਸ਼ਕਤੀਆਂ ਜਿਹੜੀਆਂ ਬੁਰਿਆਈ ਨੂੰ ਠੱਲ੍ਹਣ ਅਤੇ ਚੰਗਾ ਪ੍ਰਬੰਧ ਚਲਾਉਣ ਲਈ ਬਹੁਤ ਹੀ ਸਹਾਇਕ ਸਿੱਧ ਹੁੰਦੀਆਂ ਹਨ। ਗਹੁ ਨਾਲ ਵਿਚਾਰੀਏ ਤਾਂ ਕਲਮ ਦੀ ਸ਼ਕਤੀ ਕਿਰਪਾਨ ਨਾਲੋਂ ਵੀ ਮਹੱਤਵਪੂਰਣ ਅਤੇ ਜ਼ੋਰਾਵਰ ਹੈ ਕਿਉਂਕਿ ਇਹ ਗਿਆਨ ਦਾ ਪ੍ਰਗਟਾਵਾ ਕਰਦੀ ਹੈ ਅਤੇ ਹਰ ਸੰਸਾਰੀ ਕਾਰੋਬਾਰ ਦੀ ਲਿਖਤ, ਨਿਆਂ, ਇਨਸਾਫ ਆਦਿ ਵੀ ਇਸ ਨਾਲ ਹੀ ਲਿਖਿਆ ਜਾਂਦਾ ਹੈ। ਹੋਰ ਤਾਂ ਹੋਰ ਪਰਮੇਸ਼ਰ ਜੀਵਾਂ ਦੇ ਲੇਖ ਵੀ ਕਲਮ ਨਾਲ ਹੀ ਲਿਖਦਾ ਹੈ। ਗੁਰੂ ਕ੍ਰਿਪਾ ਸਦਕਾ ਦਾਸ ਨੇ ਵੀ ਮੌਜੂਦਾ ਗੰਭੀਰ ਸਮੱਸਿਆਵਾਂ ਜੋ ਸਮਾਜ ਨੂੰ ਗਿਰਾਵਟ ਵੱਲ ਲਿਜਾ ਰਹੀਆਂ ਹਨ ਸੰਬੰਧੀ ਚਾਨਣਾ ਪਾਉਣ ਲਈ ਅਤੇ ਉਨ੍ਹਾਂ ਤੇ ਕਾਬੂ ਪਾਉਣ ਲਈ ਕਲਮ ਦੀ ਓਟ ਲਈ ਹੈ। ਪਰਮਾਤਮਾ ਵੱਲੋਂ ਬਖਸ਼ੀ ਤੁੱਛ ਬੁੱਧੀ ਅਨੁਸਾਰ ਇਹਨਾਂ ਸਮੱਸਿਆਵਾਂ ਦੇ ਮਾੜੇ ਪ੍ਰਭਾਵਾਂ ਅਤੇ ਨਤੀਜਿਆਂ ਨੂੰ ਸਮਝਾਉਣ ਅਤੇ ਹੱਲ ਕਰਨ ਬਾਰੇ ਇਸ ਪੁਸਤਕ ਅੰਦਰ ਗੁਰਬਾਣੀ , ਮਹਾਪੁਰਖਾਂ, ਵਿਦਵਾਨਾਂ, ਸ਼ਾਇਰਾਂ, ਕਵੀਆਂ, ਸੰਗੀਤਕਾਰਾਂ ਵੱਲੋਂ ਉਚੱਰੇ ਬੋਲਾਂ, ਕਲਾਮਾਂ, ਕਵਿਤਾਵਾਂ ਰਾਹੀਂ ਕੁੱਝ ਸੇਧਾਂ ਦਿਤੀਆਂ ਹਨ। ਆਸ ਹੈ ਕਿ ਇਹਨਾਂ ਸੇਧਾਂ ਨੂੰ ਪੜ੍ਹ ਕੇ ਅਤੇ ਅਮਲ ਵਿੱਚ ਲਿਆ ਕੇ ਪਾਠਕ ਜਨ ਜ਼ਰੂਰ ਲਾਭ ਉਠਾਉਣਗੇ। ਦਾਸ ਦਾ ਇਹ ਨਿਮਾਣਾ ਜਿਹਾ ਉਪਰਾਲਾ ਰੁੜ੍ਹ ਰਹੀ ਜੁਆਨੀ ਨੂੰ ਬਚਾਉਣ ਲਈ ਸਹਾਇਕ ਸਿੱਧ ਹੋਵੇਗਾ। ਬੰਦੇ ਦਾ ਉੱਤਮ ਕਲਾ ਵਾਲਾ ਜੀਵਨ, ਵਿਰਸਾ ਅਤੇ ਸਭਿਆਚਾਰ ਹੀ ਜਜ਼ਬਾਤੀ, ਕ੍ਰਾਂਤੀਕਾਰੀ ਅਤੇ ਮਨੋਰੰਜਕ ਵਾਲਾ ਬਣ ਕੇ ਆਪਸੀ ਪਿਆਰ ਪੈਦਾ ਕਰਦਾ ਹੈ। ਪਿਆਰ ਹੀ ਹਰ ਸਮੱਸਿਆ ਨੂੰ ਸੁਲਝਾਉਣ ਦਾ ਮੁੱਖ ਸਾਧਨ ਹੈ ਅਤੇ ਪਿਆਰ ਨਾਲ ਹੀ ਭੁੱਲੇ-ਭਟਕੇ ਬੱਚਿਆਂ ਨੂੰ ਸਹੀ ਰਸਤੇ ਤੇ ਤੋਰਿਆ ਜਾ ਸਕਦਾ ਹੈ।

ਦਾਸ ਪ੍ਰੋਫੈਸਰ ਸੁਰਜੀਤ ਸਿੰਘ, ਸਾਬਕਾ ਮੁਖੀ (ਪੰਜਾਬੀ ਵਿਭਾਗ) ਗੁਰੂ ਨਾਨਕ ਨੈਸ਼ਨਲ ਕਾਲਜ, ਨਕੋਦਰ (ਜਲੰਧਰ) ਦਾ ਧੰਨਵਾਦੀ ਹੈ ਜਿਨ੍ਹਾਂ ਇਸ ਪੁਸਤਕ ਦੇ ਹਰ

ਇੱਕ ਵਿਸ਼ੇ ਨੂੰ ਬੜੇ ਹੀ ਗਹੁ ਨਾਲ ਪੜ੍ਹ ਕੇ ਮੁੱਖ ਬੰਦ ਵਿੱਚ ਆਪਣੇ ਵਡਮੁੱਲੇ ਵਿਚਾਰ ਅੰਕਿਤ ਕੀਤੇ ਹਨ। ਉਨ੍ਹਾਂ ਕਈ ਥਾਂ ਤੇ ਸੋਧਾਂ ਵੀ ਕੀਤੀਆਂ ਅਤੇ ਆਪਣੇ ਲੰਮੇ ਅਤੇ ਵਿਸ਼ਾਲ ਤਜਰਬੇ ਨੂੰ ਵਰਤਦਿਆਂ ਬਹੁਤ ਹੀ ਕਮਾਲ, ਦਿਲ ਖਿੱਚਵੇਂ ਅਤੇ ਭਾਵਪੂਰਕ ਸ਼ਬਦਾਂ ਨਾਲ ਮੁੱਖ-ਬੰਦ ਨੂੰ ਸ਼ਿੰਗਾਰਿਆ ਹੈ। ਦਾਸ ਪ੍ਰੋਫੈਸਰ ਸਰਦਾਰ ਗੁਰਭਜਨ ਸਿੰਘ ਗਿੱਲ, ਪ੍ਰਧਾਨ ਪੰਜਾਬ ਸਾਹਿਤ ਅਕੈਡਮੀ, ਪੰਜਾਬੀ ਭਵਨ, ਲੁਧਿਆਣਾ ਦਾ ਵੀ ਬਹੁਤ ਹੀ ਸ਼ੁਕਰ ਗੁਜ਼ਾਰ ਹੈ ਜਿਨ੍ਹਾਂ ਨੇ ਪੁਸਤਕ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹ ਕੇ ਉਸ ਵਿੱਚ ਸੋਧਾਂ ਕੀਤੀਆਂ ਅਤੇ ਕੁਝ ਵਡਮੁੱਲੇ ਸ਼ਬਦ ਵੀ ਪਾਠਕਾਂ ਦੀ ਜਾਣਕਾਰੀ ਲਈ ਅੰਕਿਤ ਕੀਤੇ ਹਨ। ਇਸੇ ਤਰ੍ਹਾਂ ਮੈਂ ਮਿਸਿਜ਼ ਪਰਮਜੀਤ ਕੌਰ (ਸਵੱਰ ਸਮੁੰਦ) ਦਾ ਬਹੁਤ ਹੀ ਸ਼ੁਕਰ ਗੁਜਾਰ ਹਾਂ ਜਿਨ੍ਹਾ ਆਪਣੇ ਘਰੇਲੂ ਕੰਮ ਛੱਡ ਕੇ ਇਸ ਪੁਸਤਕ ਦੇ ਖਰੜੇ ਨੂੰ ਬਹੁਤ ਹੀ ਬਾਰੀਕੀ ਨਾਲ ਪੜ੍ਹਕੇ ਆਪਣੇ ਅਮੁੱਲੇ ਵਿਚਾਰ ਵਿਸਥਾਰ ਪੂਰਵਕ ਅੰਕਿਤ ਕੀਤੇ ਹਨ। ਦਾਸ ਆਪਣੀ ਸੁਪੱਤਨੀ ਰਾਜਿੰਦਰ ਪਾਲ ਕੌਰ ਦਾ ਵੀ ਰਿਣੀ ਹੈ ਜਿਸ ਨੇ ਚੰਗੀ ਤਰ੍ਹਾਂ ਘੋਖ ਕੇ ਬਹੁਤ ਸਾਰੀਆਂ ਗਲਤੀਆਂ ਨੂੰ ਦਰੁਸਤ ਕੀਤਾ। ਮੈਂ ਸ੍ਰੀ ਮਤੀ ਸਰਲਾ ਰਾਣੀ ਦਾ ਵੀ ਧੰਨਵਾਦੀ ਹਾਂ ਜਿਸ ਨੇ ਇਸ ਲੇਖਣੀ ਨੂੰ ਟਾਈਪ ਕੀਤਾ। ਅੰਤ ਵਿੱਚ ਦਾਸ ਇਸ ਗੱਲ ਦੀ ਮੁਆਫ਼ੀ ਚਾਹੁੰਦਾ ਹੈ ਜੇਕਰ ਪੁਸਤਕ ਵਿੱਚ ਕੋਈ ਊਣਤਾਈ ਹੋਵੇ ਜਾਂ ਸ਼ਬਦਾਂ ਆਦਿ ਵਿੱਚ ਕੁੱਝ ਗਲਤੀਆਂ ਰਹਿ ਗਈਆਂ ਹੋਣ। ਆਸ ਹੈ ਕਿ ਪਾਠਕ ਇਸ ਪੁਸਤਕ ਨੂੰ ਪੜ੍ਹ ਕੇ ਅਨੰਦ ਮਾਨਣਗੇ ਅਤੇ ਇਸ ਵਿੱਚ ਦਿੱਤਾ ਗਿਆਨ ਅੱਗੇ ਵੰਡਣਗੇ।

**ਹਰਭਜਨ ਸਿੰਘ ਸੇਖੋਂ (ਰੀਟਾਇਰਡ)**
ਸਾਬਕਾ ਪ੍ਰੋਫੈਸਰ ਤੇ ਇੰਚਾਰਜ ਦਾਲ ਸੈਕਸ਼ਨ
ਪੰਜਾਬ ਖੇਤੀਬਾੜੀ ਯੂਨੀਵਰਸਿਟੀ
ਲੁਧਿਆਣਾ
ਕਾਲਜ ਰੋਡ ਦਾਖਾ, ਜਿਲ੍ਹਾ ਲੁਧਿਆਣਾ ੧੪੧੧੦੨ (ਪੰਜਾਬ)
email – sekhonhsd@yahoo.com
ਫੋਨ ੯੪੬੩੩੨੨੦੦੯

ਮਿਤੀ : ੧੬.੨.੨੦੧੨

# ੧

# ਸਰਦਾਰ ਅਤੇ ਦਸਤਾਰ

ਸਰਦਾਰ ਫ਼ਾਰਸੀ ਦਾ ਸ਼ਬਦ ਹੈ। ਇਹ ਸ਼ਬਦ 'ਸਰ' ਅਤੇ 'ਦਾਰ' ਦੇ ਸੰਜੋਗ ਤੋਂ ਬਣਿਆ ਹੈ। 'ਸਰ' ਦਾ ਭਾਵ ਹੈ ਅਣਖ ਰੱਖਣਾ। ਦਾਰ ਸ਼ਬਦ ਸੂਲੀ ਲਈ ਵੀ ਵਰਤਿਆ ਜਾਂਦਾ ਹੈ। ਸੋ ਸਰਦਾਰ ਦਾ ਅਰਥ ਹੈ ਉਹ ਇਨਸਾਨ ਜਿਹੜਾ ਅਣਖ ਦੀ ਖ਼ਾਤਰ ਸੂਲੀ ਤੇ ਚੜ੍ਹਨ ਦੀ ਹਿੰਮਤ ਰੱਖਦਾ ਹੋਵੇ। ਇੱਕ ਕਵੀ ਨੇ ਸਰਦਾਰ ਦੀ ਪਰੀਭਾਸ਼ਾ ਨੂੰ ਕਾਵਿ ਟੋਟੇ ਵਿੱਚ ਬਹੁਤ ਸੁੰਦਰ ਬਿਆਨ ਕੀਤਾ ਹੈ:

*ਦਿਲ ਬ-ਦਿਲਦਾਰ ਬਦੇਹ, ਤਾ ਤੋ ਦਿਲਦਾਰ ਸ਼ਵੀ।*
*ਸਰ ਬਸਰ ਦਾਰ ਬਨਿਹ, ਤਾ ਤੋ ਸਰਦਾਰ ਸ਼ਵੀ।*

ਭਾਵ ਉਹ ਬੰਦਾ ਜਿਹੜਾ ਆਪਣੇ ਪਿਆਰੇ ਨੂੰ ਦਿਲ ਭੇਂਟ ਕਰ ਦਵੇ। ਐਸੀ ਹਾਲਤ ਵਿੱਚ ਉਹ ਪਿਆਰੇ ਦੇ ਸਮਾਨ ਹੋ ਜਾਂਦਾ ਹੈ। ਅਰਥਾਤ ਜੋ ਆਪਣੇ ਇਸ਼ਟ ਦੇ ਹੁਕਮ ਵਿੱਚ ਚਲਦਾ ਹੋਇਆ ਆਪਣਾ ਸਿਰ ਉਸ ਅੱਗੇ ਭੇਂਟ ਕਰ ਦੇਵੇ ਉਸ ਨੂੰ ਸਰਦਾਰ ਕਹਿੰਦੇ ਹਨ।

ਭਾਈ ਨੰਦ ਲਾਲ ਜੀ ਗੋਇਆ ਜਿਨ੍ਹਾਂ ਦੀ ਕਾਵਿ ਉਡਾਰੀ ਬਹੁਤ ਉੱਚੀ ਤੇ ਸੁੱਚੀ ਹੈ ਅਤੇ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਜਿੰਦਗੀ ਨਾਮੇ' ਦਾ ਖਿਤਾਬ ਬਖ਼ਸ਼ ਦਿੱਤਾ। ਉਹ ਲਿਖਦੇ ਹਨ, "ਗੁਰੂ ਕਲਗੀਧਰ ਦੇ ਨੈਣਾਂ ਦੀ ਨੂਰੀ ਝਲਕ ਨਾਲ ਦਿਲਦਾਰ ਸਰਦਾਰ ਤੇ ਸਰਦਾਰ ਦਿਲਦਾਰ ਬਣ ਜਾਂਦਾ ਹੈ। ਪਰ ਇਹ ਖੇਡ੍ਹ ਗੱਲਾਂ ਬਾਤਾਂ ਦੀ ਨਹੀਂ ਸਿਰ ਧੜ ਦੀ ਬਾਜ਼ੀ ਲਾਉਣ ਵਾਲੀ ਹੈ"। ਆਪਣੀ ਇੱਕ ਗਜ਼ਲ ਵਿੱਚ ਉਹ ਅੰਕਿਤ ਕਰਦੇ ਹਨ:

*ਐ ਬੇਫਜ਼ਲ ਗੋਇਆ, ਅਜ਼ ਇਸ਼ਕਿ ਓ ਮਜ਼ੱਨ ਦਮ।*
*ਖ਼ੋ ਪਾ ਨਿਹੱਦ ਦਰੀ ਰਾਹ, ਆਂ ਰਾਂ ਕਿ ਸਰ ਨ ਬਾਸ਼ਦ ।*

ਅਰਥ ਐ ਗੋਇਆ! ਤੂੰ ਗੱਪਾਂ ਨਾ ਮਾਰ। ਗੁਰੂ ਨਾਲ ਲਾਏ ਇਸ਼ਕ ਦਾ ਹੰਕਾਰ ਨਾ ਕਰ, ਕਿਉਂਕਿ ਇਸ ਰਾਹ ਤੇ ਪੈਰ ਰੱਖਣ ਵਾਲੇ ਨੂੰ ਆਪਣੀ ਤਲੀ ਤੇ ਸੀਸ ਟਿਕਾਉਣਾ ਪੈਂਦਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਸ਼ਬਦ ਕੋਸ਼ ਵਿੱਚ ਸਰਦਾਰ ਦੀ ਸੰਗਯਾ ਪ੍ਰਧਾਨ, ਮੁਖੀਆ ਤੇ ਸ਼ਿਰੋਮਣੀ ਲਿਖਿਆ ਹੈ। ਸਰਦਾਰ ਦੀ ਪਦਵੀ ਨੂੰ 'ਸਿਰਦਾਰ' ਕਿਹਾ ਹੈ।

## ਵਿਸ਼ਵਕੋਸ਼ ਵਿੱਚ ਸਰਦਾਰ ਦੀ ਪਦਵੀ

ਵਿਸ਼ਵਕੋਸ਼ (Encyclopedia) ਵਿੱਚ ਦੇਸ਼ਾਂ ਵਿਦੇਸ਼ਾਂ ਅੰਦਰ ਸਰਦਾਰ ਪਦ ਜਿਨ੍ਹਾਂ ਸਖਸ਼ੀਅਤਾਂ ਲਈ ਵਰਤਿਆ ਜਾਂਦਾ ਹੈ ਇੰਞ ਅੰਕਿਤ ਕੀਤਾ ਗਿਆ ਹੈ:

ਐਂਗਲੋ ਇਜਿਪਟੀਅਨ ਫ਼ੌਜ (Anglo Egyptian Army) ਦੇ ਕਮਾਂਡਰ-ਇਨ-ਚੀਫ਼ (Commander-in Chief) ਨੂੰ ਸਰਦਾਰ ਕਹਿੰਦੇ ਹਨ।

ਅਫ਼ਗਾਨਿਸਤਾਨ ਵਿੱਚ ਫ਼ੌਜਾਂ ਦੇ ਫ਼ੀਲਡ ਮਾਰਸ਼ਲ (Field Marshal of Army) ਨੂੰ ਸਰਦਾਰ-ਏ-ਸਲਾਰ ਆਖਿਆ ਜਾਂਦਾ ਹੈ। ਅਫ਼ਗਾਨਿਸਤਾਨ ਅਤੇ ਈਰਾਨ ਵਿੱਚ ਤੁਰਕਾਂ ਦੇ ਪ੍ਰਮੁੱਖ ਨੂੰ ਸਿਰਦਾਰ ਕਹਿੰਦੇ ਹਨ। ਇਹ ਘਰ ਦੇ ਬਜੁਰਗ ਨੂੰ ਵੀ ਸਿਰਦਾਰ ਕਹਿ ਕੇ ਬੁਲਾਂਉਂਦੇ ਹਨ।

ਬਲੋਚਿਸਤਾਨ ਵਿੱਚ ਕਬੀਲੇ ਦੇ ਮੁਖੀ ਨੂੰ ਸਰਦਾਰ ਮੰਨਿਆਂ ਜਾਂਦਾ ਹੈ। ਇੱਥੇ ਨਵਾਬ ਹੇਠ ੧੨ ਸਰਦਾਰ ਕੰਮ ਕਰਦੇ ਹਨ।

ਨੇਪਾਲ ਵਿੱਚ ਸਥਾਨਕ ਮੁਖੀਏ ਨੂੰ ਸਿਰਦਾਰ ਆਖਦੇ ਹਨ। ਪਾਕਿਸਤਾਨ ਵਿੱਚ ਬਲੋਚਾਂ, ਪਖਤੂਨਾਂ ਅਤੇ ਸਿੰਧੀ ਕਬੀਲਿਆਂ ਦੇ ਮੋਹਰੀਆਂ ਨੂੰ ਵੀ ਸਿਰਦਾਰ ਕਹਿੰਦੇ ਹਨ।

ਪੁਰਾਤਨ ਸਮਿਆਂ ਅੰਦਰ ਭਾਰਤੀ ਰਾਜ ਕੁਮਾਰਾਂ, ਸ੍ਰੇਸ਼ਠ, ਰਈਸ ਤੇ ਖਾਨਦਾਨੀ ਬੰਦਿਆਂ ਨੂੰ ਸਰਦਾਰ ਕਹਿ ਕੇ ਬੁਲਾਇਆ ਜਾਂਦਾ ਸੀ। ਮਹਾਰਾਸ਼ਟਰ ਵਿੱਚ ਰਾਜਿਆਂ ਦੇ ਪ੍ਰਤੀਨਿਧੀਆਂ ਨੂੰ ਸਰਦਾਰ ਦਾ ਦਰਜਾ ਪ੍ਰਾਪਤ ਸੀ। ਭਾਰਤ ਅੰਦਰ ਅੰਗਰੇਜ਼ਾਂ ਦੇ ਰਾਜ ਸਮੇਂ ਅੰਗਰੇਜ਼ ਸਿੱਖ ਫੌਜੀ ਅਫ਼ਸਰਾਂ ਨੂੰ ਸਰਦਾਰ ਬਹਾਦਰ ਕਹਿ ਕੇ ਬੁਲਾਉਂਦੇ ਸਨ ਜਾਂ ਉੱਚ ਕੋਟੀ ਦੇ ਮੋਹਰੀ ਸਿੱਖਾਂ ਨੂੰ ਸਰਦਾਰ ਬਹਾਦਰ ਸਰਦਾਰ ਸਾਹਿਬ ਆਖ ਕੇ ਗੱਲਬਾਤ ਕਰਦੇ ਸਨ। ਪੰਜਾਬ ਅੰਦਰ ਜਾਗੀਰਦਾਰਾਂ ਜਾਂ ਵੱਡੇ ਜਿਮੀਦਾਰਾਂ ਨੂੰ ਵੀ ਸਰਦਾਰ ਦੀ ਪਦਵੀ ਹਾਸਲ ਸੀ। ਆਜ਼ਾਦ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਵੱਲਭ ਭਾਈ ਪਟੇਲ ਨੂੰ ਸਰਦਾਰ ਪਟੇਲ ਕਹਿ ਕੇ ਸੱਦਦੇ ਸਨ। ਜੰਗੇ-ਆਜ਼ਾਦੀ ਵਿੱਚ ਉਸ ਦੀਆਂ ਚੰਗੀਆਂ ਕੁਰਬਾਨੀਆਂ ਕਰ ਕੇ ਉਸ ਨੂੰ 'ਭਾਰਤ ਦਾ ਲੋਹ ਪੁਰਸ਼' ਵੀ ਕਿਹਾ ਜਾਂਦਾ ਸੀ। ਪਰ ਪਟੇਲ ਸਾਹਿਬ ਆਮ ਕਰ ਕੇ ਆਪਣੇ ਆਪ ਨੂੰ ਸਰਦਾਰ ਪਟੇਲ ਕਹਾਉਣ 'ਚ ਖੁਸ਼ੀ ਜ਼ਾਹਰ ਕਰਦੇ ਸਨ।

## ਸਿੱਖੀ ਅੰਦਰ ਸਰਦਾਰ ਦੀ ਪਦਵੀ

ਸਰਦਾਰ ਸ਼ਬਦ ਭਾਰਤੀ ਸੱਭਿਆਚਾਰ ਵਿੱਚ ਬੇਹੱਦ ਸਤਿਕਾਰ, ਸਨਮਾਨ, ਅਦਬ ਅਤੇ ਅਣਖ ਦਾ ਸੂਚਕ ਹੈ। ਗੁਰੂ ਸਾਹਿਬਾਨ ਦੀ ਬਖਸ਼ਿਸ਼ ਨਾਲ ਪੰਜਾਬੀ ਸੱਭਿਆਚਾਰ ਵਿੱਚ ਜੋ ਮਾਣ ਸਰਦਾਰ ਨੂੰ ਪ੍ਰਾਪਤ ਹੈ ਉਹ ਹੋਰ ਕਿਸੇ ਇਨਸਾਨ ਨੂੰ ਨਹੀਂ।

ਸਰਦਾਰ ਦੀ ਪਦਵੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਬਖਸ਼ੀ ਸਿੱਖੀ ਨੇ ਜੋ ਚਾਰ ਚੰਨ ਲਾਏ ਉਹ ਰੋਸ਼ਨ ਮੁਨਾਰੇ ਦੀ ਤਰ੍ਹਾਂ ਚਮਕ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੬੯੯ ਦੀ ਵਿਸਾਖੀ ਨੂੰ ਅਨੰਦਪੁਰ ਸਾਹਿਬ ਵਿਖੇ ਕੇਸ ਗੜ੍ਹ ਦੇ ਅਸਥਾਨ ਤੇ ਅੰਮ੍ਰਿਤਪਾਨ ਕਰਾ ਕੇ ਸਰਦਾਰ ਨੂੰ ਸਿੰਘ ਦੀ ਪਦਵੀ ਨਾਲ ਨਿਵਾਜ਼ ਦਿੱਤਾ। ਪਰ ਇਹ ਪਦਵੀ ਬਖਸ਼ਣ ਤੋਂ ਪਹਿਲਾਂ ਸਿੱਖ ਨੂੰ ਅਪਣਾ ਸੀਸ ਗੁਰੂ ਚਰਨਾਂ ਵਿੱਚ ਅਰਪਨ ਕਰਨਾ ਪਿਆ। ਇੰਞ ਸਤਿਗੁਰਾਂ ਨੇ ਸਰਦਾਰ ਸ਼ਬਦ ਨੂੰ ਅਮਲੀ ਰੂਪ ਦਿੱਤਾ। ਅਰਥਾਤ ਦਰਸਾ ਦਿੱਤਾ ਕਿ ਸਿੰਘਾ! ਸਰਦਾਰ ਤੂੰ ਤਾਂ ਹੀ ਅਖਵਾ ਸਕਦਾ ਹੈ ਜੇਕਰ ਆਪਣੇ ਸੀਸ ਨੂੰ ਧੜ ਤੋਂ ਵੱਖ ਕਰਵਾਉਣ ਦੀ ਦਲੇਰੀ ਤੇਰੇ ਵਿੱਚ ਹੋਵੇਗੀ ਤੇ ਤੂੰ ਹਰ ਸਮੇਂ ਧਰਮ ਇਨਸਾਫ ਦੀ ਖ਼ਾਤਰ ਕੁਰਬਾਨ ਹੋਣ ਲਈ ਤਤਪਰ ਰਹੇਂਗਾ। ਗੁਰਬਾਣੀ ਦੇ ਬੋਲ ਹਨ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ (੧੧੦੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਵੀ ਸਰਦਾਰ ਪ੍ਰਤੀ ਗੁਰਬਾਣੀ ਦੇ ਬੋਲ ਹਨ:

*ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥ (੧੪੨)*

ਇਹ ਤੁਕ ਦਰਸਾ ਰਹੀ ਹੈ ਕਿ ਜਿਹੜਾ ਮਨੁੱਖ ਪ੍ਰਭੂ ਦੇ ਹੁਕਮ ਵਿੱਚ ਚਲਦਾ ਹੈ ਉਹ ਸਰਦਾਰ ਅਖਵਾਉਂਦਾ ਹੈ। ਸਰਦਾਰ ਦਾ ਇਜ਼ਤ ਮਾਣ ਤਾਂ ਮਾਲਕ ਦੀ ਦਰਗਾਹ ਵਿੱਚ ਵੀ ਹੁੰਦਾ ਹੈ।

ਦੁਨੀਆਂ ਅੰਦਰ ਸਰਦਾਰ ਆਪਣੇ ਆਪ ਨੂੰ ਹਰ ਕੋਈ ਅਖਵਾ ਸਕਦਾ ਹੈ। ਪਰ ਅਸਲ ਸਰਦਾਰ ਉਹ ਹੀ ਹੁੰਦਾ ਹੈ ਜਿਹੜਾ ਦੇਸ਼ ਕੌਮ ਤੇ ਪਈ ਭੀੜ ਸਮੇਂ ਪਰਖ ਵਿੱਚ ਪੂਰਾ ਉਤੱਰੇ। ਸਰਦਾਰ ਹਰੀ ਸਿੰਘ ਨਲੂਆ, ਸਰਦਾਰ ਸੇਵਾ ਸਿੰਘ ਠੀਕਰੀਵਾਲਾ, ਸਰਦਾਰ ਬਘੇਲ ਸਿੰਘ, ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ, ਸਰਦਾਰ ਭਗਤ ਸਿੰਘ, ਸਰਦਾਰ ਊਧਮ ਸਿੰਘ, ਸਰਦਾਰ ਕਰਤਾਰ ਸਿੰਘ ਸਰਾਭਾ, ਆਦਿ ਨੇ ਮਹਾਨ ਕੁਰਬਾਨੀਆਂ ਦੇ ਕੇ ਦੇਸ਼ ਤੇ ਕੌਮ ਅੰਦਰ ਐਸਾ ਆਦਰ ਮਾਣ ਤੇ ਸਤਿਕਾਰ ਹਾਸਲ ਕਰ ਲਿਆ ਜੈਸਾ ਹੀਰਿਆਂ ਅੰਦਰ 'ਕੋਹੇਨੂਰ ਹੀਰੇ' ਨੂੰ ਪ੍ਰਾਪਤ ਹੈ।

ਬੇ ਕਸਾਂ-ਰਾ ਯਾਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਸ਼੍ਰੇਣੀਆਂ ਦੇ ਲੋਕਾਂ ਨੂੰ ਜਿਨ੍ਹਾਂ ਨੂੰ ਬ੍ਰਾਹਮਣ ਨੀਚ ਜ਼ਾਤ ਦੇ ਕਹਿ ਕੇ ਘਿਰਣਾ ਕਰਦੇ ਸਨ, ਖਾਣ-ਪੀਣ ਤੇ ਬਹੂ-ਬੇਟੀ ਦੀ ਸਾਂਝ ਤੋਂ ਵਾਂਞੇ ਸਨ ਅਤੇ ਜਿਨ੍ਹਾਂ ਨੂੰ ਇਹ ਲੋਕ ਗੁਲਾਮ ਬਣਾ ਕੇ ਆਪਣੇ ਕੰਮ ਕਰਵਾਉਂਦੇ ਸਨ ਨੂੰ ਸਤਿਗੁਰਾਂ ਨੇ ਸਰਦਾਰ ਬਣਾ ਦਿੱਤਾ। ਇਹਨਾਂ ਪ੍ਰਤੀ ਉਨ੍ਹਾਂ ਨੇ ਇਹ ਸ਼ਬਦ ਆਖੇ:

*ਇਨਹੀ ਤੇ ਪੰਡਿਤ ਉਪਜਾਊਂ। ਕਥਾ ਕਰਨ ਕੀ ਰੀਤ ਚਲਾਊਂ।*
*ਇਨਹੀ ਤੇ ਰਾਜੇ ਉਪਜਾਊਂ। ਰਾਜ ਕਰਨ ਦੀ ਰੀਤ ਚਲਾਊਂ।*
*ਇਨਹੀ ਕੋ ਸਰਦਾਰ ਬਣਾਊਂ। ਤਬੈ ਗੋਬਿੰਦ ਸਿੰਘ ਨਾਮ ਕਹਿਲਾਊਂ।*

## ਸਿੱਖ ਸਰਦਾਰ ਦਾ ਸਰੂਪ

ਅਕਾਲ ਪੁਰਖ ਅਟੱਲ ਹੈ ਤੇ ਉਸ ਦੀ ਸਾਜੀ ਹੋਈ ਸਾਰੀ ਸ੍ਰਿਸ਼ਟੀ (ਕੁਦਰਤ) ਅਟੱਲ ਨਿਯਮਾਂ ਦੇ ਅਧੀਨ ਚੱਲ ਰਹੀ ਹੈ। ਜਦੋਂ ਦਾ ਸੰਸਾਰ ਹੋਂਦ ਵਿੱਚ ਆਇਆ ਹੈ ਸਾਰੇ ਗ੍ਰਿਹਿ ਸੂਰਜ, ਚੰਦਰਮਾ ਆਦਿ ਇੱਕੋ ਰਫ਼ਤਾਰ ਨਾਲ ਅਤੇ ਇੱਕੋ ਜਿੰਨੀ ਦੂਰੀ ਤੇ ਚੱਲ ਰਹੇ ਹਨ। ਇਹ ਮਾਲਕ ਦੇ ਹੁਕਮ ਵਿੱਚ ਬੱਝੇ ਹੋਏ ਨਿਯਮ ਨੂੰ ਤੋੜਦੇ ਨਹੀਂ। ਮਿਸਾਲ ਵਜੋਂ ਜੇਕਰ ਸੂਰਜ ਥੋੜ੍ਹਾ ਜਿਹਾ ਵੀ ਧਰਤੀ ਦੇ ਨੇੜੇ ਆ ਜਾਵੇ ਤਾਂ ਸਾਰੀ ਦੀ ਸਾਰੀ ਸ੍ਰਿਸ਼ਟੀ ਨੂੰ ਇੱਕ ਦਮ ਰਾਖ ਕਰ ਕੇ ਰੱਖ ਦੇਵੇਗਾ। ਪਰ ਇਹ ਮਾੜੀ ਘੜੀ ਤਾਂ ਹੀ ਆ ਸਕਦੀ ਹੈ ਜੇਕਰ ਸੂਰਜ ਪ੍ਰਭੂ ਦੇ ਹੁਕਮ ਤੋਂ ਬਾਹਰ ਹੋ ਕੇ ਚੱਲ ਪਵੈ। ਸੋ ਜਿਸ ਤਰ੍ਹਾਂ ਸਾਰੇ ਗ੍ਰਿਹਿ ਅਤੇ ਹੋਰ ਤੱਤ ਕਿਸੇ ਖ਼ਾਸ ਕਾਨੂੰਨ 'ਚ ਬੱਝੇ ਹੋਏ ਸਰਬੱਤ ਦਾ ਭਲਾ ਕਰ ਰਹੇ ਹਨ ਇਸੇ ਤਰ੍ਹਾਂ ਮਨੁੱਖ ਦਾ ਫ਼ਰਜ਼ ਵੀ ਬਣਦਾ ਹੈ ਕਿ ਉਹ ਵੀ ਆਪਣੀ ਜ਼ਿੰਦਗੀ 'ਚ ਕੋਈ ਨਿਸ਼ਾਨਾ ਮਿੱਥ ਕੇ ਤੁਰੇ, ਕੁਦਰਤ ਦੇ ਸਿਧਾਂਤ ਅਨੁਸਾਰ ਚਲਦਾ ਹੋਇਆ ਆਪਣਾ ਤੇ ਲੁਕਾਈ ਦਾ ਭਲਾ ਸੋਚੇ।

ਕਾਦਰ ਨੇ ਕੁਦਰਤ ਅੰਦਰ ਸਭ ਜੀਵਾਂ ਨੂੰ ਵੱਖ ਵੱਖ ਸ਼ਕਲਾਂ ਵਿੱਚ ਬਣਾਇਆ ਹੈ। ਇਹ ਸ਼ਕਲਾਂ ਜਾਂ ਵੇਸ ਹੀ ਜੀਵਾਂ ਦੀ ਪਛਾਣ ਕਰਵਾਉਂਦੀਆਂ ਹਨ। ਮਨੁੱਖ ਨੂੰ ਮਾਲਕ ਨੇ ਪਸ਼ੂ-ਪੰਛੀਆਂ, ਕੀੜੇ-ਮਕੌੜਿਆਂ ਬਿਰਛ-ਬੂਟਿਆਂ ਆਦਿ ਨਾਲੋਂ ਵਧੇਰੇ ਸ਼ਕਤੀ ਪ੍ਰਦਾਨ ਕੀਤੀ ਹੈ। ਇਸ ਲਈ ਬਾਕੀ ਜੀਵ ਮਨੁੱਖ ਦੇ ਗੁਲਾਮ ਹਨ। ਉਨ੍ਹਾਂ ਨੂੰ ਆਪਣੇ ਜੀਵਨ ਸੁਧਾਰ ਦਾ ਅਧਿਕਾਰ ਨਹੀਂ ਹੈ ਪਰ ਮਨੁੱਖ ਨੂੰ ਜੀਵਨ-ਜਾਚ ਅਤੇ ਜੀਵਨ-ਸੁਧਾਰ ਦਾ ਬਲ ਵੀ ਕਰਤਾ ਪੁਰਖ ਨੇ ਦਿੱਤਾ ਹੋਇਆ ਹੈ। ਬੰਦੇ ਨੇ ਇਹਨਾਂ ਜੀਵਾਂ ਨੂੰ ਵਰਤੋਂ ਵਿਚ ਲਿਆਉਣ ਲਈ ਇਹਨਾਂ ਦੇ ਨਾਂ ਵੀ ਵੱਖਰੇ-ਵੱਖਰੇ ਰੱਖ ਦਿੱਤੇ। ਕੁਦਰਤ ਦੇ ਅਸੂਲ ਮੁਤਾਬਕ ਜਿਸ ਤਰ੍ਹਾਂ ਦਾ ਕਿਸੇ ਜੀਵ ਦਾ ਵੇਸ ਹੈ, ਨਰ ਤੇ ਮਾਦੇ ਦੇ ਬਿੰਦ ਦੇ ਸੰਜੋਗ ਤੋਂ ਉਸੇ ਤਰ੍ਹਾਂ ਦਾ ਜੀਵ ਅੱਗੇ ਪੈਦਾ ਹੁੰਦਾ ਹੈ। ਘੋੜੇ ਤੋਂ ਘੋੜਾ ਜਾਂ ਘੋੜੀ ਲੱਗ ਪਗ ਉਸੇ ਸ਼ਕਲ ਦੇ ਪੈਦਾ ਹੁੰਦੇ ਹਨ। ਘੋੜੇ ਤੋਂ ਕਦੇ ਗਧਾ ਨਹੀਂ ਪੈਦਾ ਹੋਇਆ। ਭਾਵ ਇਹਨਾਂ ਜੀਵਾਂ ਦੀ ਪਛਾਣ ਲਈ ਹਰ ਇੱਕ ਦੀ ਸ਼ਕਲ ਦੀ ਬੜੀ ਮਹਾਨਤਾ ਹੈ। ਜੇਕਰ ਕੁੱਝ ਤਬਦੀਲੀਆਂ ਕਰ ਕੇ ਜੀਵ ਦੀ ਸ਼ਕਲ ਬਦਲ ਦੇਈਏ ਤਾਂ ਉਹ ਬੇਪਛਾਣ ਹੋ ਜਾਵੇਗਾ। ਜਿਵੇਂ ਮੋਰ ਆਪਣੇ ਬਹੁ ਰੰਗੇ ਸੁੰਦਰ ਖੰਭਾਂ ਕਰ ਕੇ ਪੰਛੀਆਂ 'ਚ ਬਹੁਤ ਪ੍ਰਸਿੱਧ ਹੈ ਪਰ ਜੇ ਉਸ ਦੇ ਖੰਭ ਕੱਟ ਦੇਈਏ ਤਾਂ ਇੱਕ ਤਾਂ ਉਸ ਦੀ ਸੁੰਦਰਤਾ ਖ਼ਤਮ ਹੋ ਜਾਂਦੀ ਹੈ ਅਤੇ ਦੂਜਾ ਉਸ ਨੂੰ ਕੋਈ ਮੋਰ ਨਹੀਂ ਆਖੇਗਾ।

ਇਸੇ ਤਰ੍ਹਾਂ ਪਰਮਾਤਮਾ ਨੇ ਮਨੁੱਖੀ ਸਰੀਰ ਬਹੁਤ ਸੁੰਦਰ ਬਣਾਇਆ ਹੈ। ਉਸ ਦੇ ਨੈਣ-ਨਕਸ਼ ਸੁਹਣੀ ਦਿੱਖ ਲਈ ਬੜੇ ਹੀ ਅਲੌਕਿਕ ਢੰਗ ਨਾਲ ਲਾਏ ਹਨ। ਪੁਰਸ਼ ਅਤੇ ਇਸਤਰੀ ਵਿੱਚ ਦੂਰੋਂ ਹੀ ਪਛਾਣ ਲਈ ਫ਼ਰਕ ਪਾ ਦਿੱਤਾ। ਪੁਰਸ਼ ਨੂੰ ਸਿਰ ਦੇ ਕੇਸਾਂ ਨਾਲ ਮੁੱਖ ਤੇ ਦਾੜ੍ਹਾ ਵੀ ਬਖਸ਼ ਦਿੱਤਾ ਪਰ ਇਸਤਰੀ ਨੂੰ ਇੱਕਲੇ ਸਿਰ ਦੇ ਕੇਸ ਹੀ ਲਾਏ ਹਨ। ਇਹ ਕੇਸ ਤੇ ਦਾੜ੍ਹਾ ਰੱਬੀ ਅਸੂਲਾਂ ਅਨੁਸਾਰ ਆਉਂਦੇ ਹਨ। ਇਹਨਾਂ ਨੂੰ ਧਾਰਨ ਦੀ ਰੀਤ ਤਾਂ ਸਿੱਖੀ ਅੰਦਰ ਗੁਰੂ ਨਾਨਕ ਦੇਵ ਜੀ ਨੇ ਹੀ ਚਲਾ ਦਿੱਤੀ ਸੀ। ਉਹਨਾਂ ਨੇ ਉਪਦੇਸ਼ ਦਿੱਤਾ ਕਿ ਕੇਸ ਦਾੜ੍ਹੀ ਸਾਬਤ-ਸੂਰਤ ਅਤੇ ਉੱਚੇ-ਸੁੱਚੇ ਆਚਰਨ ਦੇ ਪ੍ਰਤੀਕ ਹਨ। ਗੁਰਬਾਣੀ ਅੰਦਰ ਦਰਜ ਹੈ।

*ਸਾਬਤ ਸੂਰਤ ਰਬ ਦੀ ਭੰਨੇ ਬੇਈਮਾਨ॥*
*ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ॥ (੧੪੧੯)*

ਭਾਵ ਜਿਹੜਾ ਬੰਦਾ ਰੱਬ ਦੇ ਦਿੱਤੇ ਸਹੀ ਸਰੂਪ ਨੂੰ ਤੋੜਦਾ ਹੈ ਉਹ ਬੇਈਮਾਨ ਹੁੰਦਾ ਹੈ। ਬੇਈਮਾਨ ਤੇ ਕਦੇ ਵੀ ਭਰੋਸਾ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਚਾਲਬਾਜ਼, ਧੋਖੇਬਾਜ਼, ਦਗੇਬਾਜ਼, ਮਕਾਰੀ, ਫਰੇਬੀ, ਅਧਰਮੀ, ਦੰਭੀ, ਪਾਖੰਡੀ ਤੇ ਵਿਸ਼ਵਾਸ਼ਘਾਤੀ ਹੁੰਦਾ ਹੈ। ਉਹ ਆਪਣੇ ਆਪ ਨੂੰ ਰੱਬ ਅਰਥਾਤ ਗੁਰੂ ਤੋਂ ਵੀ ਸਿਆਣਾ ਸਮਝਦਾ ਹੈ। ਉਹ ਤਾਂ ਇੱਥੋਂ ਤੱਕ ਵੀ ਕਹਿ ਦਿੰਦਾ ਹੈ ਕਿ ਰੱਬ ਕੋਈ ਚੀਜ਼ ਨਹੀਂ? ਪਰ ਜਿਹੜਾ ਸੱਚੇ ਤੇ ਭਰੋਸਾ ਰੱਖ ਕੇ ਦਾੜ੍ਹੀ ਕੇਸ ਰਖਦਾ ਹੈ ਉਹ ਆਪਣੇ ਮੁੱਖ ਤੋਂ ਸੱਚ ਹੀ ਬੋਲਦਾ ਹੈ ਤੇ ਜੀਵਨ ਵਿੱਚ ਹਮੇਸ਼ਾ ਸੱਚੀ ਕਮਾਈ ਕਰਦਾ ਹੈ। ਦਾੜ੍ਹੀ ਕੇਸ ਧਾਰਨ ਦਾ ਮਤਲਬ ਹੀ ਹੈ ਕਿ ਰੱਬੀ ਰਜ਼ਾ ਵਿੱਚ ਚੱਲਣਾ। ਅਸਲ ਵਿੱਚ ਇਹ ਗੁਰੂ ਦੀ ਮੋਹਰ ਹਨ। ਜਿਵੇਂ ਮੋਹਰ ਤੋਂ ਬਿਨਾਂ ਕੋਈ ਵੀ ਪੱਤਰ ਪ੍ਰਮਾਣਤ ਨਹੀਂ ਹੁੰਦਾ ਤਿਵੇਂ ਕੇਸ ਅਤੇ ਦਸਤਾਰ ਤੋਂ ਬਗੈਰ ਸਿੱਖੀ ਅੰਦਰ ਸਿੱਖ ਸਰਦਾਰ ਨਹੀਂ ਕਹਾ ਸਕਦਾ।

ਕਈ ਇਤਿਹਾਸਕ ਲਿਖਤਾਂ ਅੰਦਰ ਇਹ ਭੁਲੇਖਾ ਪਾਇਆ ਗਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸਾ ਸਾਜਨ ਤੋਂ ਪਹਿਲਾਂ ਸਿੱਖਾਂ ਲਈ ਕੇਸ ਰੱਖਣ ਦਾ ਆਦੇਸ਼ ਕੋਈ ਨਹੀਂ ਸੀ । ਪਰ ਜਿੱਥੇ ਕਿਤੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਲਾਏ ਸਿੱਖੀ ਦੇ ਬੂਟੇ ਅੱਜ ਤੱਕ ਕਾਇਮ ਹਨ, ਉਹ ਇਹ ਦਰਸਾ ਰਹੇ ਹਨ ਕਿ ਗੁਰੂ ਨਾਨਕ ਨਾਮ ਲੇਵਾ ਜਟਾ ਜੂਟ ਕੇਸਾਧਾਰੀ ਹਨ।

ਮੇਜਰ ਜਗਤ ਸਿੰਘ ਜੀ ਦੇ ਲਿਖੇ ਟ੍ਰੈਕਟ 'ਕੇਸ ਮਹੱਤਤਾ' (ਪ੍ਰਕਾਸ਼ਕ : ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ) ਵਿੱਚ ਉਨ੍ਹਾਂ ਦਰਜ਼ ਕੀਤਾ ਹੈ ਕਿ ਫ਼ੌਜੀ ਨੌਕਰੀ ਦੌਰਾਨ ਮੇਰਾ ਮੇਲ ਕੁੱਝ ਤਿੱਬਤੀਆਂ ਨਾਲ ਹੋਇਆ ਜੋ ਕੇਸਾਧਾਰੀ ਸਨ। ਮੈਂ ਉਹਨਾਂ ਪਾਸੋਂ ਪੁੱਛਿਆ, "ਕੀ ਤੁਸੀਂ ਲਾਮੇ ਹੋ"? ਉਹਨਾਂ ਕਿਹਾ, ਨਹੀਂ ਅਸੀਂ ਰਿੰਮਪੋਚੇ ਗੁਰੂ ਦੇ ਸਿੱਖ ਹਾਂ"। ਰਿੰਮਪੋਚੇ ਗੁਰੂ ਨੂੰ ਉਹ ਭਦ੍ਰਾ ਗੁਰੂ (ਕਲਿਆਣਕਾਰੀ ਗੁਰੂ) ਵੀ ਕਹਿੰਦੇ ਹਨ।

ਮੇਜਰ ਸਾਹਿਬ ਨੇ ਉਹਨਾਂ ਤੋਂ ਪੁੱਛਿਆ, "ਰਿੰਮਪੋਚੇ ਕੌਣ ਹੈ"? ਤਾਂ ਉਹਨਾਂ ਕਿਹਾ, "ਉਹੀ ਜਿਹੜਾ ਤੁਹਾਡਾ ਗੁਰੂ ਹੈ"। ਮੇਜਰ ਸਾਹਿਬ ਨੇ ਕਿਹਾ, "ਮੈਂ ਤਾਂ ਗੁਰੂ ਨਾਨਕ ਦਾ ਸਿੱਖ ਹਾਂ"। ਉੱਤਰ ਮਿਲਿਆ, "ਉਹੀ ਸਾਡਾ ਰਿੰਮਪੋਚੇ ਗੁਰੂ ਹੈ। ਅਸੀਂ ਸਤਿਕਾਰ ਵਜੋਂ ਉਹਨਾਂ ਦਾ ਨਾਮ ਨਹੀਂ ਲੈਂਦੇ ਪਰ ਰਿੰਮਪੋਚੇ ਗੁਰੂ ਕਹਿ ਕੇ ਹੀ ਯਾਦ ਕਰਦੇ ਹਾਂ"। ਮੇਜਰ ਸਾਹਿਬ ਨੇ ਅੱਗੋਂ ਪੁੱਛਿਆ,"ਤੁਸੀਂ ਕੇਸ ਕਦੋਂ ਤੋਂ ਰੱਖੇ ਹਨ"? ਉੱਤਰ ਮਿਲਿਆ, "ਜਦ ਸੁਮੇਰ ਪਰਬਤ ਤੇ ਰਿੰਮਪੋਚੇ ਗੁਰੂ ਦੀ ਸਿੱਧਾਂ ਨਾਲ ਚਰਚਾ ਹੋਈ ਤੇ ਸਿੱਧ ਹਾਰ ਗਏ ਤਾਂ ਸਾਡੇ ਪੁਰਖੇ ਜੋ ਪਹਿਲਾਂ ਸਿੱਧਾਂ ਦੇ ਪੈਰੋਕਾਰ ਸਨ, ਉਹਨਾਂ ਨੂੰ ਛੱਡ ਉਹ ਗੁਰੂ ਰਿੰਮਪੋਚੇ ਦੇ ਸਿੱਖ ਬਣ ਗਏ। ਉਸ ਸਮੇਂ ਤੋਂ ਹੀ ਅਸੀਂ ਪੁਸ਼ਤ ਦਰ ਪੁਸ਼ਤ ਕੇਸਾਧਾਰੀ ਚੱਲੇ ਆ ਰਹੇ ਹਾਂ। ਸਾਨੂੰ ਕੇਸ ਰਿੰਮਪੋਚੇ ਗੁਰੂ ਦੀ ਦੇਣ ਹੈ"।

## ਕੇਸਾਂ ਦੀ ਮਹਾਨਤਾ

ਕੇਸ ਸ਼ਬਦ ਦਾ ਮੂਲ ਪਾਣਿਨੀ ਨੇ ਕਾਸ਼ ਲਿਖਿਆ ਹੈ ਜਿਸ ਦਾ ਅਰਥ ਹੈ ਪ੍ਰਕਾਸ਼, ਰੋਸ਼ਨੀ ਜਾਂ ਜੋਤੀ। ਇਹ ਆਮ ਦੇਖਣ ਵਿੱਚ ਆਉਂਦਾ ਹੈ ਕਿ ਹਰ ਇੱਕ ਜੀਵ ਵਸਤੂ ਰੋਸ਼ਨੀ (ਚਾਨਣ) ਵੱਲ ਖਿੱਚੀ ਜਾਂਦੀ ਹੈ। ਪਤੰਗਿਆਂ ਨੂੰ ਦੇਖੀਏ ਤਾਂ ਉਹ ਰੋਸ਼ਨੀ ਤੇ ਮਰ ਮਿਟਦੇ ਹਨ। ਕੇਸ ਕੇਵਲ ਰੂਹਾਨੀਅਤ ਦਾ ਹੀ ਨਹੀਂ ਸੁੰਦਰਤਾ, ਸ਼ਿੰਗਾਰ, ਤੇਜ, ਸ਼ਕਤੀ, ਭਗਤੀ, ਨਿਰਭੈਤਾ ਤੇ ਸੂਰਬੀਰਤਾ ਦਾ ਵੀ ਚਿੰਨ੍ਹ ਹਨ। ਇਹ ਕੇਸ ਸਿਰ ਦੀ ਖੋਪਰੀ ਨੂੰ ਗਰਮੀ ਤੇ ਸਰਦੀ ਤੋਂ ਬਚਾਉਂਦੇ ਹਨ। ਇਸ ਖੋਪਰੀ ਹੇਠ ਦਿਮਾਗ, ਅੱਖਾਂ, ਕੰਨ, ਨੱਕ ਆਦਿ ਬਹੁਤ ਹੀ ਸੂਖਮ ਤੇ ਕੀਮਤੀ ਗਿਆਨ ਇੰਦ੍ਰੇ ਹਨ। ਦਿਮਾਗ ਜੋ ਲੱਖਾਂ ਹੀ ਨਾੜੀਆਂ ਦਾ ਗੁੱਛਾ ਹੈ ਵਿੱਚੋਂ ਮੱਤ ਉਪਜਦੀ ਹੈ। ਮੱਤ ਦੇ ਸਹਾਰੇ ਹੀ ਜੀਵਨ ਦੇ ਸਾਰੇ ਕਾਰੋ-ਵਿਹਾਰ, ਵਿੱਦਿਆ ਅਤੇ ਵਿਗਿਆਨਕ ਕਾਢਾਂ ਹਾਸਲ ਕੀਤੀਆਂ ਜਾਂਦੀਆਂ ਹਨ। ਇਹ ਕੇਸ ਸਿਰ ਦੀ ਚਮੜੀ ਨੂੰ ਅਲਟਰਾ ਵਾਇਲਿਟ ਕਿਰਨਾਂ (Ultra Violet Rays) ਤੋਂ ਬਚਾਉਂਦੇ ਹਨ ਜਿਨ੍ਹਾਂ ਕਾਰਨ ਚਮੜੀ ਦਾ ਰੰਗ ਕਾਲਾ ਹੋ ਜਾਂਦਾ ਹੈ ਅਤੇ ਚਮੜੀ ਦਾ ਰੋਗ ਵੀ ਲੱਗ ਸਕਦਾ ਹੈ। ਇਹ ਕੇਸ ਉਨ੍ਹਾਂ ਸਾਰੇ ਰਸਾਂ ਜਿਹੜੇ ਸੁਣਨ, ਸੁੰਘਣ, ਸੋਚਣ, ਦੇਖਣ ਅਤੇ ਬੋਲਣ ਲਈ ਅੱਤ ਜ਼ਰੂਰੀ ਹਨ ਦੇ ਪੈਦਾ ਹੋਣ ਵਿੱਚ ਵੀ ਮੱਦਦ ਕਰਦੇ ਹਨ। ਕੇਸ ਐਂਟੀਨੇ (Antenna) ਵਜੋਂ ਵੀ ਕੰਮ ਕਰਦੇ ਹਨ। ਜਦੋਂ ਬੰਦੇ ਨੂੰ ਕਿਸੇ ਕਿਸਮ ਦਾ ਡਰ ਜਾਂ ਠੰਢ ਮਹਿਸੂਸ ਹੁੰਦੀ ਹੈ ਤਾਂ ਉਸ ਦੇ ਵਾਲ ਲੂੰ ਕੰਡਿਆਂ ਦੀ ਨਿਆਈਂ ਖੜ੍ਹੇ ਹੋ ਜਾਂਦੇ ਹਨ।

ਕੇਸ ਸਿੱਖੀ ਵੇਸ ਦੀ ਪਹਿਲੀ ਮੁੱਖ ਨਿਸ਼ਾਨੀ ਹੈ। ਭਾਈ ਨੰਦ ਲਾਲ ਜੀ ਗੋਇਆ ਅਨੁਸਾਰ:

*ਨਿਸ਼ਾਨਿ ਸਿੱਖੀ ਈਂ ਪੰਜ ਹਰਫਿ ਕਾਫ। ਹਰਗਿਜ਼ ਨਾ ਬਾਸ਼ਦ ਈਂ ਪੰਜ ਮੁਆਫ।*
*ਕੜਾ ਕਾਰਦੋ ਕੱਛਾ ਕੰਘਾ ਬਿਦਾਂ।ਬਿਨਾ ਕੇਸ ਹੇਚੰ ਅਸਤ ਈਂ ਜੁਮਲਾ ਨਿਸ਼ਾਂ।*

ਇਹ ਕੇਸ ਜਾਂ ਵਾਲ ਪਰਮਾਤਮਾ ਨੇ ਬੰਦੇ ਦੇ ਸਾਰੇ ਸਰੀਰ ਤੇ ਹੀ ਪੈਦਾ ਕੀਤੇ ਹੋਏ ਹਨ ਅਤੇ ਹਰ ਅੰਗ ਦੀ ਰਖਵਾਲੀ ਪ੍ਰਤੀ ਇਹਨਾਂ ਦੀ ਖ਼ਾਸ ਮਹਾਨਤਾ ਹੈ। ਸਿਆਣਿਆਂ ਦੇ ਕਥਨ ਮੁਤਾਬਕ ਸਰੀਰ ਤੇ ਸਾਢੇ ਤਿੰਨ ਕ੍ਰੋੜ ਦੇ ਲਗ ਪਗ ਰੋਮ ਹਨ। ਜਦੋਂ ਕਿਸੇ ਤੱਤ ਦੀ ਘਾਟ ਕਾਰਨ ਵਾਲ ਝੜਨ ਨਾਲ ਸਿਰ ਗੰਜਾ ਹੋ ਜਾਂਦਾ ਹੈ ਜਾਂ ਬੰਦੇ ਦੇ ਦਾੜ੍ਹੀ ਨਾ ਆਵੇ ਤਾਂ ਖੋਦਾ ਰਹਿ ਜਾਂਦਾ ਹੈ ਉਸ ਨੂੰ ਵਾਲਾਂ ਦੀ ਕੀਮਤ ਮਹਿਸੂਸ ਹੁੰਦੀ ਹੈ। ਦੋਹਾਂ ਹਾਲਤਾਂ ਵਿੱਚ ਉਦਾਸੀ ਛਾ ਜਾਂਦੀ ਹੈ। ਇਹਨਾਂ ਦੇ ਇਲਾਜ ਲਈ ਡਾਕਟਰਾਂ ਵੱਲ ਦੌੜਦਾ ਹੈ ਅਤੇ ਮੂੰਹ ਮੰਗੇ ਪੈਸੇ ਖ਼ਰਚਣ ਲਈ ਤਿਆਰ ਹੋ ਜਾਂਦਾ ਹੈ। ਇੰਝ ਵਾਲਾਂ ਦੀ ਘਾਟ ਕਾਰਨ ਮਨੁੱਖ ਆਪਣੇ ਆਪ ਨੂੰ ਅਧੂਰਾ ਸਮਝਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਅੰਕਿਤ ਕਰਦੇ ਹਨ:

*ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥*

ਭਾਵ ਐ ਪਰਮੇਸ਼ਰ ਜੀਉ ਤੁਹਾਡੀਆਂ ਅੱਖਾਂ ਬਹੁਤ ਸੁੰਦਰ ਹਨ, ਤੁਹਾਡੇ ਦੰਦ ਬਹੁਤ ਚਮਕੀਲੇ , ਨੱਕ ਬਹੁਤ ਹੀ ਸ਼ੋਭਨੀਕ ਅਤੇ ਵਾਲ ਬਹੁਤ ਲੰਬੇ ਹਨ। ਕੇਸਾਂ ਦਾ ਸੰਬੰਧ ਆਤਮਕ ਜੀਵਨ-ਬਲ ਨਾਲ ਹੈ। ਬਾਈਬਲ ਵਿੱਚ ਦਰਜ ਸੈਮਸਨ ਦੀ ਪਰਸਿੱਧ ਕਥਾ ਦਰਸਾਉਂਦੀ ਹੈ ਕਿ ਸੈਮਸਨ ਦੇ ਮਹਾਨ ਬਲ ਦਾ ਰਾਜ ਉਸ ਦੇ ਲੰਮੇ ਕੇਸਾਂ ਵਿੱਚ ਸੀ। ਹਜ਼ਰਤ ਈਸਾ ਦੇ ਇਹ ਸ਼ਬਦ ਸਨ:

God created man after his own image.
ਭਾਵ ਪ੍ਰਭੂ ਨੇ ਮਨੁੱਖ ਨੂੰ ਆਪਣੇ ਰੂਪ ਵਰਗਾ ਬਣਾਇਆ ਹੈ।

ਸੰਸਾਰ ਅੰਦਰ ਵੱਖ ਵੱਖ ਧਰਮਾਂ ਦੇ ਪੈਰੋਕਾਰ, ਪੀਰ, ਫ਼ਕੀਰ, ਔਲੀਏ, ਦਾਰਸ਼ਨਿਕ ਆਦਿ ਸਭ ਕੇਸਾਧਾਰੀ ਹੋਏ ਹਨ ਕਿਉਂਕਿ ਉਹ ਕੁਦਰਤ ਦੇ ਵਿਰੋਧ ਵਿੱਚ ਨਹੀਂ ਸਨ। ਗੁਰੂ ਕਲਗੀਧਰ ਪਾਤਸ਼ਾਹ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੀ ਪੂਰਤੀ ਲਈ ਅਤੇ ਇਨਸਾਨ ਨੂੰ ਪੂਰਨ ਮਨੁੱਖ ਬਣਾਉਣ ਲਈ ਖ਼ਾਲਸਾ ਪ੍ਰਗਟ ਕਰ ਕੇ ਨਵਾਂ ਇਨਕਲਾਬ ਲਿਆਂਦਾ। ਇਤਿਹਾਸਕ ਤੱਥਾਂ ਮੁਤਾਬਕ ਇਸਲਾਮ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦਾ ਇਹ ਮੱਤ ਹੈ ਕਿ ਖ਼ੁਦਾ ਨੂੰ ਮਨੁੱਖ ਬਣਾਉਣ ਲਈ ੨੩0 ਸਾਲ ਦਾ ਸਮਾਂ ਲੱਗਿਆ। ਇਸੇ ਤਰ੍ਹਾਂ ਗੁਰੂ ਸਾਹਿਬਾਨ ਨੂੰ ਖ਼ਾਲਸੇ ਦੇ ਰੂਪ ਵਿੱਚ ਪੂਰਨ ਮਨੁੱਖ ਦੀ ਸਿਰਜਣਾ ਲਈ ੨੩0 ਸਾਲ (੧੪੬੯-੧੬੯੯) ਲੱਗੇ। ਇਸ ਕਰ ਕੇ ਭਾਈ ਗੁਰਦਾਸ ਜੀ (ਦੂਜੇ) ਨੇ ਆਪਣੀ ਵਾਰ ਅੰਦਰ ਰਚ ਦਿੱਤਾ:

*ਗੁਰ ਬਰ ਅਕਾਲ ਕੇ ਹੁਕਮ ਸਿਉਂ ਉਪਜਿਓ ਬਿਗਿਆਨਾ।*
*ਤਬ ਸਹਿਜੇ ਰਚਿਓ ਖ਼ਾਲਸਾ ਸਾਬਤ ਮਰਦਾਨਾ।*

ਖ਼ਾਲਸੇ ਦੀ ਮੱਦਦ ਨਾਲ ਅੰਮ੍ਰਿਤ ਦੇ ਦਾਨੀ, ਨੀਲੇ ਘੋੜੇ ਦੇ ਸ਼ਾਹ ਅਸਵਾਰ, ਬਾਜਾਂ ਵਾਲੇ ਨੇ ਤੇਗ ਵਗਾ ਕੇ ਅਤੇ ਆਪਣੇ ਸੁਨਹਿਰੀ ਤੀਰਾਂ ਦੀ ਝੜੀ ਲਗਾ ਕੇ ਪਰਬਤ ਵਰਗੀ ਮੁਗਲ ਸਲਤਨਤ ਰੋੜ੍ਹ ਦਿੱਤੀ। ਸਿੱਖ ਨੂੰ ਇਹਨਾਂ ਤੋਂ ਆਜ਼ਾਦ ਕਰਵਾ ਕੇ ਸਿੰਘ

ਸਰਦਾਰ ਅਤੇ ਸਿੱਖਣੀ ਨੂੰ ਦਾਸੀ ਤੋਂ ਸਿੰਘਣੀ ਅਤੇ ਸਰਦਾਰਨੀ ਬਣਾ ਦਿੱਤਾ। ਪਰ ਦੁੱਖ ਦੀ ਗੱਲ ਹੈ ਕਿ ਅੱਜ ਸਿੱਖ ਅੰਮ੍ਰਿਤ ਛੱਡ ਕੇ ਜ਼ਹਿਰ ਨੂੰ ਤਰਜੀਹ ਦੇ ਰਿਹਾ ਹੈ ਅਤੇ ਸ਼ੇਰ ਵਾਲਾ ਬਾਣਾ ਤਿਆਗ ਕੇ ਗਿੱਦੜ ਦੀ ਨਿਆਂਈ ਬਣ ਰਿਹਾ ਹੈ। ਅਸਲ ਗੱਲ ਇਹ ਹੈ ਕਿ ਸੱਚ ਦੇ ਸੂਰਜ ਨੂੰ ਸਾਕਤ ਨਹੀਂ ਦੇਖ ਸਕਦਾ, ਦੁਬਿਧਾ ਵਿੱਚ ਦਿਨ ਤੇ ਰਾਤ ਦਾ ਪਤਾ ਨਹੀਂ ਲਗਦਾ, ਕੰਡਿਆਂ ਵਾਲੀਆਂ ਝਾੜੀਆਂ ਕਦੇ ਉੱਚੀਆਂ ਨਹੀਂ ਜਾਂਦੀਆਂ, ਇਸੇ ਤਰ੍ਹਾਂ ਗੁਰੂ ਨਾਲੋਂ ਟੁੱਟੇ ਬੰਦੇ ਕਦੇ ਸੁੱਖ ਨਹੀਂ ਹਾਸਲ ਕਰ ਸਕਦੇ।

## ਪਤਿਤਪੁਣੇ ਦਾ ਫ਼ੈਲਾਅ

ਉਹ ਇਨਸਾਨ ਜਿਹੜਾ ਸਿੱਖਾਂ ਦੇ ਘਰ ਜਨਮ ਲੈ ਕੇ ਕੇਸ ਕਟਵਾ ਦਿੰਦਾ ਹੈ ਉਸ ਨੂੰ ਪਤਿਤ ਕਿਹਾ ਜਾਂਦਾ ਹੈ। ਅਗਿਆਨਤਾ ਵੱਸ ਹੋ ਕੇ ਅਤੇ ਭੇਡ ਚਾਲ ਦੀ ਨਿਆਂਈ ਅੱਜ ਕਲ੍ਹ ਸਿੱਖ ਕੇਸਾਂ ਦੀ ਵਡਮੁੱਲੀ ਦਾਤ ਨੂੰ ਨਾਈ ਦੇ ਉਸਤਰੇ ਦੀ ਭੇਂਟ ਚੜ੍ਹਾ ਰਹੇ ਹਨ। ਇਹ ਬੱਚੇ ਇਤਿਹਾਸਕ ਤੱਥਾਂ ਨੂੰ ਭੁੱਲ ਗਏ ਕਿ ਜਿਸ ਗੁਰੂ ਨੇ ਸਾਡੇ ਲਈ ਸਰਬੰਸ ਵਾਰ ਦਿੱਤਾ ਅਤੇ ਜਾਨ ਤੋਂ ਪਿਆਰੇ ਸਿੰਘ ਕੁਰਬਾਨ ਕਰ ਦਿੱਤੇ ਉਹ ਉਸ ਤੋਂ ਬੇਮੁੱਖ ਹੋ ਰਹੇ ਹਨ। ਜਿੱਥੇ ਇਹ ਕੇਸਾਂ ਨੂੰ ਕਤਲ ਕਰਾ ਕੇ ਆਪਣੇ ਮਾਤਾ ਪਿਤਾ ਦਾ ਦਿਲ ਦੁਖਾਉਂਦੇ ਹਨ ਉਥੇ ਆਪਣੇ ਗੌਰਵਮਈ ਵਿਰਸੇ ਨੂੰ ਲੱਤ ਮਾਰ ਕੇ ਕੁੱਲ ਨੂੰ ਕਲੰਕਤ ਕਰ ਰਹੇ ਹਨ। ਪਤਿਤਪੁਣੇ ਦੀ ਬਿਮਾਰੀ ਪੰਜਾਬ ਅੰਦਰ ਸਭ ਤੋਂ ਪਹਿਲਾਂ ਅੰਗਰੇਜ਼ਾਂ ਦੇ ਆਉਣ ਨਾਲ ਸ਼ੁਰੂ ਹੋਈ।ਉਸ ਉਪਰੰਤ ਉੱਤਰ ਪ੍ਰਦੇਸ਼ , ਬਿਹਾਰ ਆਦਿ ਪ੍ਰਾਂਤਾਂ ਤੋਂ ਭਈਏ ਆਉਣ ਨਾਲ ਵਧਣ ਲੱਗੀ ਅਤੇ ਅੱਜ ਕਲ੍ਹ ਪੱਛਮੀ ਮੁਲਕਾਂ ਦੇ ਪ੍ਰਭਾਵ ਕਾਰਨ, ਫਿਲਮੀ ਐਕਟਰਾਂ ਅਤੇ ਆਪਣੇ ਆਪ ਨੂੰ ਸੱਭਿਆਚਾਰ ਦੇ ਸਿਰਜਣਹਾਰ ਅਤੇ ਕਲਾਕਾਰ ਕਹਾਉਣ ਵਾਲੇ ਭੁਲੱੜ ਤੇ ਕੁਰਾਹੇ ਪਏ ਗਵੱਈਏ ਜਿਹੜੇ ਬਹੁਤਾਤ ਵਿੱਚ ਰੋਡੇ ਹਨ, ਕਰ ਕੇ ਫੈਲੀ ਹੈ। ਬੱਚਿਆਂ ਦੇ ਮਾਂ ਬਾਪ ਵੀ ਇਸ ਦੇ ਜਿੰਮੇਵਾਰ ਹਨ ਕਿਉਂਕਿ ਉਨ੍ਹਾਂ ਨੇ ਬੱਚਿਆਂ ਨੂੰ ਸੰਸਾਰੀ ਪੜ੍ਹਾਈ ਹੀ ਕਰਵਾਈ ਹੈ ਨਿਰੰਕਾਰੀ ਵਿੱਦਿਆ ਦਾ ਗਿਆਨ ਨਹੀਂ ਦਿੱਤਾ। ਨਸ਼ੇ ਵੀ ਪਤਿਤਪੁਣੇ ਨੂੰ ਵਧਾਉਣ ਵਿੱਚ ਵੱਡਾ ਯੋਗਦਾਨ ਪਾ ਰਹੇ ਹਨ। ਅੱਜ ਤੋਂ ਚਾਲੀ ਕੁ ਸਾਲ ਪਹਿਲਾਂ ਦੀ ਗੱਲ ਹੈ ਕਿ ਦਾਸ ਦੇ ਪਿੰਡ ਦੇ ਵਿੱਦਿਆ ਮਾਰਤੰਡ ਪੰਡਿਤ ਕਰਤਾਰ ਸਿੰਘ ਦਾਖਾ ਦੇ ਲੜਕੇ ਗਿਆਨੀ ਰਘਵੀਰ ਸਿੰਘ ਜੀ ਜਿਹੜੇ ਪੰਜਾ ਸਾਹਿਬ ਗੁਰਦੁਆਰਾ ਦੇ ਹੈੱਡ ਗ੍ਰੰਥੀ ਰਹੇ ਸਨ ਤੇ ਜਿਨ੍ਹਾਂ ਦਾ ਬੋਲ ਕੋਇਲ ਵਰਗਾ ਮਿੱਠਾ ਸੀ ਕੀਰਤਨ ਕਰਨ ਸਮੇਂ ਹੇਠ ਲਿਖਿਆ ਭਾਸ਼ਣ ਕਈ ਵਾਰ ਦਿਆ ਕਰਦੇ ਸਨ:

*ਜਿਹੜੇ ਪੀਂਦੇ ਡੋਡੇ, ਉਹਨਾਂ ਦੇ ਪੁੱਤ ਹੋਣਗੇ ਰੋਡੇ।*
*ਜਿਹੜੇ ਹੋ ਗਏ ਰੋਡੇ, ਉਹ ਕਦੇ ਨੀ ਬਣਨਗੇ ਥੋਡੇ।*
*ਥੋਡੇ ਨਾ ਹੋਣ ਦੀ ਗੱਲ ਵੱਖਰੀ, ਉਹ ਲੁਆ ਦੇਣਗੇ ਥੋਡੇ ਗੋਡੇ।*
*ਗੋਡੇ ਲੁਆਉਣੇ ਰਹੇ ਇੱਕ ਪਾਸੇ, ਉਹ ਕਰ ਦੇਣਗੇ ਤੁਹਾਨੂੰ ਥੋਡੇ।*

ਗਿਆਨੀ ਜੀ ਡੋਡਿਆਂ ਦੇ ਨਸ਼ੇ ਬਾਰੇ ਇਸ ਕਰ ਕੇ ਕਹਿੰਦੇ ਸਨ ਕਿਉਂਕਿ ਉਨ੍ਹਾਂ ਦਿਨਾਂ ਅੰਦਰ ਪੰਜਾਬ ਦੀ ਧਰਤੀ ਤੇ ਡੋਡਿਆਂ ਦਾ ਨਸ਼ਾ ਕਾਫੀ ਫੈਲ ਰਿਹਾ ਸੀ। ਗੁਰਮੁਖ ਹੋਣ ਦੇ ਨਾਤੇ ਉਨ੍ਹਾਂ ਦੀ ਸੋਚਣੀ ਬਹੁਤ ਅੰਤਰਜਾਮਤਾ ਵਾਲੀ ਸੀ। ਅੱਜ ਨਤੀਜਾ ਅੱਖਾਂ ਨਾਲ ਖੁਦ ਦਿਖਾਈ ਦੇ ਰਿਹਾ ਹੈ। ਅੱਜ ਕਲ੍ਹ ਪੰਜਾਬ ਅੰਦਰ ਨਸ਼ਿਆਂ ਦੇ ਹੜ੍ਹ ਕਾਰਨ ਪਤਿਤਪੁਣੇ ਦੀ ਹਨ੍ਹੇਰੀ ਵੀ ਜੋਰਾਂ ਤੇ ਹੈ। ਇਸ ਹਨ੍ਹੇਰੀ ਨੂੰ ਠੱਲ੍ਹ ਪਾਉਣ ਲਈ ਜੀਵਨ ਰਸਤੇ ਤੋਂ ਭੁੱਲੇ-ਭਟਕੇ ਸਿੱਖ ਬੱਚਿਆਂ ਨੂੰ ਪਿਆਰ ਸਹਿਤ ਸਮਝਾਉਣ ਦੀ ਲੋੜ ਹੈ।

## ਪਤਿਤਪੁਣੇ ਨੂੰ ਕਿਵੇਂ ਠੱਲ੍ਹਿਆ ਜਾਵੇ?

ਗੁਰ ਸਿੱਖੀ ਪ੍ਰਾਪਤ ਭਾਵੇਂ ਗੁਰੂ ਕ੍ਰਿਪਾ ਸਦਕਾ ਹੀ ਹੁੰਦੀ ਹੈ। ਇਹ ਬਹੁਤ ਅਨਮੋਲ ਹੈ, ਖੰਡਿਉਂ ਤਿੱਖੀ ਤੇ ਵਾਲ ਦੀ ਮੋਟਾਈ ਤੋਂ ਨਿੱਕੀ ਹੈ। ਗੁਰ ਸਿੱਖੀ ਲਈ ਹੰਕਾਰ ਰਹਿਤ, ਗੁਰ ਸ਼ਬਦ ਨਾਲ ਪ੍ਰੇਮ, ਖਿਮਾ, ਧੀਰਜ, ਨਿਮਰਤਾ ਤੇ ਪਰਉਪਕਾਰ ਦੀ ਧਾਰਨਾ ਮਨ ਵਿੱਚ ਚਾਹੀਦੀ ਹੈ। ਇਹ ਸਾਧ ਸੰਗਤ ਵਿੱਚੋਂ ਉਪਜਦੀ ਹੈ। ਇਸ ਲਈ ਮਾਪਿਆਂ ਦਾ ਫ਼ਰਜ਼ ਬਣਦਾ ਹੈ ਕਿ ਬੱਚਿਆਂ ਨੂੰ ਸ਼ੁਰੂ ਤੋਂ ਹੀ ਗੁਰਦੁਆਰੇ ਲਿਜਾਣਾ ਚਾਹੀਦਾ ਹੈ। ਉਨ੍ਹਾਂ ਨੂੰ ਭਾਈ ਤਾਰੂ ਸਿੰਘ ਵਰਗੇ ਮਹਾਨ ਗੁਰਸਿੱਖ ਜਿਸ ਨੇ ਖੋਪਰੀ ਤਾਂ ਲੁਹਾ ਲਈ ਪਰ ਕੇਸ ਨਹੀਂ ਕਟਵਾਏ ਦੇ ਇਤਿਹਾਸ ਅਤੇ ਹੋਰ ਕੁਰਬਾਨੀਆਂ ਭਰੇ ਸਿੱਖ ਇਤਿਹਾਸ ਤੋਂ ਜਾਣੂੰ ਕਰਵਾਉਣਾ ਚਾਹੀਦਾ ਹੈ। ਅਜੇ ਵੀ ਕੌਮ ਅੰਦਰ ਡੁਲ੍ਹਿਆਂ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਸਿਆਣਾ ਇਨਸਾਨ ਉਹੀ ਹੁੰਦਾ ਹੈ ਜਿਹੜਾ ਭੁਲਿਆ ਹੋਇਆ ਆਪਣੇ ਘਰ ਵਾਪਸ ਆ ਜਾਵੇ।

ਬੱਚਾ ਬੇਸਮਝੀ ਅਤੇ ਅਣਭੋਲਤਾ ਕਾਰਨ ਕਈ ਵਾਰ ਗਲਤੀ ਕਰ ਬੈਠਦਾ ਹੈ। ਬੱਚਾ ਤਾਂ ਕੀ ਵੱਡੇ ਵੱਡੇ ਬੰਦੇ ਗਲਤੀ ਕਰ ਬੈਠਦੇ ਹਨ।ਜਿਵੇਂ ਬੱਚਿਆਂ ਦੀ ਸੋਚ ਹੈ ਕਿ ਬਾਹਰਲੇ ਮੁਲਕ 'ਚ ਪਹੁੰਚਣ ਲਈ ਦਾੜ੍ਹੀ ਕੇਸ ਕਟਾਉਣ ਨਾਲ ਹੀ ਵੀਜ਼ਾ ਮਿਲ ਸਕਦਾ ਹੈ। ਇਤਿਹਾਸਕ ਤੱਥ ਹਨ ਕਿ ਪ੍ਰੋਫੈਸਰ ਪੂਰਨ ਸਿੰਘ ਜੀ ਜਦੋਂ ਜਾਪਾਨ ਕਮਿਸਟ੍ਰੀ ਦੀ ਡਿਗਰੀ ਪ੍ਰਾਪਤ ਕਰਨ ਲਈ ਗਏ ਤਾਂ ਉੱਥੇ ਜਾ ਕੇ ਦਾੜ੍ਹੀ-ਕੇਸ ਕਟਵਾ ਦਿੱਤੇ। ਮੁੱਢ ਤੋਂ ਹੀ ਪ੍ਰੋਫੈਸਰ ਸਾਹਿਬ ਬਹੁਤ ਲਾਇਕ, ਦਿਮਾਗੀ ਅਤੇ ਮਿਹਨਤੀ ਸਨ। ਸੰਨ ੧੯੧੩ ਦੀ ਗੱਲ ਹੈ ਕਿ ਸਿਆਲਕੋਟ ਵਿਖੇ ਚੀਫ ਖ਼ਾਲਸਾ ਦੀਵਾਨ ਵਾਲਿਆਂ ਨੇ 'ਸਿੱਖ ਐਜੂਕੇਸ਼ਨਲ ਕਾਨਫ਼ਰੰਸ' ਕਰਨ ਲਈ ਸਮਾਂ ਆਯੋਜਿਤ ਕਰ ਲਿਆ। ਜਦੋਂ ਬੁਲਾਰਿਆਂ ਨੂੰ ਬੁਲਾਉਣ ਬਾਰੇ ਗੱਲਬਾਤ ਹੋਈ ਤਾ ਕਈਆਂ ਨੇ ਸੁੱਝਾ ਦਿੱਤਾ ਕਿ ਪ੍ਰੋਫੈਸਰ ਪੂਰਨ ਸਿੰਘ ਨੂੰ ਵੀ ਬੁਲਾਰਿਆਂ ਦੀ ਸੂਚੀ ਵਿੱਚ ਸ਼ਾਮਲ ਕਰੋ। ਪਰ ਕਈਆਂ ਨੇ ਵਿਰੋਧ ਕੀਤਾ ਕਿ ਉਹ ਤਾਂ ਸਵਾਮੀ ਰਾਮ ਤੀਰਥ ਦੇ ਮਗਰ ਲੱਗ ਕੇ ਸਿੱਖੀ ਮਾਰਗ ਤੋਂ ਦੂਰ ਚਲਿਆ ਗਿਆ ਹੈ। ਆਖਿਰ ਫੈਸਲਾ ਹੋ ਗਿਆ ਕਿ ਪ੍ਰੋਫੈਸਰ ਪੂਰਨ ਸਿੰਘ ਬਹੁਤ ਗਿਆਨਵਾਨ ਹੈ, ਸਿੱਖੀ ਦੇ ਅਸੂਲਾਂ ਦੀ ਕਾਫੀ ਵਾਕਫੀਅਤ ਰੱਖਦਾ ਹੈ ਉਸ ਨੂੰ ਸੱਦਾ ਭੇਜ ਦਿਉ।

ਕਾਨਫਰੰਸ ਦੌਰਾਨ ਪ੍ਰੋਫੈਸਰ ਪੂਰਨ ਸਿੰਘ ਨੇ ਬਹੁਤ ਹੀ ਪ੍ਰਭਾਵਸ਼ਾਲੀ ਭਾਸ਼ਣ ਦਿੱਤਾ ਜੋ ਸਰੋਤਿਆਂ ਦੇ ਹਿਰਦੇ ਨੂੰ ਵਿੰਨ੍ਹ ਗਿਆ। ਭਾਸ਼ਣ ਦੇਣ ਉਪਰੰਤ ਪ੍ਰੋਫੈਸਰ ਸਾਹਿਬ ਭਾਈ ਵੀਰ ਸਿੰਘ ਜੀ ਕੋਲ ਆ ਬੈਠੇ। ਭਾਈ ਸਾਹਿਬ ਨੇ ਪ੍ਰੋਫੈਸਰ ਪੂਰਨ ਸਿੰਘ ਨੂੰ ਸ਼ਾਬਾਸ਼ੇ ਵੀ ਦਿੱਤੀ ਅਤੇ ਰਾਤ ਦੇ ਖਾਣੇ ਤੇ ਆਪਣੇ ਘਰ ਬੁਲਾਇਆ। ਖਾਣੇ ਦੌਰਾਨ ਭਾਈ ਸਾਹਿਬ ਨੇ ਗੁਰਬਾਣੀ ਦੇ ਦ੍ਰਿਸ਼ਟਾਂਤ ਜਿਵੇਂ 'ਆਪ ਨ ਕਰੈ ਅਵਰ ਉਪਦੇਸੈ" ਦੇ ਕੇ ਪ੍ਰੋਫੈਸਰ ਸਾਹਿਬ ਨੂੰ ਸਮਝਾਉਣਾ ਕੀਤਾ। ਪ੍ਰੋਫੈਸਰ ਪੂਰਨ ਸਿੰਘ ਨੇ ਘਰ ਆ ਕੇ ਆਪਣੀ ਪਤਨੀ ਮਾਇਆ ਦੇਵੀ ਨੂੰ ਆਖਿਆ, "ਅੱਜ ਤੋਂ ਮੈਂ ਦਾੜ੍ਹੀ ਕੇਸ ਨਹੀਂ ਕਟਵਾਉਣੇ"। ਪਤਨੀ ਨੇ ਕਿਹਾ, "ਜੋ ਗਲਤੀ ਤੁਸੀਂ ਕਰ ਲਈ ਉਹ ਠੀਕ ਹੈ। ਜੇਕਰ ਹੁਣ ਕੇਸ ਰੱਖ ਵੀ ਲਏ ਤਾਂ ਸਿੱਖ ਕੌਮ ਨੇ ਤੁਹਾਨੂੰ ਮੁਆਫ਼ ਨਹੀਂ ਕਰਨਾ। ਜੇ ਕੇਸ ਰੱਖ ਕੇ ਫੇਰ ਕਟਵਾ ਲਏ ਤਾਂ ਪਤਾ ਨਹੀਂ ਕਿੰਨੇ ਪਾਪਾਂ ਦੇ ਭਾਗੀ ਬਣ ਜਾਵੋਗੇ"। ਪ੍ਰੋਫੈਸਰ ਪੂਰਨ ਸਿੰਘ ਨੇ ਕਿਹਾ, "ਮਾਇਆ ਦੇਵੀ! ਹੁਣ ਇੱਕ ਬਹੁਤ ਹੀ ਦਿਆਨਤਦਾਰ ਸਿੱਖ ਭਾਈ ਵੀਰ ਸਿੰਘ ਨੇ ਮੇਰੇ ਕੇਸਾਂ ਨੂੰ ਛੂਹ ਕੇ ਮੈਨੂੰ ਅਸ਼ੀਰਵਾਦ ਦਿੱਤਾ ਹੈ। ਇਸ ਲਈ ਮੈਂ ਹੁਣ ਆਪਣੇ ਕੇਸਾਂ ਨੂੰ ਨਾਈ ਦੇ ਹੱਥ ਨਹੀਂ ਫੜਾਵਾਂਗਾ। ਪ੍ਰੋਫੈਸਰ ਪੂਰਨ ਸਿੰਘ ਨੇ ਇਸ ਸਾਰੀ ਗਾਥਾ ਨੂੰ ਇੱਕ ਕਵਿਤਾ ਵਿੱਚ ਪਰੋ ਦਿੱਤਾ ਜੋ ਆਉਣ ਵਾਲੀਆਂ ਨਸਲਾਂ ਲਈ ਇੱਕ ਚਾਨਣ ਮੁਨਾਰਾ ਬਣ ਗਈ। ਉਪਰੰਤ ਪ੍ਰੋਫੈਸਰ ਸਾਹਿਬ ਪੂਰਨ ਗੁਰ ਸਿੱਖ ਸਜ ਗਏ। ਉਹਨਾਂ ਬਹੁਤ ਹੀ ਵਿਦਵਤਾ ਭਰਪੂਰ ਲਿਖਤਾਂ ਲਿਖੀਆਂ ਜਿਨ੍ਹਾਂ ਦੀਆਂ ਮਿਸਾਲਾਂ ਅੱਜ ਵੀ ਸਿੱਖ ਵਿਦਵਾਨ ਦਿੰਦੇ ਹਨ।

ਇੱਕ ਹੋਰ ਬੜੀ ਦਿਲਚਸਪ ਘਟਨਾ ਜੋ ਦਾਸ ਨਾਲ ਕੰਮ ਕਰ ਰਹੇ ਪ੍ਰੋਫੈਸਰ ਨੇ ਆਪਣੀ ਹੱਡ-ਬੀਤੀ ਦੱਸੀ। ਉਹ ਪ੍ਰੋਫੈਸਰ ਜਦੋਂ ਬੀ. ਐਸ. ਸੀ. ਕਰ ਰਿਹਾ ਸੀ ਉਸ ਸਮੇਂ ਅਗਿਆਨ ਵਸ ਹੋ ਕੇ ਉਸ ਨੇ ਦਾੜ੍ਹੀ ਕੇਸ ਕਟਾਏ ਹੋਏ ਸਨ। ਇੱਕ ਵਾਰ ਜਦੋਂ ਉਹ ਬੱਸ ਉੱਤਰ ਕੇ ਆਪਣੇ ਪਿੰਡ ਜਾਣ ਲਈ ਟੈਂਪੂ ਵਿੱਚ ਬੈਠਾ ਸੀ ਤਾਂ ਇੱਕ ਔਰਤ ਆਈ। ਉਸ ਔਰਤ ਨੇ ਉਸ ਨੂੰ ਆਖਿਆ, "ਭਈਆ! ਪਰੇ ਨੂੰ ਹੋ ਜਾ, ਮੈਂ ਇੱਥੇ ਬੈਠਣਾ ਹੈ"। ਉਹ ਕਹਿੰਦਾ, "ਉਸ ਔਰਤ ਦੇ ਕਹੇ ਸ਼ਬਦ ਮੇਰੇ ਮਨ ਤੇ ਹਥਿਆਰ ਦੀ ਤਰ੍ਹਾਂ ਵੱਜੇ। ਮੈਂ 'ਭਈਆ' ਸ਼ਬਦ ਸੁਣ ਕੇ ਬਹੁਤ ਹੇਠੀ ਮਹਿਸੂਸ ਕੀਤੀ। ਬਸ ਉਸ ਦਿਨ ਤੋਂ ਮਨ ਵਿੱਚ ਧਾਰ ਲਿਆ ਕਿ ਹੁਣ ਦਾੜ੍ਹੀ ਕੇਸ ਨਹੀਂ ਕਟਾਉਣੇ"।ਉਪਰੰਤ ਉਹ ਪ੍ਰੋਫੈਸਰ ਇੰਗਲੈਂਡ ਵਿਖੇ ਪੀ ਐਚ ਡੀ ਵੀ ਕਰ ਆਇਆ। ਰੂਸ ਵਿੱਚ ਵੀ ਕੁੱਝ ਸਮਾਂ ਨੌਕਰੀ ਕਰ ਆਇਆ ਪਰ ਪੂਰਨ ਕੇਸਾਧਾਰੀ ਹੈ। ਭਾਵ ਮਨ ਨੂੰ ਲੱਗੀ ਠੋਕਰ ਬੰਦੇ ਦਾ ਜੀਵਨ ਬਦਲ ਦਿੰਦੀ ਹੈ। ਹੁਣ ਉਸ ਨੂੰ ਸਰਦਾਰ ਕਹਿ ਕੇ ਬੁਲਾਇਆ ਜਾਂਦਾ ਹੈ।

ਇੰਵ ਸਿੱਖ ਇਤਿਹਾਸ ਅੰਦਰ ਬਹੁਤ ਗਾਥਾਵਾਂ ਹਨ ਜਿਨ੍ਹਾਂ ਨੇ ਪਤਿਤ ਹੋਏ ਸਿੱਖਾਂ ਦੀ ਸੋਚ ਬਦਲ ਦਿੱਤੀ। ਇਹਨਾਂ 'ਚੋਂ ਕੁਝ ਕੁ ਦਾਸ ਵੱਲੋਂ ਲਿਖੀ ਪੁਸਤਕ 'ਖ਼ਾਲਸੋ ਬੇਕੀਨਾ ਗੁਰੂ ਗੋਬਿੰਦ ਸਿੰਘ' ਦੇ ਅਧਿਆਇ ੮ 'ਪੰਜ ਕਕਾਰ ਅਤੇ ਦਸਤਾਰ' ਵਿੱਚ ਦਰਜ਼ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਸਿੱਖੀ ਵਿੱਚ ਪਰਪੱਕ ਰਹਿਣ ਲਈ ਸਮੇਂ ਸਮੇਂ ਤੇ ਹੁਕਮਨਾਮੇ ਭੇਜੇ। ਇੱਕ ਹੁਕਮਨਾਮਾ ਕਾਬਲ ਦੀ ਸੰਗਤ ਨੂੰ ਭੇਜਿਆ ਜਿਸ ਦੇ ਸ਼ਬਦ ਸਨ:

## ੧ੴ ਸਤਿਗੁਰੂ ਜੀ ਸਹਾਇ॥

ਸਰਬਤ ਸੰਗਤ ਕਾਬਲ ਗੁਰੂ ਰਖੇਗਾ। ਤੁਸਾਂ ਉਤੇ ਸਾਡੀ ਬਹੁਤ ਖੁਸ਼ੀ ਹੈ। ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ, ਕੇਸ ਰਖਣੇ, ਇਹ ਸਾਡੀ ਮੋਹਰ ਹੈ। ਕਛ, ਕ੍ਰਿਪਾਨ ਦਾ ਵਿਸਾਹ ਨਹੀਂ ਕਰਨਾ, ਸਰਬ ਲੋਹ ਦਾ ਕੜਾ ਹਥ ਰਖਣਾ, ਦੋਨੋ ਵਕਤ ਕੇਸਾਂ ਦੀ ਪਾਲਣਾ ਕਰਨੀ, ਸਰਬ ਸੰਗਤ ਅਭਾਖਿਆ ਦਾ ਕੁੱਠਾ ਖਾਵੇ ਨਾਹੀ, ਤਮਾਕੂ ਨ ਵਰਤਨਾ, ਭਾਦਨੀ ਤਥਾ ਕੰਨਿਆ ਮਾਰਨ ਵਾਲੇ ਸੇ ਮਿਲਾਪ ਨ ਰਖੇ, ਗੁਰਬਾਣੀ ਪੜ੍ਹਨੀ, ਵਾਹਿਗੁਰੂ ਵਾਹਿਗੁਰੂ ਜਪਨਾ, ਗੁਰੂ ਕੀ ਰਹਿਤ ਰਖਣੀ।

੨੬ ਜੇਠ ਸੰਮਤ ੧੭੫੬

ਰਹਿਤਨਾਮੇ ਵੀ ਕੇਸਾਂ ਦੀ ਸੰਭਾਲ ਤੇ ਜੋਰ ਦੇ ਰਹੇ ਹਨ:

ਹਜ਼ੂਰੀ ਰਹਿਤਨਾਮਾ ਕ੍ਰਿਤ ਭਾਈ ਚਉਪਾ ਸਿੰਘ ਅਨੰਦਪੁਰ (੧੧੦੨)
*ਸਿਖੀ ਕੇਸਾਂ ਸੁਆਸਾਂ ਕੀ।*
ਸ੍ਰੀ ਗੁਰੂ ਸੋਭਾ ਕ੍ਰਿਤ ਸ੍ਰੀ ਚੰਦਰ ਸੈਨ ਸੈਨਾਪਤੀ ਵਜੀਰਾਬਾਦ (੧੭੧੧)
*ਮਾਨੇਗਾ ਹੁਕਮ ਸੋ ਤੋ ਹੋਵੇਗਾ ਸਿਖ ਸਹੀ।*
*ਨਾ ਮਾਨੇਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ.....*
*ਹੁਕਾ ਨਾ ਪੀਵੇ, ਸੀਸ ਦਾੜ੍ਹੀ ਨਾ ਮੁੰਡਾਵੇ*
*ਸੋ ਤੇ ਵਾਹਿਗੁਰੂ ਵਾਹਿਗੁਰੂ ਗੁਰੂ ਜੀ ਕਾ ਖਾਲਸਾ।*
ਗੁਰ ਬਿਲਾਸ ਪਾਤਸ਼ਾਹੀ ੧੦ ਕ੍ਰਿਤ ਭਾਈ ਸੁਖਾ ਸਿੰਘ, ਅਨੰਦਪੁਰ (੧੭੯੭)
*ਬਿਨਾ ਸ਼ਸਤ੍ਰ ਕੇਸੰ, ਨਰੰ ਭੇਡ ਜਾਨੋ।*
*ਗਹੈ ਕਾਨ ਤਾ ਕੋ , ਕਿਤੇ ਲੈ ਸਿਧਾਨੋ।*
ਰਹਿਤਨਾਮਾ ਕ੍ਰਿਤ ਭਾਈ ਪ੍ਰਹਿਲਾਦ ਸਿੰਘ ਨਾਂਦੇੜ (੧੭੦੮)
*ਰਹਿਣੀ ਰਹੇ ਸੋਈ ਸਿਖ ਮੇਰਾ। ਉਹ ਸਾਹਿਬ ਮੈਂ ਉਸ ਕਾ ਚੇਰਾ।*

ਦੁਨੀਆਂ ਦੇ ਮਹਾਨ ਵਿਦਵਾਨ ਅਤੇ ਪ੍ਰਸਿੱਧ ਲਿਖਾਰੀ ਮਿਸਟਰ ਆਰਨੋਲਡ ਟਾਇਨਬੀ ਨੇ ੨੦ ਵੀਂ ਸਦੀ ਅੰਦਰ ਮਨੁੱਖਤਾ ਦੀ ਤਵਾਰੀਖ ੨੦ ਭਾਗਾਂ ਵਿੱਚ ਲਿਖੀ ਹੈ। ਜਦੋਂ ਯੂ ਐਨ ਓ ਜਿਹੜੀ ਸੰਸਾਰ ਭਰ ਦੀ ਕੇਂਦਰੀ ਜਮਾਤ ਹੈ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਕੁਝ ਬਾਣੀਆਂ ਦਾ ਉਲੱਥਾ ਅੰਗਰੇਜ਼ੀ ਅਤੇ ਹੋਰ ਕਈ ਬੋਲੀਆਂ ਵਿੱਚ

ਛਪਾਇਆ ਤਾਂ ਇਸ ਗ੍ਰੰਥ ਦੇ ਤਿਆਰ ਹੋਣ ਉਪਰੰਤ ਇਸ ਦਾ ਮੁੱਖ ਬੰਦ ਲਿਖਣ ਲਈ ਅਮਰੀਕਾ ਦੇ ਪ੍ਰਸਿੱਧ ਇਤਿਹਾਸਕਾਰ ਮਿਸਟਰ, ਟਾਇਨਬੀ ਨੂੰ ਚੁਣਿਆ।

ਇੱਕ ਵਾਰ ਗੱਲਬਾਤ ਦੌਰਾਨ ਇੱਕ ਅਮਰੀਕਨ ਔਰਤ ਨੇ ਮਿਸਟਰ ਟਾਇਨਬੀ ਤੋਂ ਪੁੱਛਿਆ ਕਿ ਤੁਸੀਂ ਸੰਸਾਰ ਦੇ ਸਾਰੇ ਧਰਮਾਂ ਦੇ ਲੋਕਾਂ ਬਾਰੇ ਖੋਜ ਕਰ ਕੇ ਲਿਖਿਆ ਹੈ। ਲਿਖਣ ਤੋਂ ਪਹਿਲਾਂ ਤੁਸੀਂ ਵੱਖ ਵੱਖ ਕਬੀਲਿਆਂ, ਮਜ਼ੁਬਾਂ, ਜਾਤਾਂ, ਧਾਰਮਿਕ ਫਲਸਫੇ ਅਤੇ ਉਨ੍ਹਾਂ ਦੀ ਰਹਿਣੀ-ਬਹਿਣੀ ਤੇ ਰਸਮਾਂ-ਰਿਵਾਜਾਂ ਨੂੰ ਤੱਕਿਆ ਹੈ। ਇਸ ਤਜ਼ਰਬੇ ਦੇ ਆਧਾਰ ਤੇ ਕੀ ਤੁਸੀਂ ਮੈਨੂੰ ਦੱਸ ਸਕਦੇ ਹੋ ਕਿ ਦੁਨੀਆਂ ਵਿੱਚ ਸਭ ਤੋਂ ਸੁਹਣਾ ਮਨੁੱਖ ਕੌਣ ਅਤੇ ਕਿਹੜਾ ਹੈ? ਮਿਸਟਰ ਟਾਇਨਬੀ ਨੇ ਜਵਾਬ ਵਿੱਚ ਇੱਕੋ ਦਮ ਕਿਹਾ, " ਖੁਲ੍ਹੀ ਦਾੜ੍ਹੀ ਵਾਲਾ ਪੂਰਨ ਗੁਰ ਸਿੱਖ"। ਉਹ ਔਰਤ ਸੁਣ ਕੇ ਹੈਰਾਨ ਹੋਈ ਅਤੇ ਨਾਲ ਲਗਦਿਆਂ ਹੀ ਉਸ ਨੇ ਦੂਜਾ ਸਵਾਲ ਕਰ ਦਿੱਤਾ, ਕਿ ਦੁਨੀਆਂ ਵਿੱਚ ਸਭ ਤੋਂ ਬਦਸੂਰਤ ਮਨੁੱਖ ਤੁਹਾਨੂੰ ਕਿਹੜਾ ਲੱਗਿਆ। ਉੱਤਰ ਵਿੱਚ ਮਿਸਟਰ ਟਾਇਨਬੀ ਨੇ ਆਖਿਆ, "ਉਹ ਸਿੱਖ ਜਿਸ ਨੇ ਕੇਸ ਦਾੜ੍ਹੀ ਮੁੰਨੀ ਹੋਈ ਹੈ"।

## ਦਸਤਾਰ
## (ਸਿੱਖ ਦੇ ਸਿਰ ਦਾ ਤਾਜ)

ਕੇਸ ਜੋ ਬੰਦੇ ਦੇ ਸਿਰ ਤੇ ਸੁਭਾਇਮਾਨ ਹਨ ਤੇ ਜਿਨ੍ਹਾਂ ਅੰਦਰ ਨੂਰੀ ਪ੍ਰਕਾਸ਼ ਹੈ ਉਨ੍ਹਾਂ ਨੂੰ ਢਕ ਕੇ ਰੱਖਣਾ ਬਹੁਤ ਜ਼ਰੂਰੀ ਹੈ। ਇਹ ਕੇਸ ਦਸਤਾਰ ਨਾਲ ਹੀ ਚੰਗੀ ਤਰ੍ਹਾਂ ਢਕੇ ਜਾ ਸਕਦੇ ਹਨ। 'ਦਸਤਾਰ' ਫਾਰਸੀ ਦਾ ਲਫ਼ਜ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਦਸਤਾਰ ਦੀ ਸੰਗਯਾ 'ਪੱਗ' ਲਿਖੀ ਹੈ। ਵੱਖ ਵੱਖ ਇਲਾਕਿਆਂ ਵਿੱਚ ਪੱਗ ਨੂੰ ਸਰਬੰਦ, ਸ਼ਮਲਾ, ਸਾਫ਼ਾ, ਸੇਲਾ, ਉਸਨੀਕ, ਪਗਰੀ, ਪਗੜੀ, ਪਗਿਯਾ, ਪਾਗ, ਮੁਰੈਠਾ ਆਦਿ ਵੀ ਕਿਹਾ ਜਾਂਦਾ ਹੈ। ਅਰਬੀ ਭਾਸ਼ਾ ਵਿੱਚ ਦਸਤਾਰ ਨੂੰ ਇਮਾਮਾ (ਬਜ਼ੁਰਗੀ ਸਿਆਣਪ) ਅਤੇ ਫ਼ਾਰਸੀ ਵਿੱਚ ਦੁਲਬੰਦ ਕਹਿੰਦੇ ਹਨ।ਤੁਰਕੀ ਦੇ ਲੋਕ ਇਸ ਨੂੰ ਤੁੱਲਬੰਦ, ਅੰਗਰੇਜ਼ ਟਰਬਨ, ਇਤਾਲਵੀ ਜਬਾਨ ਵਾਲੇ ਟਰਬੈਂਟ ਅਤੇ ਫਰਾਂਸੀਸੀ ਟਰਬੰਟ ਕਹਿੰਦੇ ਹਨ। ਇਟੈਲੀਅਨ, ਸਪੈਨਿਸ਼, ਪੁਰਤਗੇਜੀ ਤੇ ਜਰਮਨ ਵਾਲੇ ਪੱਗ ਨੂੰ ਟਰਬਾਂਡੇ ਅਤੇ ਡੱਚ ਲੋਕ ਕੁਲਬੰਦ ਕਹਿੰਦੇ ਹਨ। ਖ਼ਾਲਸਾ ਦਸਤਾਰ ਦੀ ਥਾਂ 'ਦਸਤਾਰਾ' ਸ਼ਬਦ ਵਰਤਦਾ ਹੈ ਅਤੇ ਨਿਹੰਗ ਸਿੰਘ ਇਸ ਨੂੰ 'ਦਮਾਲਾ' ਕਹਿੰਦੇ ਹਨ।ਦਸਤਾਰਧਾਰੀ ਨੂੰ 'ਦਸਤੇ ਯਾਰ' ਅਰਥਾਤ ਸਾਰੇ ਜਗਤ ਦਾ ਯਾਰ ਮੰਨਿਆ ਜਾਂਦਾ ਹੈ। ਜਿਸ ਇਨਸਾਨ ਨੇ ਦਸਤਾਰ ਨੂੰ ਅਪਣਾ ਲਿਆ ਸਮਝੋ ਉਸ ਨੇ ਕਰਤਾਰ ਨੂੰ ਅਪਣਾ ਲਿਆ ਹੈ।

ਸਿੱਖੀ ਅੰਦਰ ਦਸਤਾਰ ਹੀ ਸਿੱਖ ਦੀ ਪਹਿਚਾਨ ਹੈ। ਇਹ ਇੱਕ ਅਜਿਹਾ ਧਾਰਮਿਕ ਚਿੰਨ੍ਹ ਹੈ। ਜਿਸ ਦਾ ਸਮਾਜ ਅੰਦਰ ਬਹੁਤ ਹੀ ਸਤਿਕਾਰ ਵਾਲਾ ਸਥਾਨ ਹੈ।

ਇਹ ਗੁਰੂ ਵੱਲੋਂ ਬਖਸ਼ਿਆ ਸਿੱਖੀ ਨਿਸ਼ਾਨ ਹੈ, ਸਿੱਖ ਦੀ ਆਨ, ਸ਼ਾਨ ਤੇ ਜਿੰਦ ਜਾਨ ਹੈ। ਲੱਖਾਂ ਬੰਦਿਆਂ 'ਚ' ਖੜ੍ਹਾ ਦਸਤਾਰਧਾਰੀ ਸਰਦਾਰ ਪਛਾਣਿਆ ਜਾ ਸਕਦਾ ਹੈ।

ਕਵੀ ਡਾ. ਇੰਦਰਜੀਤ ਸਿੰਘ ਵਾਸੂ ਨੇ ਦਸਤਾਰ ਸੰਬੰਧੀ ਬਹੁਤ ਸੁੰਦਰ ਲਿਖਿਆ ਹੈ:

*ਸਾਬਤ ਸੂਰਤ ਸੁਹਣੀ ਬਖਸ਼ ਦਿੱਤੀ,*
*ਆਪ ਗੁਰੂਆਂ ਨੇ ਸਾਬਤ ਕਿਰਦਾਰ ਵਿੱਚੋਂ।*
*ਸਿੱਖੀ ਚਮਕਦੀ ਤੇਰੀ ਨੁਹਾਰ ਵਿੱਚੋਂ,*
*ਸਿੱਖੀ ਬੋਲਦੀ ਤੇਰੀ ਦਸਤਾਰ ਵਿੱਚੋਂ।*

ਇਹ ਦਸਤਾਰ ਸਿੱਖ ਦੀ ਉੱਚੀ ਤੇ ਸੁੱਚੀ ਸਖਸ਼ੀਅਤ ਦਾ ਪ੍ਰਗਟਾਵਾ ਕਰਾਉਂਦੀ ਹੈ। ਵਿਦਵਾਨਾਂ ਅਤੇ ਗੁਣੀ ਗਿਆਨੀਆਂ ਨੇ ਬੰਦੇ ਦੀ ਮਨੋਹਰ ਹਸਤੀ ਦੇ ਤਿੰਨ ਗੁਣ ਮੰਨੇ ਹਨ, ਜਿਵੇਂ ਕਿ ਗੁਫ਼ਤਾਰ (ਗੱਲਬਾਤ), ਰਫ਼ਤਾਰ (ਚਾਲ-ਢਾਲ) ਤੇ ਦਸਤਾਰ (ਦੇਖਣੀ-ਪੇਖਣੀ)। ਭਗਤ ਨਾਮ ਦੇਵ ਜੀ ਨੂੰ ਪਰਮਾਤਮਾ ਦੇ ਪ੍ਰਤੱਖ ਰੂਪ ਵਿੱਚ ਕਈ ਵਾਰ ਦਰਸ਼ਨ ਹੋਏ। ਉਨ੍ਹਾਂ ਨੇ ਪਰਮਾਤਮਾ ਦੇ ਸਰੂਪ ਸੰਬੰਧੀ ਸ਼ਬਦ ਉਚਾਰਨ ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਹੈ:

*ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥ (੭੨੭)*

ਭਗਤ ਕਬੀਰ ਜੀ ਤੇ ਸ਼ੇਖ ਫਰੀਦ ਜੀ ਵੀ ਆਪਣੇ ਸ਼ਬਦਾਂ ਵਿੱਚ ਪੱਗ ਦਾ ਜਿਕਰ ਕਰਦੇ ਹਨ:

*ਜਹ ਸਿਰ ਰਚਿ ਰਚਿ ਬਾਂਧਤ ਪਾਗ॥*
*ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥ (੧੩੭੯)*

ਗੁਰੂ ਸਾਹਿਬਾਨ ਨੇ ਵੀ ਬਾਣੀ ਅੰਦਰ ਦਸਤਾਰ ਸੰਬੰਧੀ ਅੰਕਿਤ ਕੀਤਾ ਹੈ:

*ਸਾਬਤ ਸੂਰਤਿ ਦਸਤਾਰ ਸਿਰਾ॥ (੧੦੮੪)*

ਭਾਵ ਐ ਗੁਰੂ ਦੇ ਸਿੱਖਾ ਆਪਣੀ ਸਾਬਤ ਸੂਰਤ (ਦਾੜ੍ਹੀ-ਕੇਸ) ਰੱਖ ਕੇ ਸਿਰ ਤੇ ਦਸਤਾਰ ਸਜਾ ਕੇ ਰੱਖ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਜੋਤ ਅਤੇ ਜੁਗਤਿ ਭਾਈ ਲਹਿਣੇ (ਸ੍ਰੀ ਗੁਰੂ ਅੰਗਦ ਦੇਵ ਜੀ) ਵਿੱਚ ਪ੍ਰਵੇਸ਼ ਕੀਤੀ ਤਾਂ ਉਹਨਾਂ ਆਪਣੇ ਨੂਰਾਨੀ ਵਾਰਿਸ ਨੂੰ ਦਸਤਾਰ, ਸਿਰਪਾਉ ਵਜੋਂ ਸੌਂਪੀ। ਇਤਿਹਾਸਕ ਜ਼ਿਕਰ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਆਪਣੇ ਅਨਿੰਨ ਸੇਵਕ ਭਾਈ ਅਮਰਦਾਸ ਜੀ ਨੂੰ ਸਾਰੇ ਸਾਲ ਦੀ ਅਪਾਰ ਤੇ ਅਗਾਧ ਸੇਵਾ ਤੋਂ ਪ੍ਰਸੰਨ ਹੋ ਕੇ ਹਰ ਸਾਲ ਦਸਤਾਰ ਸਿਰਪਾਉ ਸਦਕਾ ਬਖਸ਼ਦੇ ਸਨ ਜਿਸ ਨੂੰ ਉਹ ਸ਼ਰਧਾ ਸਹਿਤ ਸੀਸ ਤੇ ਸਜਾ ਲੈਂਦੇ ਸਨ। ਇਹ ਰੂਹਾਨੀ ਸਿਲਸਲਾ

ਗੁਰੂ ਘਰ ਅੰਦਰ ਜਾਰੀ ਰਿਹਾ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰ ਗੱਦੀ ਦੀ ਪੱਗ ਸ੍ਰੀ ਗੁਰੂ ਰਾਮ ਦਾਸ ਜੀ ਨੂੰ ਦਿੱਤੀ। ਗੁਰੂ ਰਾਮ ਦਾਸ ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਵਾਰਸ ਤੇ ਵੱਡਾ ਬੇਟਾ ਹੋਣ ਦੇ ਨਾਤੇ ਪੱਗ ਪ੍ਰਿਥੀ ਚੰਦ ਨੂੰ ਦਿੱਤੀ ਗਈ ਪਰ ਗੁਰਿਆਈ ਦੀ ਪੱਗ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪ੍ਰਾਪਤ ਹੋਈ। ਇਸ ਦੀ ਪ੍ਰਾਪਤੀ ਸੰਬੰਧੀ ਉਨ੍ਹਾਂ ਸ਼ਬਦ ਵੀ ਉਚਾਰਨ ਕੀਤਾ:

*ਹਉ ਗੋਸਾਈ ਦਾ ਪਹਿਲਵਾਨੜਾ॥ ਮੈਂ ਗੁਰ ਮਿਲ ਉਚ ਦੁਮਾਲੜਾ॥ (੧੦੮੪)*

ਭਾਵ ਮਾਲਕ ਨੇ ਮੇਰੇ ਸਿਰ ਤੇ ਐਸਾ ਮਹਾਨ ਦਮਾਲਾ ਸਜਾ ਦਿੱਤਾ ਹੈ ਅਤੇ ਆਪਣੀ ਤਾਕਤ ਬਖ਼ਸ਼ ਕੇ ਮੈਨੂੰ ਬਲਵਾਨ ਬਣਾ ਦਿੱਤਾ ਹੈ। ਇਤਿਹਾਸਕਾਰ ਮੋਹਿਸਨ ਫਾਨੀ ਆਪਣੇ ਤਵਾਰੀਖੀ ਦਸਤਾਵੇਜ਼ ਦਬਿਸਤਾਨ-ਏ-ਮੁਜ਼ਾਹਿਦ ਵਿੱਚ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਅਤੇ ਗੁਰੂ ਹਰਿ ਗੋਬਿੰਦ ਸਾਹਿਬ ਆਪਣੇ ਸਿੱਖਾਂ ਦਾ ਮਾਣ-ਤਾਣ ਪੱਗ ਦੇ ਕੇ ਕਰਿਆ ਕਰਦੇ ਸਨ। ਸ੍ਰੀ ਹਰਿ ਗੋਬਿੰਦ ਸਾਹਿਬ ਦੀ ਸ਼ਾਨ ਮੱਤੀ ਦਸਤਾਰ ਬਾਰੇ ਗੁਰੂ ਘਰ ਦੇ ਢਾਡੀ ਅਬਦੁਲਾ ਅਤੇ ਨੱਥ ਮੱਲ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਇਤਿਹਾਸਕ ਵਾਰ ਹਰ ਰੋਜ਼ ਗਾਇਨ ਕਰਦੇ ਸਨ ਜਿਸ ਦਾ ਤਰਾ-ਮਿਸਰਾ ਸੀ... 'ਪੱਗ ਤੇਰੀ ਕੀ ਜਹਾਂਗੀਰ ਦੀ'?

ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਬਾਰੇ ਭਾਈ ਨੰਦ ਲਾਲ ਪੁਰੀ ਨੇ ਇੱਕ ਸਾਖੀ ਲਿਖੀ ਹੈ। ਉਹਨਾਂ ਲਿਖਿਆ ਹੈ ਕਿ ਸਾਡੇ ਵੱਡੇ ਵਡੇਰੇ ਜਦੋਂ ਗੁਰੂ ਜੀ ਪਾਸ ਗਏ ਅਤੇ ਧਾਰਮਿਕ ਉਪਦੇਸ਼ ਦੀ ਯਾਚਨਾ ਕੀਤੀ ਤਾਂ ਉਹਨਾਂ ਇਹ ਆਖਿਆ, "ਕੇਸ ਨਹੀਂ ਕਟਵਾਉਣੇ, ਤੰਮਾਕੂ ਨਹੀਂ ਸੇਵਣਾ ਅਤੇ ਟੋਪੀ ਕਦੇ ਨਹੀਂ ਪਹਿਨਣੀ"। ਅੱਠਵੇਂ ਗੁਰੂ, ਗੁਰੂ ਹਰਿ ਕ੍ਰਿਸ਼ਨ ਜੀ ਨੇ ਦਸਤਾਰ ਦੀ ਇੱਜ਼ਤ, ਅਜ਼ਮਤ ਅਤੇ ਗੌਰਵ ਨੂੰ ਬਹਾਲ ਰੱਖਿਆ ਕਿਉਂਕਿ ਮੁਗਲ ਬਾਦਸ਼ਾਹ ਨੇ ਹੁਕਮ ਕਰ ਦਿੱਤਾ ਕਿ ਕੇਵਲ ਮੁਗਲ ਹੀ ਦਸਤਾਰ ਪਹਿਨ ਸਕਦਾ ਹੈ। ਹੁਕਮ ਵਿੱਚ ਇਹ ਵੀ ਦਰਜ ਸੀ ਕਿ ਦਸਤਾਰਧਾਰੀ ਦਾ ਸਤਿਕਾਰ ਜੋ ਨਹੀਂ ਕਰੇਗਾ ਉਹ ਸਜਾ ਦਾ ਭਾਗੀ ਹੋਵੇਗਾ। ਜਦੋਂ ਔਰੰਗਜ਼ੇਬ ਨੇ ਸਤਿਗੁਰਾਂ ਨੂੰ ਰਾਜਾ ਜੈ ਸਿੰਘ ਦੇ ਬੰਗਲੇ ਵਿੱਚ ਦਿੱਲੀ ਵਿਖੇ ਮਿਲਣਾ ਚਾਹਿਆ ਤਾਂ ਉਹਨਾਂ ਕਹਿ ਦਿੱਤਾ, "ਨਾ ਦਰਸ਼ਨ ਦੇ ਹੈਂ, ਨਾ ਦਰਸ਼ਨ ਲੇ ਹੈਂ"। ਨੌਵੇਂ ਸਤਿਗੁਰਾਂ ਨੇ ਰੱਬੀ-ਦਸਤਾਰ ਸੰਸਾਰ ਤੇ ਚਾਦਰ ਦੀ ਤਰ੍ਹਾਂ ਤਾਣ ਦਿੱਤੀ। ਇਸੇ ਕਰ ਕੇ ਹੀ ਉਨ੍ਹਾਂ ਬਾਰੇ ਇਹ ਸ਼ਬਦ ਆਖੇ ਜਾਂਦੇ ਹਨ:

*ਧੰਨ ਧੰਨ ਗੁਰੂ ਤੇਗ ਬਹਾਦਰ। ਸਗਲ ਸ੍ਰਿਸ਼ਟ ਪੈ ਢਾਪੀ ਚਾਦਰ।*

ਅਰਥਾਤ ਦਸਤਾਰ ਦੀ ਰਾਖੀ ਲਈ ਆਪਣਾ ਪਾਵਨ ਸੀਸ ਦੇ ਦਿੱਤਾ। ਦਸਵੇਂ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਾਂ ਗੁਰਦੁਆਰਾ ਪਉਂਟਾ ਸਾਹਿਬ ਵਿਖੇ ਸੁੰਦਰ ਦਸਤਾਰਾਂ ਸਜਾਉਣ ਦੇ ਮੁਕਾਬਲੇ ਕਰਾਇਆ ਕਰਦੇ ਸਨ। ਅੱਜ ਵੀ ਉਸ ਅਸਥਾਨ ਦਾ

ਨਾਂ 'ਦਸਤਾਰ ਘਾਟ' ਹੈ। ਚਮਕੌਰ ਸਾਹਿਬ ਦੀ ਅਲੌਕਿਕ ਜੰਗ ਅੰਦਰ ਗੜ੍ਹੀ 'ਚੋਂ ਨਿਕਲਣ ਤੋਂ ਪਹਿਲਾਂ ਸਤਿਗੁਰਾਂ ਨੇ ਪੰਥ ਦੇ ਨਾਂ ਤੇ ਆਪਣੀ ਦਸਤਾਰ ਸੁਨਹਿਰੀ ਕਲਗੀ ਸਮੇਤ ਭਾਈ ਸੰਗਤ ਸਿੰਘ ਜੀ ਦੇ ਸੀਸ ਤੇ ਸਜਾ ਦਿੱਤੀ ਸੀ।

## ਦਸਤਾਰਧਾਰੀਆਂ ਦੇ ਜ਼ਾਹਰੀ ਕਰਿਸ਼ਮੇ

ਦਸਤਾਰ ਸੱਚ ਦਾ ਨਗਾਰਾ ਹੈ, ਸੂਰਬੀਰਤਾ ਦਾ ਨਜ਼ਾਰਾ ਹੈ ਅਤੇ ਜਿੱਤ ਦਾ ਦਾਅਵਾ ਤੇ ਪ੍ਰਗਟਾਵਾ ਹੈ। ਇਹ ਦਸਤਾਰ ਬਲਹੀਣ ਤੇ ਕਮਜ਼ੋਰਾਂ ਨਾਲ ਖੜ੍ਹਨ ਵਾਲੀ ਅਤੇ ਦੁਸ਼ਟਾਂ ਜਾਬਰਾਂ ਨਾਲ ਲੜਨ ਵਾਲੀ ਲਲਕਾਰ ਹੈ। ਇਹ ਦਸਤਾਰ ਨਾਮ ਬਾਣੀ ਦੇ ਸ਼ਬਦ ਦੀ ਟਕਸਾਲ ਹੈ, ਯੁੱਧ ਅੰਦਰ ਖੜਕ ਰਹੇ ਖੰਡੇ ਦੀ ਢਾਲ ਹੈ ਅਤੇ ਸਿੱਖੀ ਰੂਹ ਦੀ ਸਦਾ ਲਈ ਜਗ ਰਹੀ ਮਸ਼ਾਲ ਹੈ। ਇਹ ਸੀਸ ਉੱਤੇ ਗੁੰਬਦ ਰੂਪੀ ਗੁਰੂ ਦਾ ਪਿਆਰ ਅਤੇ ਸਤਿਕਾਰ ਹੈ। ਇਹ ਭਗਤੀ ਤੇ ਸ਼ਕਤੀ ਦਾ ਸੰਗਮ ਹੋਣ ਕਰ ਕੇ ਹੱਕ, ਸੱਚ ਤੇ ਨਿਆਂ ਦੀ ਜਾਮਨ ਵੀ ਹੈ। ਇਸ ਲਈ ਇਸ ਦਸਤਾਰ ਦੀ ਸ਼ੋਭਾ ਤੇ ਆਭਾ ਬਿਆਨ ਕਰਨਾ ਹਰ ਇੱਕ ਦੇ ਵੱਸ ਤੋਂ ਬਾਹਰ ਦੀ ਗੱਲ ਹੈ। ਦਸਤਾਰਧਾਰੀ ਸਿੱਖ ਸੱਚ ਬੋਲਦਾ, ਸੱਚ ਤੇ ਖੜ੍ਹਦਾ, ਸੱਚ ਲਈ ਲੜਦਾ ਤੇ ਸੱਚ ਲਈ ਮਰਦਾ ਹੈ। ਸੱਚ ਕਿਉਂਕਿ ਆਮ ਬੰਦੇ ਨੂੰ ਕੌੜਾ ਲਗਦਾ ਹੈ ਇਸ ਲਈ ਸਮੇਂ ਦੀਆਂ ਸਰਕਾਰਾਂ ਇਸ ਨੂੰ ਟੇਢੀ ਅੱਖ ਨਾਲ ਤੱਕਦੀਆਂ ਹਨ। ਇਹ ਸਿੱਖ ਹਰ ਸਰਕਾਰ ਦੀ ਅੱਖ ਵਿੱਚ ਕੰਡੇ ਵਾਂਗ ਰੜਕਦੇ ਹਨ, ਇਹਨਾਂ ਦੇ ਖ਼ਾਤਮੇ ਲਈ ਹਰ ਸਰਕਾਰ ਨੇ ਅੱਡੀ ਚੋਟੀ ਦਾ ਜ਼ੋਰ ਲਗਾ ਲਿਆ ਪਰ ਗੁਰੂ ਸਾਹਿਬਾਨ ਦਾ ਸਾਜਿਆ ਇਹ ਹਰਿਆਵਲ ਗੁਲਦਸਤਾ ਜਿਤਨਾ ਦਬਾਇਆ ਗਿਆ ਉਤਨਾਂ ਹੀ ਵਧੇਰੇ ਹਰਾ-ਭਰਾ ਹੋ ਕੇ ਟਹਿਕ-ਮਹਿਕ ਵਿੱਚ ਆਇਆ। ਇੰਦਰਜੀਤ ਸਿੰਘ ਜੀ ਵਾਸੂ ਨੇ ਇਸੇ ਕਰ ਕੇ ਲਿਖਿਆ ਹੈ:

*ਸਾਡਾ ਸਾਰਾ ਇਤਿਹਾਸ ਦਸਤਾਰ ਦਾ ਏ, ਵੈਰੀ ਸਦਾ ਹੀ ਸਾਨੂੰ ਵੰਗਾਰਦੇ ਰਹੇ।*
*ਰਹਿਣ ਨਹੀਂ ਦੇਣਾ ਕੋਈ ਪੱਗ ਵਾਲਾ,*
*ਉਹ ਹੁਕਮ ਤੇ ਹੁਕਮ ਹੀ ਚਾੜ੍ਹਦੇ ਰਹੇ।...*
*ਅਸੀਂ ਔਖੇ ਤੋਂ ਔਖਾ ਕਾਜ ਕੀਤਾ, ਸਾਡੀ ਏਸ ਦਸਤਾਰ ਨੇ ਰਾਜ ਕੀਤਾ।*

ਪੱਗ ਦੇ ਸੰਬੰਧ ਵਿੱਚ ਸਿਆਣਿਆਂ ਤੇ ਪੰਜਾਬੀ ਭਾਸ਼ਾ ਦੇ ਵਿਦਵਾਨਾਂ ਨੇ ਬਹੁਤ ਮੁਹਾਵਰੇ ਰਚੇ ਹੋਏ ਹਨ, ਜਿਵੇਂ ਪੱਗ ਦੀ ਲਾਜ ਰੱਖਣਾ (ਇੱਜ਼ਤ ਰੱਖਣੀ)। ਮੁਸਲਮਾਨ ਕਵੀ ਸ਼ਾਹ ਮੁਹੰਮਦ ਜਿਸ ਨੇ ਸਿੰਘਾਂ ਤੇ ਗੋਰਿਆਂ ਦੀ ਜੰਗ ਨੂੰ 'ਜੰਗ ਹਿੰਦ ਪੰਜਾਬ' ਲਿਖਿਆ ਹੈ। ਇਸ ਜੰਗ ਵਿੱਚ ਇੱਕ ਪਾਸੇ ਸਿੰਘ ਸਨ ਤੇ ਦੂਜੇ ਪਾਸੇ ਅੰਗਰੇਜ਼ ਫੌਜਾਂ ਤੇ ਸਾਰਾ ਹਿੰਦੁਸਤਾਨ । ਸਿੰਘਾਂ ਦੇ ਜਰਨੈਲਾਂ ਦੀ ਦਿੱਤੀ ਜਾ ਰਹੀ ਹੱਲਾ ਸ਼ੇਰੀ ਨੂੰ ਉਹ ਇੰਵ ਬਿਆਨ ਕਰਦਾ ਹੈ:

*ਪੱਗ ਦਾੜ੍ਹੀਆਂ ਦੀ ਰੱਖੋ ਲਾਜ ਯਾਰੋ।*

ਬਾਬਾ ਬੰਦਾ ਸਿੰਘ ਜੀ ਬਹਾਦਰ ਦੇ ਨਾਲ ੭੪੦ ਸਿੰਘਾਂ ਅਤੇ ਉਸ ਦੇ ੨੬ ਜਰਨੈਲਾਂ ਨੇ ਦਿੱਲੀ ਅੰਦਰ ਸ਼ਹਾਦਤ ਦੇ ਕੇ ਪੱਗ ਦੀ ਲਾਜ ਰੱਖ ਵਿਖਾਈ। ਇਸੇ ਤਰ੍ਹਾਂ ਪੱਗ ਲਾਹੁਣੀ (ਬੇ-ਇਜ਼ਤੀ ਕਰਨਾ) ਤੇ ਪੱਗ ਨੂੰ ਹੱਥ ਪਾਉਣਾ (ਇੱਜ਼ਤ ਲਾਹੁਣੀ) ਬੜੇ ਮਸ਼ਹੂਰ ਮੁਹਾਵਰੇ ਹਨ। ਪੂਰਨ ਗੁਰਸਿੱਖ ਸਿਰ ਤੇ ਸਜੀ ਦਸਤਾਰ ਦਾ ਪੂਰਾ ਸਤਿਕਾਰ ਕਰਦਾ ਹੈ। ਮੁਹਸਨ ਫਾਨੀ ਲਿਖਦਾ ਹੈ ਕਿ ਇਹ ਗੱਲ ਮੈਂ ਆਪਣੀਆਂ ਅੱਖਾਂ ਨਾਲ ਦੇਖੀ ਹੈ ਕਿ ਲੜਾਈ ਦੇ ਮੈਦਾਨ ਅੰਦਰ ਲੜਦਿਆਂ ਸਿੱਖ ਦੁਸ਼ਮਣ ਦੀ ਪੱਗ ਸਿਰੋਂ ਨਹੀਂ ਉਤਾਰਦੇ ਸਨ। ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਦਾ ਵਰਨਣ ਕਰਦਿਆਂ ਉਹ ਲਿਖਦਾ ਹੈ ਕਿ ਲੜਦਿਆਂ ਲੜਦਿਆਂ ਜੇਕਰ ਦੁਸ਼ਮਣ ਦੀ ਦਸਤਾਰ ਉੱਤਰ ਜਾਂਦੀ ਤਾਂ ਗੁਰੂ ਸਾਹਿਬ ਤਲਵਾਰ ਦਾ ਵਾਰ ਰੋਕ ਕੇ ਆਖਦੇ, “ਭਲੇ ਮਾਣਸ! ਆਪਣੀ ਦਸਤਾਰ ਸੰਭਾਲ, ਮੈਂ ਤੇਰੀ ਇੱਜ਼ਤ ਲਾਹੁਣ ਲਈ ਜੰਗ ਵਿੱਚ ਨਹੀਂ ਆਇਆ”। ਮੌਲਵੀ ਬੂਟੇ ਸ਼ਾਹ ਆਪਣੀ ਲਿਖਤ ਤਵਾਰੀਖੇ-ਪੰਜਾਬ ਵਿੱਚ ਲਿਖਦਾ ਹੈ ਕਿ ਸਿੱਖਾਂ ਨੇ ਮੁਗਲਾਂ ਦੇ ਕਾਫ਼ਲਿਆਂ ਤੇ ਧਾਵਾ ਬੋਲਣ ਸਮੇਂ ਨਾ ਤਾਂ ਕਦੇ ਦੁਸ਼ਮਣ ਦੀ ਪਗੜੀ ਉਤਾਰੀ ਅਤੇ ਨਾ ਹੀ ਔਰਤ ਦੇ ਦੁਪੱਟੇ ਤੇ ਗਹਿਣੇ ਨੂੰ ਹੱਥ ਪਾਇਆ ਸੀ।

ਪੱਗ ਨੂੰ ਦਾਗ ਲੱਗਣਾ (ਕਲੰਕ ਲੱਗਣਾ); ਪੱਗ ਪੈਰਾਂ ਉੱਪਰ ਧਰਨੀ (ਮੁਆਫ਼ੀ ਮੰਗਣੀ); ਪੱਗ ਵਟਾ ਲੈਣੀ (ਮਿੱਤ੍ਰਤਾ ਪਾਉਣੀ); ਪੱਗ ਸੰਭਾਲਣਾ (ਸੁਚੇਤ ਹੋਣਾ) ਆਦਿ ਬਹੁਤ ਮੁਹਾਵਰੇ ਹਨ ਜੋ ਆਮ ਵਰਤੇ ਜਾਂਦੇ ਹਨ। ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਸਮੇਂ ਕਵੀ ਸ੍ਰੀ ਬੰਕੇ ਦਿਆਲ (ਸਵਰਗਵਾਸੀ) ਨੇ ਪੰਜਾਬੀ ਦਾ ਗੀਤ ਲਿਖਿਆ, ਜਿਸ ਦੇ ਬੋਲ ਸਨ, 'ਪਗੜੀ ਸੰਭਾਲ ਜੱਟਾ' । ਇਸ ਦਾ ਭਾਵ ਸੀ, ਜੇਕਰ ਆਪਾਂ ਆਪਣੀ ਇੱਜਤ ਬਚਾਉਣੀ ਹੈ ਤਾਂ ਅੰਗਰੇਜ਼ੀ ਸਰਕਾਰ ਦਾ ਬੋਰੀਆ ਬਿਸਤਰਾ ਗੋਲ ਕਰਨਾ ਜ਼ਰੂਰੀ ਹੈ। ਇਹਨਾਂ ਬੋਲਾਂ ਨੇ ਹਰ ਇੱਕ ਪੰਜਾਬੀ ਦੇ ਮਨਾ ਅੰਦਰ ਐਸਾ ਰੋਹ ਤੇ ਜੋਸ਼ ਭਰਿਆ ਕਿ ਅੰਗਰੇਜ਼ਾਂ ਨੂੰ ਭਜਾ ਕੇ ਦਮ ਲਿਆ। ਆਜ਼ਾਦੀ ਦੀ ਜੰਗ ਲਈ ਜੂਝ ਰਹੇ ਜੋਧਿਆਂ ਦੇ ਵਿੱਚੋਂ ਕਾਲੇ ਪਾਣੀ ਦੀ ਜੇਲ੍ਹ ਅੰਦਰ ੯੭ ਪ੍ਰਤੀਸ਼ਤ ਦਸਤਾਰਧਾਰੀ ਸਨ ਅਤੇ ਸ਼ਹੀਦੀ ਪ੍ਰਾਪਤ ਕਰਨ ਵਾਲਿਆਂ ਵਿੱਚ ੯੫ ਪ੍ਰਤੀਸ਼ਤ ਤੋਂ ਵੱਧ ਪਗੜੀਧਾਰੀ ਸਿੱਖ ਸਨ।

ਆਜ਼ਾਦੀ ਦੀ ਪ੍ਰਾਪਤੀ ਉਪਰੰਤ ਜਦੋਂ ਸਿੱਖਾਂ ਨੇ ਬਾਹਰਲੇ ਮੁਲਕਾਂ ਵਿੱਚ ਜਾਣਾ ਸ਼ੁਰੂ ਕੀਤਾ ਤਾਂ ਉਹਨਾਂ ਨੂੰ ਸਰਕਾਰੀ ਕਾਨੂੰਨਾਂ ਅਨੁਸਾਰ ਮੋਟਰ ਸਾਈਕਲ ਜਾਂ ਸਕੂਟਰ ਚਲਾਉਣ ਸਮੇਂ ਸਿਰ ਤੇ ਟੋਪ ਪਹਿਨਣ ਦੀ ਹਦਾਇਤ ਕੀਤੀ ਗਈ। ਸਿਰ ਤੇ ਟੋਪ ਨਾ ਪਹਿਨਣ ਵਾਲਿਆਂ ਦੇ ਪੁਲੀਸ ਚਲਾਣ ਕਰਨ ਲੱਗੀ। ਸਿੱਖਾਂ ਦੇ ਬੱਚਿਆਂ ਤੇ ਵੀ ਸਕੂਲਾਂ ਅੰਦਰ ਪਗੜੀ ਬੰਨ੍ਹ ਕੇ ਆਉਣ ਤੇ ਪਾਬੰਦੀ ਲਾਈ ਗਈ। ਇਹ ਦੇਖ ਕੇ ਨਾਮਵਰ ਸਿੱਖਾਂ ਨੇ ਇਹ ਮਸਲਾ ਅਦਾਲਤ ਵਿੱਚ ਉਠਾਇਆ। ਸਿੱਖਾਂ ਨੇ ਲਿਖ ਕੇ ਦਿੱਤਾ ਕਿ ਦਸਤਾਰ ਸਿੱਖ ਦਾ ਗੌਰਵ ਹੈ, ਆਬ ਹੈ ਤੇ ਤਾਬ ਹੈ। ਸਿੱਖ ਦਸਤਾਰ ਨਾਲ ਹੀ ਜਿਉਂਦਾ ਹੈ ਤੇ

ਦਸਤਾਰ ਸਹਿਤ ਹੀ ਮਰਦਾ ਹੈ। ਤਵਾਰੀਖ ਗੁਆਹ ਹੈ ਕਿ ਸਿੱਖਾਂ ਨੇ ਪਹਿਲੇ ਤੇ ਦੂਜੇ ਮਹਾਂ ਯੁੱਧਾਂ ਅੰਦਰ ਬਰਤਾਨੀਆਂ ਸਰਕਾਰ ਦੀ ਕਿਵੇਂ ਮੱਦਦ ਕੀਤੀ। ਇੰਗਲੈਂਡ ਦੇ ਸਾਊਥ ਹਾਲ ਇਲਾਕੇ ਜੋ ਸਿੱਖ ਵਸੋਂ ਦਾ ਗੜ੍ਹ ਹੈ ਦੇ ਮੈਂਬਰ ਪਾਰਲੀਮੈਂਟ ਮਿਸਟਰ ਸਿਡਨੀ ਬਿਡਵੈਲ ਨੇ ਇਹ ਦਸਤਾਰ ਦਾ ਮਸਲਾ ਪਾਰਲੀਮੈਂਟ ਵਿੱਚ ਉਠਾਇਆ। ਇਸ ਸੰਬੰਧੀ ੨੮ ਜਨਵਰੀ ੧੯੭੫, ੨੩ ਜਨਵਰੀ ੧੯੭੬, ੧੬ ਜੁਲਾਈ ੧੯੭੬ ਅਤੇ ੫ ਤੇ ੨੮ ਅਕਤੂਬਰ ੧੯੭੬ ਨੂੰ ਬਹੁਤ ਲੰਬੀ ਤੇ ਭਖਵੀਂ ਬਹਿਸ ਹੋਈ। ਇਸ ਬਹਿਸ ਵਿੱਚ ਮਿਸਟਰ ਮੂਬਰੇ (ਮੈਂਬਰ ਪਾਰਲੀਮੈਂਟ) ਨੇ ਆਖਿਆ ਕਿ ਸਿੱਖਾਂ ਵਰਗਾ ਅਨੁਸਾਸ਼ਨ, ਸੰਜਮ, ਵਫਾਦਾਰ ਅਤੇ ਵਚਨਬੱਧ ਕੋਈ ਹੋਰ ਨਹੀਂ ਹੋ ਸਕਦਾ। ਉਸ ਨੇ ਆਖਿਆ, "ਪਹਿਲੇ ਮਹਾਂਯੁੱਧ ਵਿੱਚ ਗੈਲੀਪੋਲੀ (ਤੁਰਕੀ) ਵਿੱਚ ੪ ਜੂਨ ੧੯੧੫ ਨੂੰ ਇੱਕ ਸਿੱਖ ਰਜਮੈਂਟ ਵਿੱਚ ੧੦ ਅਫ਼ਸਰ ਅਤੇ ੭੦੦ ਜੁਆਨ ਸਨ। ਲੜਾਈ ਦੌਰਾਨ ਕੇਵਲ ੨ ਅਫ਼ਸਰ ਅਤੇ ੭੦ ਜੁਆਨ ਹੀ ਬਚੇ ਸਨ ਬਾਕੀ ਸਭ ਸ਼ਹੀਦੀ ਪਾ ਗਏ। ਉਹ ਵਿਚਾਰੇ ਸਾਡੀ ਖ਼ਾਤਰ ਲੜੇ ਤੇ ਮਰੇ। ਮਿਸਟਰ ਬਿਡਵੈਲ ਤੇ ਮੂਬਰੇ ਦੇ ਇਹਨਾਂ ਸ਼ਬਦਾਂ ਨੇ ਪਗੜੀ ਦੀ ਜੰਗ ਜਿਤਾਈ। ਮਿਸਟਰ ਬਿਡਵੈਲ ਨੇ ਇੱਕ ਕਿਤਾਬ, "The Turban Victory" ਵੀ ਲਿਖੀ।

ਕੈਨੇਡਾ, ਅਮਰੀਕਾ ਆਦਿ ਮੁਲਕਾਂ ਵਿੱਚ ਵੀ ਸਿੱਖਾਂ ਲਈ ਉਪਰੋਕਤ ਸਮੱਸਿਆਵਾਂ ਆਈਆਂ। ਪਰ ਸੰਜੀਦਾ ਦਿਲ ਵਾਲੇ ਸਿੱਖਾਂ ਅਤੇ ਗੋਰਿਆਂ ਦੀ ਮੱਦਦ ਅਤੇ ਉੱਦਮ ਨਾਲ ਮੋਟਰ ਸਾਈਕਲ ਵਗੈਰਾ ਚਲਾਉਣ ਸਮੇਂ ਟੋਪ ਦੀ ਥਾਂ ਦਸਤਾਰ ਪਹਿਨ ਕੇ ਚਲਾਉਣ ਦੀ ਇਜ਼ਾਜਤ ਸਰਕਾਰਾਂ ਨੇ ਦੇ ਦਿੱਤੀ। ਸੰਨ ੨੦੧੦ ਵਿੱਚ ਕੈਨੇਡਾ ਦੀ ਪੁਲੀਸ ਨੇ ਮੋਟਰ ਸਾਈਕਲ ਤੇ ਸਵਾਰ ਇੱਕ ਸਿੱਖ ਦਾ ਚਲਾਣ ਕਰਨਾ ਚਾਹਿਆ। ਵਜਾ ਇਹ ਸੀ ਕਿ ਜਦ ਤੂੰ ੧੦੦ ਕਿਲੋਮੀਟਰ ਤੇ ਮੋਟਰ ਸਾਈਕਲ ਚਲਾਵੇਂਗਾ ਤਾਂ ਤੇਰੀ ਪਗੜੀ ਲਹਿ ਜਾਵੇਗੀ। ਪਰ ਉਸ ਨੌਜੁਆਨ ਸਿੱਖ ਨੇ ਦਸਤਾਰ ਪਹਿਨ ਕੇ ੧੧੦ ਕਿਲੋਮੀਟਰ ਪ੍ਰਤੀ ਘੰਟਾ ਦੀ ਰਫ਼ਤਾਰ ਤੇ ਮੋਟਰ ਸਾਈਕਲ ਚਲਾ ਕੇ ਦਿਖਾ ਦਿੱਤਾ। ਹੁਣ ਪੁਲੀਸ ਮੋਟਰ ਸਾਈਕਲ ਤੇ ਦਸਤਾਰ ਪਹਿਨ ਕੇ ਜਾ ਰਹੇ ਸਿੱਖ ਦਾ ਚਲਾਣ ਨਹੀਂ ਕਰਦੀ। ਵਿਦੇਸ਼ਾਂ ਵਿੱਚ ਨੌਕਰੀਆਂ ਲੈਣ ਲਈ ਵੀ ਦਸਤਾਰ ਦਾ ਮਸਲਾ ਬਹੁਤ ਵਾਰ ਖੜਾ ਹੋਇਆ। ਪਰ ਕਾਫ਼ੀ ਜਦੋ ਜਹਿਦ ਕਰਨ ਤੇ ਅੱਜ ਕਲ੍ਹ ਬਹੁਤ ਸਾਰੇ ਦਸਤਾਰਧਾਰੀ ਸਿੱਖ ਨੌਜੁਆਨ ਇਨ੍ਹਾਂ ਮੁਲਕਾਂ ਅੰਦਰ ਫ਼ੌਜ, ਪੁਲੀਸ ਆਦਿ ਮਹਿਕਮਿਆਂ ਵਿੱਚ ਬਹੁਤ ਯੋਗਤਾ ਨਾਲ ਆਪਣੀ ਡਿਊਟੀ ਕਰ ਰਹੇ ਹਨ। ਸੰਨ ੨੦੦੮ ਵਿੱਚ ਕੈਨੇਡਾ ਦੀ ਏਅਰ ਫੋਰਸ ਵਿੱਚ ਬਹੁਤ ਸੰਘਰਸ਼ ਕਰਨ ਪਿੱਛੋਂ ਪਹਿਲਾ ਦਸਤਾਰਧਾਰੀ ਸਿੱਖ ਸ਼ਾਮਲ ਕੀਤਾ ਗਿਆ। ਫਰਾਂਸ ਵਿੱਚ ਪਗੜੀ ਸੰਬੰਧੀ ਕੇਸ ਕਈ ਸਾਲਾਂ ਤੋਂ ਚੱਲ ਰਿਹਾ ਹੈ। ਗੁਰੂ ਕ੍ਰਿਪਾ ਸਦਕਾ ਸਿੱਖ ਇਸ ਵਿੱਚ ਵੀ ਜਿੱਤ ਪ੍ਰਾਪਤ ਕਰਨਗੇ।

ਦਸਤਾਰਧਾਰੀ ਸਿੰਘਾਂ ਦਾ ਇਤਿਹਾਸ ਪੜ੍ਹ ਕੇ ਅਤੇ ਉਨ੍ਹਾਂ ਵੱਲੋਂ ਕੀਤੀ ਕੁਰਬਾਨੀ ਤੱਕ ਕੇ ਅੱਖਾਂ ਸੇਜਲ ਹੋ ਜਾਂਦੀਆਂ ਹਨ ਅਤੇ ਸਿਰ ਮੱਲੋ ਮੱਲੀ ਝੁਕ ਜਾਂਦੇ ਹਨ।

ਇੰਗਲੈਂਡ, ਬੈਲਜੀਅਮ ਅਤੇ ਹੋਰ ਯੂਰਪੀ ਦੇਸ਼ਾਂ ਦੇ ਅਜਾਇਬ ਘਰਾਂ ਅੰਦਰ ਪੁਰਾਤਨ ਸਿੱਖ ਫ਼ੌਜੀ ਜਵਾਨਾਂ ਦੀਆਂ ਵਸਤਾਂ ਅਜੇ ਤੱਕ ਸਾਂਭੀਆਂ ਪਈਆਂ ਹਨ। ਪਿੱਛੇ ਜਿਹੇ ਇੰਟਰਨੈਸ਼ਨਲ ਸਿੱਖ ਯੂਥ ਫ਼ੈਡਰੇਸ਼ਨ, ਹਾਲੈਂਡ ਦੇ ਪ੍ਰਧਾਨ ਸਰਦਾਰ ਭੁਪਿੰਦਰ ਸਿੰਘ ਵੱਲੋਂ ਦਿੱਤੀ ਜਾਣਕਾਰੀ ਦੇ ਆਧਾਰ ਤੇ ਸ. ਵਰਿੰਦਰ ਸਿੰਘ ਵਾਲੀਆ ਸੰਪਾਦਕ ਪੰਜਾਬੀ ਟਰੀਬਿਊਨ) ਨੇ ਗੁਰਮਤਿ ਪ੍ਰਕਾਸ਼ ਜੁਲਾਈ ੨00੫ ਦੇ ਰਸਾਲੇ ਵਿੱਚ ਸਿੱਖ ਜੁਝਾਰੂਆਂ ਵੱਲੋਂ ਵਾਰੀਆਂ ਜਾਨਾਂ ਬਾਰੇ ਇੱਕ ਵਿਸ਼ੇਸ਼ ਜਾਣਕਾਰੀ ਦਿੱਤੀ। ਉਹਨਾਂ ਦੱਸਿਆ ਕਿ ਬੈਲਜੀਅਮ ਦੇ ਇੱਕ ਅਜਾਇਬ ਘਰ ਵਿੱਚ ਇੱਕ ਪੋਸਟ ਕਾਰਡ ਤੇ ਬੈਲਜੀਅਮ ਦੀ ਇੱਕ ਔਰਤ ਸਿੱਖ ਫ਼ੌਜੀਆਂ ਦੀ ਵਰਦੀ ਤੇ ਗੁਲਾਬ ਦਾ ਫੁੱਲ ਟੰਗ ਰਹੀ ਹੈ। ਪੋਸਟ ਕਾਰਡ ਦੇ ਦੂਜੇ ਪਾਸੇ ਲਿਖਿਆ ਹੋਇਆ ਹੈ, "ਘਬਰਾਉਣ ਦੀ ਲੋੜ ਨਹੀਂ ਸਿੱਖ ਜੁਝਾਰੂ ਆ ਗਏ ਹਨ, ਜਿਨ੍ਹਾਂ ਨੇ ਜੰਗ ਦਾ ਰੁਖ ਮੋੜ ਦੇਣਾ ਹੈ"।

ਪਹਿਲੀ ਸੰਸਾਰ ਜੰਗ (੧੯੧੪-੧੮) ਵਿੱਚ ਬੈਲਜੀਅਮ ਦੀ ਆਜ਼ਾਦੀ ਲਈ ਸਿੱਖਾਂ ਦੀਆਂ ਲਾਹੌਰ ਤੇ ਮੇਰਠ ਡਵੀਜ਼ਨਾਂ (ਖਾਸ ਕਰ ਕੇ ੪੭ ਵੀਂ ਸਿੱਖ ਰਜਮੈਂਟ) ਦੀਆਂ ਯਾਦਾਂ ਅੱਜ ਵੀ ਉਹਨਾਂ ਲੋਕਾਂ ਦੇ ਦਿਲਾਂ ਅੰਦਰ ਤਰੋ-ਤਾਜਾ ਹਨ। ਹਰ ਸਾਲ ੧੫ ਨਵੰਬਰ ਨੂੰ ਬੈਲਜੀਅਮ ਦੀ ਆਜ਼ਾਦੀ ਵਾਲੇ ਦਿਨ ਸਿੱਖ ਫ਼ੌਜੀਆਂ ਨੂੰ ਯਾਦ ਕੀਤਾ ਜਾਂਦਾ ਹੈ।ਬੈਲਜ਼ੀਅਮ ਦੀ ਆਜ਼ਾਦੀ ਦੀ ਕੌਮੀ ਯਾਦਗਾਰ, ਮੈਨਨ ਗੇਟ ਤੇ ਸਿੱਖ ਫ਼ੌਜੀਆਂ ਦੇ ਨਾਂ ਸੁਨਹਿਰੀ ਅੱਖਰਾਂ ਵਿੱਚ ਅੰਕਤ ਹਨ। ਜਦੋਂ ਇਸ ਦਿਨ ਸਿੱਖਾਂ ਵੱਲੋਂ ਆਯੋਜਿਤ ਨਗਰ ਕੀਰਤਨ ਮੈਨਨ ਗੇਟ ਪੁਜਦਾ ਹੈ ਤਾਂ ਇੰਗਲੈਂਡ ਦੀ ਮਹਾਰਾਣੀ ਐਲਜ਼ਬੈਥ ਆਜ਼ਾਦੀ ਖ਼ਾਤਰ ਜਾਨਾਂ ਵਾਰਨ ਵਾਲਿਆਂ ਨੂੰ ਸ਼ਰਧਾਂਜ਼ਲੀ ਭੇਂਟ ਕਰਦੀ ਹੈ। ਉਸ ਸਮੇਂ ਮੈਨਨ ਗੇਟ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੂੰਜ ਉਠਦਾ ਹੈ।

ਡਾਕਟਰ ਜੋਹਨ ਮੋਰੇ ਨੇ ਆਪਣੇ ਪੀ. ਐੱਚ. ਡੀ. ਥੀਸਿਸ ਵਿੱਚ ਸਿੱਖ ਧਰਮ, ਸਿੱਖ ਫ਼ੌਜੀਆਂ ਦੀ ਕੁਰਬਾਨੀ ਅਤੇ ਇਹਨਾਂ ਦੇ ਰਣ-ਭੂਮੀ ਵਿੱਚ ਬਹਾਦਰੀ ਨਾਲ ਜੂਝਣ ਦੇ ਕਾਰਨਾਮਿਆਂ ਨੂੰ ਬਹੁਤ ਹੀ ਕਲਾਮਈ ਢੰਗ ਨਾਲ ਅੰਕਤ ਕੀਤਾ ਹੈ। ਇਹ ਪਹਿਲਾ ਬੈਲਜੀਅਮ ਲਿਖਾਰੀ ਹੈ ਜਿਸ ਨੇ ਕਾਫੀ ਖੋਜ ਕਰ ਕੇ ਸਿੱਖਾਂ ਦੇ ਅਕਸ ਨੂੰ ਚਾਰ ਚੰਨ ਲ਼ਾਏ ਹਨ। ਡਾਕਟਰ ਮੋਰੇ ਵੱਲੋਂ ਲਿਖੀ ਪੁਸਤਕ 'Salient Sikhs' ਦੇ ਪੰਦਰਵੇਂ ਅਧਿਆਏ 'ਖਿੱਤੇ ਦੀ ਮੁਰਦੇਰਾਣੀ ਅਤੇ ਸ਼ਾਂਤੀ' ਵਿੱਚ ਸਿੱਖ ਫ਼ੌਜੀਆਂ ਦੇ ਸੱਤ ਯਾਦਗਾਰੀ ਚਿਤ੍ਰ ਲਾਏ ਹਨ। ਕਿਉਂਕਿ ੪੭ ਵੀਂ ਸਿੱਖ ਰਜ਼ਮੈਂਟ ਦੇ ਆਜ਼ਾਦੀ ਦੀ ਜੰਗ ਦੌਰਾਨ ੪੪੪ ਵਿੱਚੋਂ ੩੫੨ ਸਿੱਖ ਫ਼ੌਜੀ ਸ਼ਹੀਦ ਹੋ ਗਏ ਸਨ।

ਈਪਰ (ਬੈਲਜੀਅਮ) ਦੇ ਕਬਰਸਤਾਨ ਵਿੱਚ ਇਹਨਾਂ ਸ਼ਹੀਦ ਫ਼ੌਜੀਆਂ ਦੀਆਂ ਖ਼ੂਬਸੂਰਤ ਸਮਾਧਾਂ ਹਨ। ਇਹਨਾਂ ਸਮਾਧਾਂ ਤੇ '੧ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹਿ' ਮੋਟੇ ਅੱਖਰਾਂ ਵਿੱਚ ਲਿਖਿਆ ਹੋਇਆ ਹੈ।ਇੱਥੋਂ ਦੇ ਵਸਨੀਕ ਹਰ ਸਾਲ ਆਜ਼ਾਦੀ ਵਾਲੇ ਦਿਨ ਸਮਾਧਾਂ ਤੇ ਸ਼ਰਧਾ ਦੇ ਫੁੱਲ ਅਰਪਿਤ ਕਰਦੇ ਹਨ।

ਫਰਾਂਸ ਦੀ ਆਜ਼ਾਦੀ ਲਈ ਵੀ ਸਿੱਖ ਫ਼ੌਜੀਆਂ ਨੇ ਮਹਾਨ ਕੁਰਬਾਨੀਆਂ ਦਿੱਤੀਆਂ। ਇੱਥੇ ਵੀ ਇੱਕ ਅਜਾਇਬ ਘਰ ਵਿੱਚ ਇੱਕ ਤਸਵੀਰ ਵਿੱਚ ਅੰਮ੍ਰਿਤਧਾਰੀ ਸਿੱਖ ਫੌਜੀ ਕੀਰਤਨ ਕਰ ਰਹੇ ਹਨ ਅਤੇ ਦੂਜੀ ਤਸਵੀਰ ਵਿੱਚ ਇਸ਼ਨਾਨ ਕਰਦੇ ਦਿਖਾਈ ਦੇ ਰਹੇ ਹਨ। ਇੱਕ ਹੋਰ ਚਿੱਤ੍ਰ ਵਿੱਚ ਸਿੱਖ ਕਿਰਪਾਨਾਂ ਨਾਲ ਫ਼ਲੈਗ ਮਾਰਚ ਕਰ ਰਹੇ ਹਨ।

ਬੰਦਾ ਬਹਾਦਰ ਨੇ ਸਰਹਿੰਦ ਸਮੇਤ ਅੱਧਾ ਉੱਤਰੀ ਭਾਰਤ ਫ਼ਤਹਿ ਕੀਤਾ। ਉਪਰੰਤ ਸਿੱਖ ਜਰਨੈਲਾਂ ਵੱਲੋਂ ਦਿੱਲੀ ਨੂੰ ਅੱਠ ਵਾਰ ਫ਼ਤਹਿ ਕਰ ਕੇ ਮੁਗਲ ਬਾਦਸ਼ਾਹ ਦਾ ਤਖ਼ਤ ਚੁਕਵਾ ਕੇ ਦਰਬਾਰ ਸ੍ਰੀ ਹਰਿ ਮੰਦਰ ਸਾਹਿਬ ਵਿਖੇ ਲਿਆ ਕੇ ਗੁਰੂ ਚਰਨਾਂ 'ਚ ਭੇਂਟ ਕੀਤਾ। ਇਹ ਅੱਜ ਵੀ ਬੁੰਗਾ ਰਾਮਗੜ੍ਹੀਆਂ ਵਿੱਚ ਸੁਸ਼ੋਭਤ ਹੈ। ਮਹਾਰਾਜਾ ਰਣਜੀਤ ਸਿੰਘ ਨੇ ਚਾਲੀ ਸਾਲ ਰਾਜ ਕੀਤਾ। ਅਕਾਲੀ ਫੂਲਾ ਸਿੰਘ ਨੇ ਕਿਲ੍ਹਾ ਜਹਾਂਗੀਰ ਅਤੇ ਸਰਦਾਰ ਹਰੀ ਸਿੰਘ ਨਲੂਏ ਨੇ ਜਮਰੌਦ ਅਤੇ ਹੋਰ ਅਨੇਕ ਇਲਾਕੇ ਫ਼ਤਹਿ ਕੀਤੇ।

ਆਜ਼ਾਦ ਭਾਰਤ ਅੰਦਰ ਜਨਰਲ ਕੁਲਵੰਤ ਸਿੰਘ, ਜਨਰਲ ਬਿਕਰਮ ਸਿੰਘ, ਜਨਰਲ ਹਰਬਖ਼ਸ਼ ਸਿੰਘ ਆਦਿ ਦੀ ਚੀਨ ਤੇ ਪਾਕਿਸਤਾਨ ਦੀਆਂ ਜੰਗਾਂ ਵਿੱਚ ਦਿਖਾਈ ਅਨੂਠੀ ਕਾਰਾਗਰੀ ਤੇ ਬਹਾਦਰੀ ਸਿਤਾਰੇ ਵਾਂਗ ਚਮਕ ਰਹੀ ਹੈ। ਪਾਕਿਸਤਾਨ-ਭਾਰਤ ੧੯੭੧ ਦੀ ਜੰਗ ਵਿੱਚ ਜਨਰਲ ਸਰਦਾਰ ਜਗਜੀਤ ਸਿੰਘ ਅਰੋੜਾ ਦੀ ਨਿਪੁੰਨ ਤੇ ਵਿਲੱਖਣ ਯੁੱਧ ਨੀਤੀ ਕਾਰਨ ਜਨਰਲ ਏ.ਏ.ਕੇ.ਨਿਆਜ਼ੀ ਦੀ ਕਮਾਂਡ ਹੇਠ ਲੜ ਰਹੇ ੯0 ਹਜ਼ਾਰ ਤੋਂ ਵੱਧ ਬੰਗਲਾ ਦੇਸੀ ਫ਼ੌਜੀਆਂ ਨੇ ਹਥਿਆਰ ਸੁੱਟ ਦਿੱਤੇ। ਜਨਰਲ ਨਿਆਜ਼ੀ ਨੇ ੧੬ ਦਸੰਬਰ ੧੯੭੧ ਨੂੰ ਆਤਮ ਸਮਰਪਣ ਦੇ ਕਾਗਜ਼ਾਂ ਤੇ ਦਸਤਖ਼ਤ ਕਰ ਕੇ ਆਪਣਾ ਸਰਵਿਸ ਰੀਵਾਲਵਰ ਜਨਰਲ ਅਰੋੜਾ ਨੂੰ ਸੌਂਪ ਦਿੱਤਾ। ਐਸੀ ਬਹਾਦਰੀ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਅੰਦਰ ਨਹੀਂ ਮਿਲਦੀ। ਜਨਰਲ ਜਗਜੀਤ ਸਿੰਘ ਅਰੋੜਾ ੧੯੭੩ ਨੂੰ ਸੇਵਾ ਮੁਕਤ ਹੋਏ। ਰਾਸ਼ਟਰਪਤੀ ਗਿਆਨੀ ਜੈਲ ਸਿੰਘ ਨੇ ਦੋ ਵਾਰ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਜਨਰਲ ਅਰੋੜਾ ਨੂੰ ਅੰਬੈਸਡਰ ਲਗਾਉਣ ਦੀ ਸਿਫਾਰਸ਼ ਕੀਤੀ ਪਰ ਪ੍ਰਧਾਨ ਮੰਤਰੀ ਵੱਲੋਂ ਠੁਕਰਾ ਦਿੱਤੀ ਗਈ। ਇੰਵ ਭਾਰਤੀ ਹਾਕਮਾਂ ਦੀ ਕੂੜ ਨੀਤੀ ਤੇ ਫਿਰਕੂ ਸੋਚ ਨੇ ਬਹਾਦਰ ਸਿੱਖ ਜਰਨੈਲ ਦੀ ਬੇ-ਮਿਸਾਲ ਕਰਨੀ, ਕੁਰਬਾਨੀ ਤੇ ਘਾਲਣਾ ਨੂੰ ਮਿੱਟੀ ਵਿੱਚ ਰੋਲ ਦਿੱਤਾ।

ਸਿੱਖ ਹਰ ਕੰਮ ਵਿੱਚ ਦੇਸ਼ ਦੀ ਤਰੱਕੀ ਲਈ ਹੱਥ ਵਟਾਉਂਦੇ ਹਨ। ਆਪਣੇ ਆਪ ਨੂੰ ਮਹਾਨ ਲੋਕ ਤੰਤਰੀ, ਧਰਮ ਨਿਰਪੱਖ ਅਤੇ ਜਾਤ-ਪਾਤ ਦੇ ਵਖਰੇਂਵੇ ਤੋਂ ਪਰੇ ਕਹਾਉਣ ਵਾਲੇ ਰਾਜਨੀਤਕ ਬੰਦੇ ਦੇਸ਼ ਅੰਦਰ ਪਤਾ ਨਹੀਂ ਸਿੱਖਾਂ ਨਾਲ ਨਫ਼ਰਤ ਕਿਉਂ ਕਰ ਰਹੇ ਹਨ? ਜਿੱਥੇ ਕੁਝ ਕਰਨ, ਲੜਨ ਜਾਂ ਮਰਨ ਦੀ ਗੱਲ ਹੋਵੇ ਉੱਥੇ ਸਰਦਾਰ ਅੱਗੇ ਅਤੇ ਜਦੋਂ ਦੇਣ ਦੀ ਗੱਲ ਆਉਂਦੀ ਹੈ ਪੈਰ ਖਿਸਕਾਏ ਹੀ ਨਹੀਂ ਜਾਂਦੇ ਸਗੋਂ ਕੋਰਾ ਜਵਾਬ ਦੇ ਦਿੱਤਾ ਜਾਂਦਾ ਹੈ। ਬੰਦੇ ਦੇ ਨਾਮ ਨਾਲ ਸਰਦਾਰ ਸ਼ਬਦ ਲੱਗਿਆ ਦੇਖ ਕੇ ਪਤਾ ਨਹੀਂ ਦੇਸ਼ ਦੇ ਇਹ ਲੋਕ ਕਿਉਂ ਚਿੜਦੇ ਹਨ? ਇਹ ਕੋਈ ਪੁਰਾਣੀ ਗੱਲ ਨਹੀਂ ਕੁੱਝ ਦਿਨ ਪਹਿਲਾਂ

ਦਾਸ ਨੂੰ ਕੈਨੇਡਾ ਤੋਂ ਛਪਦੇ ਪੰਜਾਬੀ ਜਰਨਲ ਅਖਬਾਰ (੩ ਜੂਨ ੨੦੧੧) ਵਿੱਚ ਚੰਡੀਗੜ੍ਹ ਹਵਾਈ ਅੱਡੇ ਦੇ ਨਾਮ ਬਾਰੇ ਚੱਲ ਰਹੀ ਟੀਕਾ-ਟਿਪਣੀ ਬਾਰੇ ਪੜ੍ਹ ਕੇ ਬੜੀ ਹੈਰਾਨੀ ਹੋਈ। ਪੰਜਾਬ ਸਰਕਾਰ ਜਿਸ ਦਾ ਕਿ ਇਸ ਬਣ ਰਹੇ ਹਵਾਈ ਅੱਡੇ ਵਿੱਚ ਵੱਡਾ ਯੋਗਦਾਨ ਹੈ। ਕਿਉਂਕਿ ੩00 ਏਕੜ ਜ਼ਮੀਨ ਪੰਜਾਬ ਨੇ ਮੁਹਾਲੀ ਦੇ ਇਲਾਕੇ ਵਿੱਚੋਂ ਦਿੱਤੀ ਹੈ। ਪੰਜਾਬ ਸਰਕਾਰ ਵੱਲੋਂ ਇਸ ਦਾ ਨਾਮ 'ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਇੰਟਰਨੈਸ਼ਨਲ ਏਅਰ ਪੋਰਟ, ਮੁਹਾਲੀ' ਰੱਖਣ ਦੀ ਤਜ਼ਵੀਜ਼ ਕੇਂਦਰੀ ਹਵਾਬਾਜ਼ੀ ਮੰਤਰੀ ਨੂੰ ਭੇਜੀ ਗਈ ਸੀ। ਪਰ ਹਰਿਆਣੇ ਦੇ ਅਧਿਕਾਰੀਆਂ ਨੇ ਇਤਰਾਜ਼ ਕੀਤਾ ਅਤੇ ਆਖਿਆ ਇਸ ਹਵਾਈ ਅੱਡੇ ਦਾ ਨਾਮ 'ਸ਼ਹੀਦੇ-ਆਜ਼ਮ ਭਗਤ ਸਿੰਘ ਇੰਟਰਨੈਸ਼ਨਲ ਏਅਰ ਪੋਰਟ, ਚੰਡੀਗੜ੍ਹ ਰੱਖਿਆ ਜਾਵੇ। ਹਰਿਆਣੇ ਦੇ ਕੀਤੇ ਇਤਰਾਜ਼ ਨੂੰ ਮੁੱਖ ਰੱਖ ਕੇ ਕੇਂਦਰੀ ਹਵਾਬਾਜ਼ੀ ਮੰਤਰਾਲੇ ਵੱਲੋਂ ਸਰਦਾਰ ਸ਼ਬਦ ਕੱਟ ਕੇ ਅਤੇ ਮੁਹਾਲੀ ਦੀ ਬਜਾਏ ਚੰਡੀਗੜ੍ਹ ਲਿਖ ਕੇ ਹਵਾਈ ਅੱਡੇ ਦਾ ਨਾਮ 'ਸ਼ਹੀਦ-ਏ-ਆਜ਼ਮ ਭਗਤ ਸਿੰਘ, ਇੰਟਰਨੈਸ਼ਨਲ ਏਅਰ ਪੋਰਟ, ਚੰਡੀਗੜ੍ਹ' ਤੇ ਅੰਤਿਮ ਮੋਹਰ ਲਗਾ ਦਿੱਤੀ ਹੈ।

## ਦਸਤਾਰ ਦੇ ਵਿਰਸੇ ਤੋਂ ਦੂਰੀ ਕਿਉਂ?

ਪੰਜਾਬ ਦੀ ਧਰਤੀ ਤੇ ਦਸ ਗੁਰੂ ਸਾਹਿਬਾਨ ਦੇ ਚਰਨ ਪੈਣ ਕਰ ਕੇ ਤੇ ਉਨ੍ਹਾਂ ਦੇ ਮਹਾਨ ਉਪਦੇਸ਼ ਸਦਕਾ ਇੱਥੇ ਗੁਰਮਤਿ ਦੇ ਚਸ਼ਮੇ ਫੁੱਟੇ, ਨਾਮ ਬਾਣੀ ਝਿਮ ਝਿਮ ਕਰ ਕੇ ਬਰਸੀ ਜਿਸ ਨੇ ਇੱਕ ਗੌਰਵਮਈ ਵਿਰਸੇ ਨੂੰ ਜਨਮ ਦਿੱਤਾ। ਵਿਰਸਾ ਮੁੱਲ ਨਹੀਂ ਵਿਕਦਾ ਕਿਉਂਕਿ ਇਹ ਖ੍ਰੀਦਣ ਵਾਲੀ ਵਸਤੂ ਨਹੀਂ। ਇਹ ਤਾਂ ਵੱਡਮੁੱਲੇ ਗੁਣਾਂ ਦੀ ਖਾਨ ਤੇ ਕੌਮ ਦੀ ਜਿੰਦ ਜਾਨ ਤੇ ਸ਼ਾਨ ਹੈ। ਅਸਲ ਵਿੱਚ ਪੰਜਾਬ ਅੰਦਰ ੧੯੮੪ ਦੇ ਉਪਰੇਸ਼ਨ ਬਲਿਊ ਸਟਾਰ ਅਤੇ ਨਵੰਬਰ ੧੯੮੪ ਦੇ ਦਿੱਲੀ ਅਤੇ ਹੋਰ ਵੱਡੇ ਸ਼ਹਿਰਾਂ 'ਚ ਜੋ ਸਿੱਖਾਂ ਤੇ ਵੱਡਾ ਘਲੂਘਾਰਾ ਵਾਪਰਿਆ ਉਹ ਇਸ ਵਿਰਸੇ ਤੋਂ ਦੂਰੀ ਦੀ ਸ਼ੁਰੂਆਤ ਸੀ। ਇਸ ਪਿੱਛੋਂ ਪੰਜਾਬ ਵਿੱਚ ਲੰਬਾ ਸਮਾਂ ਗਵਰਨਰੀ ਰਾਜ ਰਿਹਾ ਜੋ ਸਹੀ ਅਰਥਾਂ ਵਿੱਚ ਪੁਲੀਸ ਰਾਜ ਹੀ ਸੀ। ਇਸ ਸਮੇਂ ਦੌਰਾਨ ਦਸਤਾਰਧਾਰੀ ਸਿੱਖਾਂ ਖ਼ਾਸ ਕਰ ਨੌਜੁਆਨਾਂ ਦੀ ਜੋ ਬੇਇਜ਼ਤੀ ਕੀਤੀ ਗਈ ਉਹ ਬਹੁਤ ਹੀ ਸ਼ਰਮਨਾਕ ਸੀ। ਜਿਹੜਾ ਵੀ ਨੌਜੁਆਨ ਪੁਲੀਸ ਨੂੰ ਦਾੜ੍ਹੀ ਕੇਸਾਂ ਸਮੇਤ ਦਸਤਾਰ ਵਾਲਾ ਮਿਲਿਆ ਉਸ ਉਪਰ ਝੂਠੇ ਕੇਸ ਪਾ ਕੇ ਜਾਂ ਤਾਂ ਮਾਰ ਮੁਕਾਇਆ ਤੇ ਜਾਂ ਜੇਲ੍ਹਾਂ ਵਿੱਚ ਡੱਕ ਕੇ ਭਾਰੀ ਤਸੀਹੇ ਦਿੱਤੇ ਗਏ। ਨੌਜੁਆਨਾਂ ਨੇ ਇਸ ਡਰ ਤੋਂ ਡਰ ਕੇ ਦਾੜ੍ਹੀ ਕੇਸ ਮੁਨਾ ਦਿੱਤੇ।

ਜਦੋਂ ਲੰਬੇ ਸਮੇਂ ਬਾਅਦ ਵੋਟਾਂ ਹੋਈਆਂ ਤਾਂ ਅਕਾਲੀਆਂ ਦੇ ਬਾਈਕਾਟ ਕਰਨ ਕਾਰਨ ਧੱਕੇ ਨਾਲ ਤੇ ਪੁਲੀਸ ਦੇ ਛਾਏ ਹੇਠ ੮ ਪ੍ਰਤੀਸ਼ਤ ਵੋਟਾਂ ਵਾਲੀ ਕਾਂਗਰਸ ਸਰਕਾਰ ਗੱਦੀ ਤੇ ਆ ਬੈਠੀ। ਇਹ ਰਾਜ ਵੀ ਪੁਲੀਸ ਰਾਜ ਹੀ ਸੀ। ਇਸ ਸਮੇਂ ਕਾਂਗਰਸ ਸਰਕਾਰ

ਨੇ ਸੱਭਿਆਚਾਰ ਦੇ ਨਾਂ ਹੇਠ ਐਸਾ ਕੁਚਾਲਾ ਖੇਡਿਆ ਜਿਸ ਨੇ ਦਸਤਾਰ ਦੇ ਵਿਰਸੇ ਨੂੰ ਬੇਰਸਾ ਹੀ ਨਹੀਂ ਸਗੋਂ ਪੂਰੀ ਤਰ੍ਹਾਂ ਦਫ਼ਨਾਉਣ ਲਈ ਅੱਡੀ ਚੋਟੀ ਦਾ ਜੋਰ ਲਾਇਆ। ਸਰਕਾਰ ਨੇ ਇਹਨਾਂ ਸੱਭਿਆਚਾਰਕ ਪ੍ਰੋਗ੍ਰਾਮਾਂ ਵਿੱਚ ਮੀਂਹ ਵਾਂਗ ਪੈਸਾ ਵਰ੍ਹਾਇਆ। ਇਸ ਪੈਸੇ ਨੂੰ ਦੇਖ ਕੇ ਜਣਾ-ਖਣਾ ਗਵੱਈਆ ਬਣ ਗਿਆ।

ਸਿੱਖੀ ਵਿਰਸੇ ਨੂੰ ਕੁਚਲਣ ਲਈ ਕੇਂਦਰ ਦੀ ਕਾਂਗਰਸ ਸਰਕਾਰ ਨੇ ਇੱਕ ਡੂੰਘੀ ਸਾਜਸ਼ ਅਧੀਨ ਟੀ.ਵੀ. ਤੇ ਐਸੇ ਸਿਧਾਂਤ ਹੀਣ ਅਤੇ ਸਿੱਖ ਵਿਰੋਧੀ ਪ੍ਰੋਗ੍ਰਾਮ ਆਰੰਭੇ ਜੋ ਸਿੱਖੀ ਸਰੂਪ ਤੋਂ ਨਫ਼ਰਤ ਫੈਲਾਉਣ ਵਾਲੇ ਸਨ। ਸਿੱਖਾਂ ਨੂੰ ਅੱਤਵਾਦੀ, ਅਤੰਕਵਾਦੀ ਤੇ ਦੇਸ਼ ਧ੍ਰੋਹੀ ਗਰਦਾਨਿਆਂ। ਸਿੱਖਾਂ ਦੀਆਂ ਕਾਲੀਆਂ ਸੂਚੀਆਂ ਤਿਆਰ ਕੀਤੀਆਂ ਅਤੇ ਸਿੱਖਾਂ ਵਿਰੁੱਧ ਕਾਲੇ ਕਾਨੂੰਨ ਬਣਾ ਦਿੱਤੇ। ਇਹ ਕੁਝ ਮੁੱਖ ਕਾਰਨ ਸਨ ਜਿਨ੍ਹਾਂ ਕਰ ਕੇ ਸਿੱਖ ਨੌਜੁਆਨ ਭਟਕ ਗਿਆ। ਰਾਜਨੀਤਕ ਆਗੂਆਂ ਦੀ ਕੁਰਸੀ ਦੀ ਭੁੱਖ ਨੇ ਇਹ ਸਭ ਕੁਝ ਕਰਾਇਆ ਤੇ ਕਰਾ ਵੀ ਰਹੀ ਹੈ।

ਸੱਭਿਆਚਾਰ ਦੇ ਪ੍ਰੋਗ੍ਰਾਮਾਂ ਦਾ ਉਦੇਸ਼ ਹੁੰਦਾ ਹੈ ਲੋਕਾਂ ਦਾ ਸੁਲਝਿਆ ਸੁਧਰਿਆ ਅਤੇ ਸੱਭਿਅਕ ਜੀਵਨ ਬਣਾਉਣਾ। ਉਨ੍ਹਾਂ ਨੂੰ ਆਪਣੇ ਵਿਰਸੇ ਨਾਲ ਜੋੜਨਾ। ਸੱਭਿਆਚਾਰ ਅੰਦਰ ਗਾਇਆ ਜਾਂ ਵੰਡਿਆ ਜਾ ਰਿਹਾ ਸਾਹਿਤ ਸਾਰਿਆਂ ਦੇ ਹਿੱਤ ਜਾਂ ਭਲੇ ਖ਼ਾਤਰ ਹੁੰਦਾ ਹੈ। ਪਰ ਅੱਜ ਕਲ੍ਹ ਦੇ ਗਉਣ ਵਾਲੇ ਭਾਵੇਂ ਸਟੇਜਾਂ ਤੇ ਆਪਣੇ ਆਪ ਨੂੰ ਸਰਦਾਰਾਂ ਦੇ ਪੁੱਤ ਅਖਵਾਉਂਦੇ ਹਨ ਜਾਂ ਸਰਦਾਰਾਂ ਦੇ ਪੁੱਤਰਾਂ ਦੀ ਗੱਲ ਕਰਦੇ ਹਨ ਪਰ ਆਪ ਸਰਦਾਰੀ ਦੇ ਰਾਹ ਤੋਂ ਕੋਹਾਂ ਦੂਰ ਹਨ।ਇਹ ਪੰਜਾਬ ਦੇ ਵਿਰਸੇ ਤੋਂ ਸਰਾਸਰ ਸੱਖਣੇ, ਕੋਰੇ ਤੇ ਖ਼ਾਲ੍ਹੀ ਹਨ। ਇਹਨਾਂ ਦੀ ਦਿੱਖ, ਇਹਨਾਂ ਦਾ ਵਜੂਦ, ਇਹਨਾਂ ਦੀ ਕਰਨੀ, ਸੋਚਣੀ ਤੇ ਗਿਆਨ ਕਦਰਾਂ ਤੋਂ ਹੀਣ ਹੈ। ਡਾਕਟਰ ਕੁਲਵੰਤ ਕੌਰ ਨੇ ਅਖਬਾਰ ਪੰਜਾਬੀ ਜਰਨਲ ਜਿਹੜਾ ਕੈਨੇਡਾ, ਸਰੀ ਵਿੱਚ ਛਪਦਾ ਹੈ, ਵਿੱਚ ੨੨ ਅਪ੍ਰੈਲ ੨੦੧੦ ਨੂੰ ਇਹਨਾਂ ਗੱਵਈਆਂ ਬਾਰੇ 'ਅਸੀਂ ਪੁੱਤ ਸਰਦਾਰਾਂ ਦੇ' ਵਿਸ਼ੇ ਹੇਠ ਇੱਕ ਲੇਖ ਲਿਖਿਆ। ਉਹ ਲਿਖਦੇ ਹਨ ਕਿ ਪਹਿਲੇ ਵਿਸ਼ਵ ਕਬੱਡੀ ਕੱਪ ਲਈ ਪਟਿਆਲਾ ਦੇ ਯਾਦਵਿੰਦਰਾ ਸਟੇਡੀਅਮ ਵਿੱਚ ਉਦਘਾਟਨੀ ਸਮਾਗਮ ਦੀਆਂ ਖੁਸ਼ੀਆਂ ਬਿਖਰੀਆਂ ਹੋਈਆਂ ਸਨ, ਜਦੋਂ ਗਾਇਕ ਸਰਬਜੀਤ ਚੀਮਾ ਨੇ ਪੁੱਤ ਸਰਦਾਰਾਂ ਦੀ ਤਾਨ ਤੇ ਗਾਣਾ ਆਰੰਭਿਆ:

*ਸਾਨੂੰ ਐਵੇਂ ਨੀ ਲੋਕ ਸਰਦਾਰ ਕਹਿੰਦੇ,*
*ਸਿਰ ਦੇ ਕੇ ਲਈਆਂ ਸਰਦਾਰੀਆਂ ਨੇ।.....*

ਗਾਇਕ ਦੀ ਸ਼ਕਲ ਸੂਰਤ ਗਾਣੇ ਦੇ ਬੋਲਾਂ ਨੂੰ ਝੁਠਲਾ ਰਹੀ ਸੀ। ਇਹ ਗਾਇਕ ਸਰਦਾਰੀਆਂ ਗਵਾ ਹੀ ਨਹੀਂ, ਇਨ੍ਹਾਂ ਨੂੰ ਰੁਲਾ ਵੀ ਚੁੱਕੇ ਹਨ। ਉਹ ਅੱਗੇ ਲਿਖਦੇ ਹਨ ਕਿ ਸਾਡਾ ਮਾਣਮੱਤਾ ਗਾਇਕ ਗੁਰਦਾਸ ਮਾਨ ਨਿਊਜ਼ੀਲੈਂਡ ਦੇ ਦੌਰੇ ਤੇ ਸੀ। ਉੱਥੇ ਉਸ ਨੇ ਗੀਤ ਗਾਇਆ:

*ਦਿਨੋ ਦਿਨ ਘਟੀ ਜਾਣ ਪੱਗਾਂ ਮੁੱਛਾਂ ਦਾੜ੍ਹੀਆਂ,*
*ਫਿਰ ਕਹਿੰਦੇ ਲੋਕੀਂ ਸਾਨੂੰ ਲੱਗੀਆਂ ਬਿਮਾਰੀਆਂ।*

ਕੀ ਇਹ ਉੱਥੋਂ ਦੇ ਪੰਜਾਬੀਆਂ ਨੂੰ ਹੀ ਟੁੰਬਣ ਲਈ ਸੀ ਜਾਂ ਆਪਣੇ ਘਰ ਲੱਗੀ ਅੱਗ ਦਾ ਦਿਖਾਵਾ ਸੀ? ਪਤਾ ਨਹੀਂ ਸਰਦਾਰਾਂ ਦੇ ਇਹ ਘੋਨ ਮੋਨ ਗੀਤਕਾਰ ਆਖਿਰ ਕਿਸ ਸਰਦਾਰੀ ਦੇ ਸੋਹਲੇ ਗਾਉਂਦੇ ਹਨ? ਕੀ ਘੱਟੋ ਘੱਟ ਕੌਮਾਂਤਰੀ ਪੱਧਰ ਵਾਲੇ ਗੀਤਕਾਰਾਂ ਨੂੰ ਆਪਣਾ ਮਾਨ ਮੱਤਾ ਤੇ ਸ਼ਾਨ ਮੱਤਾ ਵਿਰਸਾ ਬਚਾਉਣਾ ਨਹੀਂ ਬਣਦਾ? ਜੇਕਰ ਇਹ ਬੰਦੇ ਸਾਹਿਬਜ਼ਾਦਿਆਂ ਦੀ ਦਿੱਤੀ ਸ਼ਹਾਦਤ ਨੂੰ ਮੁੱਖ ਰੱਖ ਕੇ ਸਿੱਖੀ ਸ਼ਾਨ ਨੂੰ ਬਰਕਰਾਰ ਰੱਖਣ ਲਈ ਰੋਲ ਮਾਡਲ ਬਣਨ ਦਾ ਤਹੱਈਆ ਕਰ ਲੈਣ ਤਾਂ ਸਰਦਾਰੀ ਬਚਾਈ ਜਾ ਸਕਦੀ ਹੈ। ਇਹਨਾਂ ਵੱਲ ਦੇਖ ਕੇ ਨਵੀਂ ਪੀਹੜੀ ਵਿਗੜਦੀ ਜਾ ਰਹੀ ਹੈ। ਸਰਦਾਰ ਗੁਰਚਰਨ ਸਿੰਘ ਸੇਖੋਂ ਨੇ ਵੀ ਇਹਨਾਂ ਗੀਤਕਾਰਾਂ ਨੂੰ ਸਮਝਾਉਣ ਲਈ ਬਹੁਤ ਸੁੰਦਰ ਸਤਰਾਂ ਲਿਖੀਆਂ ਹਨ:

*ਕਾਲਖ ਲੱਗੀ ਮੱਥੇ ਤੇ ਫਿਰ ਧੋਅ ਨੀ ਹੁੰਦੀ ਵੇ।*
*ਕਾਗਜ਼ ਦੇ ਫੁੱਲਾਂ 'ਚ ਖੁਸ਼ਬੋ ਨੀ ਹੁੰਦੀ ਵੇ।*
*ਬੁਝੇ ਹੋਏ ਦੀਵੇ ਦੀ ਲੋਅ ਨੀ ਹੁੰਦੀ ਵੇ।*
*ਰਸ ਮਿਲਦਾ ਨਹੀਂ ਕਦੇ ਕੜਬ ਦੇ ਟਾਂਡੇ ਚੋਂ।*
*ਅੰਮ੍ਰਿਤ ਨੀ ਚੋਂਦਾ ਵੇ ਕਦੇ ਮਿੱਟੀ ਦੇ ਭਾਂਡੇ ਚੋਂ।*

ਈਰਾਨ ਦਾ ਪੀਰ ਸ਼ੇਖ ਸ਼ਾਅਦੀ ਦਸਤਾਰ ਨੂੰ ਇਖਲਾਕ ਦੇ ਉੱਚੇ ਆਚਰਣ ਦਾ ਚਿਨ੍ਹ ਕਹਿ ਕੇ ਇਸ ਦਾ ਭਾਰੀ ਸਤਿਕਾਰ ਆਪਣੀਆਂ ਲਿਖਤਾਂ ਵਿੱਚ ਕਰਦਾ ਹੈ। ਪੱਗ ਦਾ ਰੁਤਬਾ ਬਜ਼ਾਰੀ ਕੀਮਤ ਨਹੀਂ ਸਗੋਂ ਸੰਸਾਰੀ ਤੇ ਨਿਰੰਕਾਰੀ ਕੀਮਤ ਦਰਸਾਉਂਦਾ ਹੈ। ਸਿੱਖੀ ਅੰਦਰ ਜਦੋਂ ਲੜਕਾ ੭-੮ ਸਾਲ ਦਾ ਹੋ ਜਾਂਦਾ ਹੈ ਤਾਂ ਦਸਤਾਰਬੰਦੀ ਰਸਮ ਕੀਤੀ ਜਾਂਦੀ ਹੈ। ਇਸੇ ਤਰ੍ਹਾਂ ਜਦੋਂ ਕਿਸੇ ਦਾ ਪਿਤਾ ਚੜ੍ਹਾਈ ਕਰ ਜਾਂਦਾ ਹੈ ਤਾਂ ਰਸਮ ਪਗੜੀ ਕੀਤੀ ਜਾਂਦੀ ਹੈ। ਸਿੱਖ ਸੰਸਥਾਵਾਂ ਤੇ ਸੰਪਰਦਾਵਾਂ ਵਿੱਚ ਮੁਖੀ ਚੁਣਨ ਸਮੇਂ ਵੀ ਪੱਗ ਬੰਨ੍ਹੀ ਜਾਂਦੀ ਹੈ। ਪੱਕੀ ਮਿੱਤਰਤਾ ਦੇ ਵਾਅਦੇ ਨੂੰ ਨਿਭਾਉਣ ਲਈ ਪੱਗਾਂ ਵਟਾਈਆਂ ਜਾਂਦੀਆਂ ਹਨ। ਹਰ ਹਿੰਦੂ ਵੀਰ ਵਿਆਹ ਸਮੇਂ ਪੱਗ ਬੰਨ੍ਹ ਕੇ ਲੜਕੀ ਦੇ ਘਰ ਢੁੱਕਦਾ ਹੈ।

ਪੱਗ ਦੇ ਰੰਗ ਤੇ ਬੰਨ੍ਹਣ ਦੇ ਢੰਗ ਵੱਖੋ ਵੱਖਰੇ ਹਨ । ਨਿਹੰਗ ਸਿੰਘ ਬਹੁਤ ਵੱਡਾ ਦੁਮਾਲਾ ਸਜਾਉਂਦੇ ਹਨ। ਕਈ ਨਿਹੰਗਾਂ ਦੇ ਦਮਾਲੇ ਦਾ ਭਾਰ ੧੦ ਕਿੱਲੋ ਤੋਂ ਵੀ ਵੱਧ ਹੁੰਦਾ ਹੈ। ਕੋਈ ਬੰਦਾ ਪੋਚਮੀ ਪੱਗ ਬੰਨ੍ਹਦਾ ਹੈ, ਕੋਈ ਪਟਿਆਲਾ ਸ਼ਾਹੀ, ਕੋਈ ਤੁਰਲੇ ਵਾਲੀ, ਕੋਈ ਲੜ ਵਾਲੀ ਆਦਿ। ਇਸੇ ਤਰ੍ਹਾਂ ਪੱਗਾਂ ਦੇ ਰੰਗ ਵੀ ਉਮਰ, ਸਮੇਂ ਤੇ ਸਖਸ਼ੀਅਤ ਦੇ ਹਿਸਾਬ ਵੱਖੋ-ਵੱਖਰੇ ਹੋ ਸਕਦੇ ਹਨ।ਅਕਾਲੀ ਨੀਲੀ, ਜੁਝਾਰੂ ਸਿੰਘ ਕੇਸਰੀ ਤੇ ਕਾਂਗਰਸੀ ਆਮ ਕਰ ਕੇ ਚਿੱਟੀ ਪੱਗ ਬੰਨ੍ਹਦੇ ਹਨ ਜਦ ਕਿ ਰਾਜਿਸਥਾਨੀ ਰੰਗ-ਬਰੰਗੀ ਪੱਗ ਬੰਨ੍ਹਦੇ ਹਨ।

ਪੱਗ ਨਾਲ ਜੋ ਆਨ ਤੇ ਸ਼ਾਨ ਬਣਦੀ ਹੈ ਉਹ ਨੰਗੇ ਸਿਰ ਨਹੀਂ ਬਣਦੀ। ਪੁਰਾਤਨ ਸਮਿਆਂ ਅੰਦਰ ਤਾਂ ਨੰਗੇ ਸਿਰ ਹੋ ਜਾਣਾ ਕਿਸੇ ਦੀ ਮੌਤ ਦਾ ਸੁਨੇਹਾ ਦਿੰਦਾ ਸੀ। ਭਾਈ ਗੁਰਦਾਸ ਜੀ ਨੇ ਆਪਣੀ ਵਾਰ ਅੰਦਰ ਇਸ ਸੰਬੰਧੀ ਲਿਖਿਆ ਹੈ:

*ਠੰਢੇ ਖੂਹਹੁੰ ਨ੍ਹਾਇ ਕੈ ਪਗ ਵਿਸਾਰਿ ਆਇਆ ਸਿਰ ਨੰਗੈ।*
*ਘਰ ਵਿਚਿ ਰੰਨਾਂ ਕਮਲੀਆਂ ਧੁਸੀ ਲੀਤੀ ਦੇਖਿ ਕੁਢੰਗੈ।*
*ਰੰਨਾਂ ਦੇਖਿ ਪਿਟੰਦੀਆਂ ਢਾਹਾਂ ਮਾਰੈ ਰੋਇ ਨਿਸੰਗੈ।*
*ਲੋਕ ਸਿਆਪੇ ਆਇਆ ਰੰਨਾਂ ਪੁਰਸ ਜੁੜੇ ਲੈ ਪੰਗੈ।*
*ਨਾਇਣ ਪੁਛਦੀ ਪਿਟਦੀਆਂ ਕਿਸੈ ਦੇ ਨਾਇ ਅਲ੍ਹਾਣੀ ਅੰਗੈ।*
*ਸਹੁਰੇ ਪੁਛਹੁ ਜਾਇ ਕੈ ਕਉਣ ਮੁਆ ਨੂਹ ਉਤਰ ਮੰਗੈ।*
*ਕਾਵਾਂ ਰੌਲਾ ਮੂਰਖੁ ਸੰਗੈ। ਵਾਰ ੩੨ (ਪਾਉੜੀ ੧੯)*

ਪੱਗ ਸਤਿਕਾਰ ਤੇ ਵਿਹਾਰ ਦੀ ਵੱਡੀ ਨਿਸ਼ਾਨੀ ਹੈ। ਕੀ ਕੋਈ ਨੰਗੇ ਸਿਰ ਗੁਰਦੁਆਰੇ ਜਾ ਕੇ ਗੁਰੂ ਨੂੰ ਨਮਸਕਾਰ ਕਰ ਸਕਦਾ ਹੈ? ਕੀ ਕਦੇ ਨੰਗੇ ਸਿਰ ਕਿਸੇ ਦੇ ਆਨੰਦ ਕਾਰਜ, ਲਾਵਾਂ ਜਾਂ ਫੇਰੇ ਹੋਏ ਹਨ? ਕੀ ਭੰਗੜਾ ਤੁਰਲੇ ਵਾਲੀਆਂ ਰੰਗ-ਬਰੰਗੀਆਂ ਪੱਗਾਂ ਤੋਂ ਬਿਨਾਂ ਜਚਦਾ ਹੈ? ਕੀ ਕਦੇ ਭਾਰਤੀ ਖਿਡਾਰੀ ਉਲੰਪਕ ਖੇਡਾਂ ਵਿੱਚ ਪੱਗ ਤੋਂ ਬਿਨਾਂ ਮੁੱਢਲੀ ਪਰੇਡ ਵਿੱਚ ਸ਼ਾਮਲ ਹੋਏ ਹਨ?

ਸੋ ਜੇਕਰ ਆਪਾਂ ਆਪਣੇ ਆਪ ਨੂੰ ਸਰਦਾਰਾਂ ਦੇ ਪੁੱਤਰ ਕਹਾਉਣਾ ਹੈ ਤਾਂ ਗੁਰੂਆਂ ਵੱਲੋਂ ਬਖਸ਼ੇ ਇਸ ਧਾਰਮਿਕ, ਗੌਰਵਮਈ, ਸਤਿਕਾਰ, ਸ਼ਾਨ, ਆਨ ਤੇ ਇਮਾਨ ਵਾਲੇ ਮਹਾਨ ਤੋਹਫੇ ਨੂੰ ਆਪਣੇ ਸਿਰਾਂ ਦਾ ਸ਼ਿੰਗਾਰ ਬਣਾਈਏ ਅਤੇ ਆਪਣੀ ਜਿੰਮੇਵਾਰੀ ਨਿਭਾਈਏ। ਦੇਸ਼ ਅਤੇ ਵਿਦੇਸ਼ਾਂ ਅੰਦਰ ਬਹੁਤ ਸਾਰੀਆਂ ਸਿੱਖ ਜੱਥੇਬੰਦੀਆਂ ਦਸਤਾਰਬੰਦੀ ਤੇ ਜ਼ੋਰ ਦੇ ਰਹੀਆਂ ਹਨ। ਸਾਡੇ ਪਿਆਰੇ, ਦੁਲਾਰੇ ਤੇ ਨਿਆਰੇ ਬੱਚਿਉ ਸਿਆਣਿਆਂ ਦਾ ਹੁਕਮ ਮੰਨ ਕੇ ਸਿੱਖੀ ਦੇ ਸਿੱਧੇ ਸਾਦੇ ਜੀਵਨ ਰਸਤੇ ਨੂੰ ਅਪਣਾਉ। ਭੁੱਲ੍ਹੇ ਬੇਰਾਂ ਦਾ ਅਜੇ ਕੁਝ ਵਿਗੜਿਆ ਨਹੀਂ। ਇਹ ਦਸਤਾਰ ਜੋ ਮੁਰਦਿਆਂ ਰੂਹਾਂ ਵਿੱਚ ਵੀ ਜਾਨ ਭਰ ਦਿੰਦੀ ਹੈ ਇਸ ਦੀ ਨਿਸ਼ਾਨੀ ਨੂੰ ਤੇ ਸਿੱਖੀ ਸਰੂਪ ਨੂੰ ਤਿਲਾਂਜਲੀ ਦੇਣ ਦੀ ਬਜਾਏ ਉਜਾਗਰ ਕਰੋ। ਇੱਕ ਕਵੀ ਦੇ ਕਿੰਨੇ ਪਿਆਰੇ ਬੋਲ ਹਨ:

*ਇਹ ਦਸਤਾਰ ਨਹੀਂ ਗੁਰੂ ਦਾ ਪਿਆਰ ਜਾਣੀ।*
*ਤੋਹਫ਼ਾ ਗੁਰੂ ਦਾ ਨਾਲੇ ਇਕਰਾਰ ਜਾਣੀ।*
*ਇਹ ਸਿੱਖ ਦਾ ਪਰਤੱਖ ਸਰੂਪ ਹੈ ਵੇ,ਇਹਦੇ ਬਿਨਾ ਨਹੀਂ ਸਿੱਖ ਕਹਾ ਸਕਦਾ।*

# ੨
# ਇਸਤਰੀ ਦਾ ਸਤਿਕਾਰ ਕਿ ਕੁੜੀ ਮਾਰ?

ਪਰਮਾਤਮਾ ਨੇ ਸੰਸਾਰ ਅੰਦਰ ਸ੍ਰਿਸ਼ਟੀ ਪੈਦਾ ਕੀਤੀ ਹੈ। ਵਿਦਵਾਨਾਂ ਅਨੁਸਾਰ ਚੌਰਾਸੀ ਲੱਖ ਜੂਨ (ਬਤਾਲੀ ਲੱਖ ਧਰਤੀ ਉੱਤੇ ਅਤੇ ਬਤਾਲੀ ਲੱਖ ਪਾਣੀ ਵਿੱਚ) ਹੈ। ਇਸ ਦੇ ਵਾਧੇ ਲਈ ਹਰੇਕ ਜੂਨ ਵਿੱਚ ਨਰ (Male) ਅਤੇ ਮਾਦਾ (Female) ਬਣਾਏ ਹਨ। ਮਨੁੱਖ ਜਨਮ ਸਾਰੀਆਂ ਜੂਨਾਂ ਨਾਲੋਂ ਉੱਤਮ ਮੰਨਿਆ ਗਿਆ ਹੈ ਕਿਉਂਕਿ ਇਸ ਨੂੰ ਸ਼ਬਦ ਗਿਆਨ, ਸੋਚ, ਸੰਗਤ ਅਤੇ ਉੱਚੀ ਮੱਤ ਬਖਸ਼ੀ ਹੈ। ਇਹ ਜਨਮ ਮਿਲਦਾ ਹੈ ਵੱਡੇ ਭਾਗਾਂ ਕਰ ਕੇ। ਜੇਕਰ ਸੰਸਾਰੀ ਅੰਕੜਿਆਂ ਨੂੰ ਗਹੁ ਨਾਲ ਦੇਖੀਏ ਤਾਂ ਮਾਲਕ ਨੇ ਪੂਰੀ ਗਿਣਤੀ ਚੋਂ ਤਕਰੀਬਨ ਅੱਧੇ ਪੁਰਸ਼ (ਨਰ) ਅਤੇ ਅੱਧੀਆਂ ਇਸਤਰੀਆਂ (ਮਾਦਾ) ਪੈਦਾ ਕੀਤੀਆਂ ਹਨ। ਇਸ ਦਾ ਮੁੱਖ ਕਾਰਨ ਇਹ ਹੈ ਕਿ ਹਰ ਬੰਦਾ ਗ੍ਰਿਹਸਥ ਜੀਵਨ ਜੀਅ ਸਕੇ। ਪਰ ਮਨੁੱਖ ਆਪਣੇ ਚੰਚਲ ਸੁਭਾ ਨੂੰ ਵਰਤ ਕੇ ਆਪਣੇ ਹਿੱਤਾਂ ਅਤੇ ਸਵਾਰਥਾਂ ਨੂੰ ਮੁੱਖ ਰੱਖ ਕੇ ਰੱਬ ਦੀ ਬਣਾਈ ਸਹੀ ਅਨੁਪਾਤ ਨੂੰ ਵਿਗਾੜ ਰਿਹਾ ਹੈ। ਇਹ ਕੁੜੀਆਂ ਨੂੰ ਜਨਮ ਧਾਰਨ ਤੋਂ ਪਹਿਲਾਂ ਵਿਗਿਆਨਕ ਢੰਗ ਵਰਤ ਕੇ ਜਾਂ ਜਨਮ ਸਮੇਂ ਦੇਸੀ ਅਤੇ ਵਿਗਿਆਨਕ ਸਾਧਨਾਂ ਨਾਲ ਮਾਰ ਰਿਹਾ ਹੈ। ਮਨੁੱਖ ਦੀ ਇਹ ਘਟੀਆ, ਕਮੀਨੀ ਤੇ ਮਾਰੂ ਸੋਚ ਕੁਦਰਤ ਨਾਲ ਟੱਕਰ ਲੈਣ ਵਾਲੀ ਅਤੇ ਘੋਰ ਪਾਪਾਂ ਭਰੀ ਹੈ। ਅਜਿਹੇ ਪਾਪਾਂ ਸਦਕਾ ਹੀ ਅੱਜ ਸੰਸਾਰੀ ਮਨੁੱਖ ਕੁਦਰਤੀ ਆਫਤਾਂ ਦੇ ਦੁੱਖ ਭੋਗ ਰਿਹਾ ਹੈ ਅਤੇ ਆਉਣ ਵਾਲੇ ਸਮੇਂ ਅੰਦਰ ਹੋਰ ਵੀ ਭਿਆਨਕ ਸਿੱਟੇ ਨਿਕਲ ਸਕਦੇ ਹਨ।

ਗੁਰਬਾਣੀ ਦੇ ਬੋਲ ਹਨ:

*ਪਾਪੀ ਕਾ ਘਰ ਅਗਨੀ ਮਾਹਿ॥ ਜਲਤ ਰਹੇ ਕਬਹੂ ਮਿਟ ਨਾਹਿ॥ (੯੩੫)*
*ਪਾਪੀ ਕਉ ਲਾਗਾ ਸੰਤਾਪੁ॥ (੧੯੯)*

ਬੱਚੇ ਦਾਤੇ ਦੀ ਇੱਕ ਬਹੁਤ ਵੱਡੀ ਦਾਤ ਹਨ। ਇਹ ਸੰਜੋਗ-ਵਿਜੋਗ ਅਨੁਸਾਰ ਜਨਮਦੇ ਹਨ। ਜਿਨ੍ਹਾਂ ਦੇ ਘਰ ਸੰਤਾਨ ਨਹੀਂ ਹੁੰਦੀ ਉਨ੍ਹਾਂ ਨੂੰ ਇਸ ਦਾਤ ਦੀ ਕੀਮਤ ਪੁੱਛ ਕੇ ਦੇਖੋ। ਉਹ ਸੰਤਾਨ ਪ੍ਰਾਪਤੀ ਲਈ ਕਈ ਤਰ੍ਹਾਂ ਦੇ ਕਰਮ- ਕਾਂਡ ਕਰਦੇ ਹਨ ਅਤੇ ਟੂਣੇ-ਟਾਮਣ, ਜੰਤ੍ਰ-ਮੰਤ੍ਰ ਤੇ ਪੁੱਛ-ਗਿੱਛ ਦੇਣ ਵਾਲਿਆਂ ਕੋਲ ਭੱਜੇ ਫਿਰਦੇ ਹਨ। ਕਈ ਮੜ੍ਹੀਆਂ ਤੇ ਜਾ ਕੇ ਮੱਥੇ ਰਗੜਦੇ ਹਨ, ਉਪੱਰੋਂ ਉਪੱਰੋਂ ਰੱਬ ਅੱਗੇ ਵੀ ਹਾੜ੍ਹੇ ਕੱਢਦੇ ਹਨ ਅਤੇ ਡਾਕਟਰਾਂ ਪਾਸ ਬੇਅੰਤ ਧਨ ਖਰਚ ਰਹੇ ਹਨ। ਪਰ ਜਿਨ੍ਹਾਂ ਨੂੰ ਪ੍ਰਭੂ ਨੇ ਇਹ ਵਰਦਾਨ ਦਿੱਤਾ ਹੋਇਆ ਹੈ ਉਹ ਪੁੱਠੇ ਰਸਤੇ ਤੇ ਤੁਰੇ ਹੋਏ ਹਨ। ਬੰਦਾ ਇਹ ਨਹੀਂ ਸੋਚਦਾ ਕਿ ਇਸਤਰੀ ਜੋ ਸਾਰੇ ਸੰਸਾਰ ਦੇ ਮਨੁੱਖਾਂ ਦੀ ਹੋਂਦ ਦਾ ਦੁਆਰ ਹੈ ਉਸ ਤੋਂ ਹੀ ਉਸ ਦਾ ਜਨਮ ਹੋਇਆ ਹੈ। ਇਸਤਰੀ ਮਾਂ, ਧੀ, ਭੈਣ ਅਤੇ ਵਹੁਟੀ ਦਾ ਰੋਲ ਅਦਾ ਕਰਦੀ ਹੈ। ਮਾਂ ਵਰਗੀ ਦੁਨੀਆਂ ਤੇ ਸੁੱਖ ਦੇਣ ਵਾਲੀ ਹੋਰ ਕੋਈ ਠੰਢੀ, ਮਿੱਠੀ ਅਤੇ ਪਿਆਰੀ ਛਾਂ ਨਹੀਂ

ਹੈ। ਮਾਂ ਪ੍ਰਵਾਰ ਦੀ ਉਸਾਰੀ, ਔਲਾਦ ਦਾ ਪਾਲਣ-ਪੋਸ਼ਣ ਅਤੇ ਘਰ ਦੀ ਸਾਰੀ ਕਾਰਗੁਜ਼ਾਰੀ ਚਲਾਉਂਦੀ ਹੈ। ਭੈਣ-ਭਰਾ ਦਾ ਰਿਸ਼ਤਾ ਬੜਾ ਅਟੁੱਟ ਹੈ। ਪਤੀ-ਪਤਨੀ ਗ੍ਰਿਹਸਥੀ ਜੀਵਨ ਗੱਡੀ ਦੇ ਦੋ ਪਹੀਏ ਹਨ। ਧੀ ਇੱਕ ਦਿਨ ਮਾਂ ਬਣਦੀ ਹੈ। ਦੇਖਣ, ਸੋਚਣ ਅਤੇ ਸਮਝਣ ਵਾਲੀ ਗੱਲ ਹੈ ਕਿ ਸਮਾਜ ਆਪਣੀ ਜਨਮ-ਦਾਤੀ ਨਾਲ ਕਿਹੋ ਜਿਹਾ ਵਰਤਾਰਾ ਕਰਦਾ ਹੈ।

## ਸਮਾਜ ਅਤੇ ਔਰਤ

ਦੁਨੀਆਂ ਦੇ ਸਮਾਜਿਕ-ਧਾਰਮਿਕ ਅਤੇ ਰਾਜਨੀਤਿਕ ਅਦਾਰਿਆਂ ਅੰਦਰ ਮਰਦਾਂ ਦੀ ਚੜ੍ਹਤ ਅਤੇ ਪ੍ਰਧਾਨਗੀ ਰਹੀ ਹੈ। ਉਸ ਨੇ ਅਗਿਆਨ ਅਤੇ ਅਣਭੋਲ ਰੂਪ ਪਰਜਾ ਉੱਤੇ, ਕਾਲੇ ਅਤੇ ਆਪ ਹੁਦਰੇ ਕਾਨੂੰਨ ਲਾਗੂ ਕੀਤੇ ਹੋਏ ਹਨ। ਭਾਰਤ ਅੰਦਰ ਤਾਂ ਇਹ ਕਾਨੂੰਨ ਸਭ ਹੱਦਾਂ ਬੰਨੇ ਟੱਪ ਗਏ। ਪ੍ਰਾਚੀਨ ਕਾਲ ਤੋਂ ਮਰਦ ਕੋਲ ਧਾਰਮਿਕ, ਰਾਜਨੀਤਿਕ ਅਤੇ ਆਰਥਿਕ ਸ਼ਕਤੀਆਂ ਦੇ ਫਲਸਰੂਪ ਉਸ ਨੇ ਆਪਣੀਆਂ ਘਟੀਆ ਹਰਕਤਾਂ ਵਾਲੀਆਂ ਕਮਜ਼ੋਰੀਆਂ ਛੁਪਾਉਣ ਲਈ ਦੋਸ਼ ਇਸਤਰੀ ਦੇ ਸਿਰ ਮੜਨੇ ਸ਼ੁਰੂ ਕਰ ਦਿੱਤੇ। ਜਿਸ ਇਸਤਰੀ ਦੇ ਕਾਰਨ ਖਾਨਦਾਨ ਦੀ ਸ਼ੋਭਾ ਤੇ ਤਰੱਕੀ ਹੁੰਦੀ ਹੈ ਉਸ ਨੂੰ ਘਿਰਣਾ ਦੀ ਦ੍ਰਿਸ਼ਟੀ ਨਾਲ ਦੇਖਣਾ ਸ਼ੁਰੂ ਕਰ ਦਿੱਤਾ। ਜਿਹੜੇ ਗ੍ਰਿਹਸਥ ਮਾਰਗ ਤਿਆਗ ਗਏ ਉਨ੍ਹਾਂ ਨੇ ਇਸਤਰੀ ਨੂੰ ਨਿੰਦਣਾ ਸ਼ੁਰੂ ਕਰ ਦਿੱਤਾ ਅਤੇ ਉਸ ਦੀਆਂ ਊਣਤਾਈਆਂ ਨੂੰ ਉਘਾੜਨ ਲੱਗ ਪਏ। ਉਹ ਇਹ ਗੱਲ ਭੁੱਲ ਗਏ ਕਿ ਅਸੀਂ ਵੀ ਕਿਸੇ ਮਾਂ ਦੇ ਪੁੱਤਰ ਹਾਂ। ਜੇਕਰ ਮਾਂ ਔਗੁਣਾਂ ਵਾਲੀ ਹੈ ਤਾਂ ਉਸ ਦੀ ਔਲਾਦ ਗੁਣਵੰਤੀ ਕਿਵੇਂ ਹੋ ਸਕਦੀ ਹੈ? ਭਾਈ ਗੁਰਦਾਸ ਜੀ ਕਹਿੰਦੇ ਜੇਕਰ ਕੋਈ ਬੰਦਾ ਮਾਂ ਪਿਉ ਛੱਡ ਕੇ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਫਿਰਦਾ ਹੈ ਉਸ ਦੀ ਕੀਤੀ ਸੇਵਾ ਕਦੇ ਸਫਲ ਨਹੀਂ ਹੁੰਦੀ। ਇਸੇ ਤਰ੍ਹਾਂ ਜਿਹੜਾ ਤੀਰਥਾਂ ਦੇ ਇਸ਼ਨਾਨ ਕਰਦਾ ਫਿਰਦਾ ਹੈ, ਮਾਨੋ ਉਹ ਘੁੰਮਣਘੇਰੀ ਵਿੱਚ ਫਸਿਆ ਹੋਇਆ ਹੈ:

*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨਾ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨਾਵਣਾ ਅਠਸਠਿ ਤੀਰਥ ਘੁੰਮਣ ਵਾਣੀ।*

ਮਰਦ ਨੇ ਇਸਤਰੀ ਲਈ ਇੱਥੋਂ ਤੱਕ ਵਿਧਾਨ ਬਣਾ ਦਿੱਤੇ ਕਿ ਜਿਸ ਦਾ ਪਤੀ ਮਰ ਜਾਵੇ ਉਸ ਨੂੰ ਪਤੀ ਨਾਲ ਹੀ ਸਤੀ (ਜਿਉਂਦੇ ਜੀਅ ਆਪਣੇ ਪਤੀ ਨਾਲ ਹੀ ਬਲ ਰਹੀ ਚਿਖਾ ਵਿੱਚ ਸੜ ਜਾਣਾ) ਹੋ ਜਾਣਾ ਚਾਹੀਦਾ ਹੈ। ਹੈਰਾਨੀ ਅਤੇ ਸ਼ੈਤਾਨੀ ਵਾਲੀ ਗੱਲ ਇਹ ਕਿ ਅਜਿਹੇ ਮਨੁੱਖਾਂ ਨੇ ਆਪਦੇ ਲਈ ਕੋਈ ਅਸੂਲ ਨਹੀਂ ਬਣਾਇਆ। ਅਰਥਾਤ ਜੇਕਰ ਇਸਤਰੀ ਜੋ ਉਸ ਦੀ ਬੇਅੰਤ ਸੇਵਾ ਕਰਦੀ ਰਹੀ ਅਤੇ ਉਸ ਦੀ ਔਲਾਦ ਪਾਲਦੀ ਰਹੀ ਅਗਰ ਉਹ ਕੁਦਰਤੀ ਚੜ੍ਹਾਈ ਕਰ ਜਾਵੇ ਤਾਂ ਮੈਂ ਵੀ ਉਸ ਨਾਲ ਸੜ ਕੇ ਜੀਵਨ ਲੀਲ੍ਹਾ ਖ਼ਤਮ ਕਰ ਲਵਾਂਗਾ।

ਉਹ ਪੁਰਖ ਜਿਹੜੇ ਆਪਣੇ ਆਪ ਨੂੰ ਧਾਰਮਿਕ ਅਖਵਾਉਂਦੇ ਸਨ ਇਸਤਰੀ ਪ੍ਰਤੀ ਉਹਨਾਂ ਦੇ ਮੂੰਹੋਂ ਉੱਚਰੇ ਸ਼ਬਦ ਸੁਣੋ:

ਜੈਨੀ ਆਚਾਰੀਆ ਹੇਮ ਚੰਦਰ ਇਸਤਰੀ ਨੂੰ ਨਰਕਾਂ ਦੇ ਰਾਹ ਦਾ ਦੀਵਾ, ਗਮਾਂ ਦਾ ਸਿਖਰ ਅਤੇ ਦੁੱਖਾਂ ਦੀ ਖਾਣ ਆਖਦਾ ਹੈ।

ਛੱਜੂ ਭਗਤ ਜਿਹੜਾ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਆਪਣੀ ਬਾਣੀ ਦਰਜ਼ ਕਰਾਉਣ ਆਇਆ ਸੀ। ਪਰ ਸਤਿਗੁਰਾਂ ਨੇ ਉਸ ਨੂੰ ਆਖਿਆ ਕਿ ਛੱਜੂ ਭਗਤ ਜੀ ਤੁਹਾਡੀ ਬਾਣੀ ਗੁਰੂ ਦੇ ਅਕੀਦੇ ਮੁਤਾਬਕ ਸਹੀ ਨਹੀਂ ਇਸ ਕਰ ਕੇ ਇਹ ਦਰਜ ਨਹੀਂ ਕੀਤੀ ਜਾ ਸਕਦੀ। ਇਸ ਦੇ ਕਹੇ ਹੋਏ ਇਸਤਰੀ ਪ੍ਰਤੀ ਇਹ ਸ਼ਬਦ ਹਨ:

*ਕਾਗਜ਼ ਸੰਦੀ ਪੁਤਲੀ ਤਊ ਨ ਤ੍ਰਿਆ ਨਿਹਾਰ।*
*ਯਹੀ ਮਾਰ ਲਿਜਾਵਹੀ ਯਥਾ ਬਲੋਚਨ ਧਾੜ।*

ਭਾਵ ਕਾਗਜ਼ ਦੀ ਬਣੀ ਹੋਈ ਖਿਡੌਣਾ ਰੂਪ ਇਸਤਰੀ ਵੀ ਮਾਨ ਨਹੀਂ ਹੁੰਦੀ।

ਕਵੀ ਤੁਲਸੀ ਦਾਸ ਜੀ ਨੇ ਇਸਤਰੀ ਨੂੰ ਪਸ਼ੂ, ਸ਼ੂਦਰ, ਢੋਰ-ਗਵਾਰ ਨਾਲ ਤੁਲਨਾ ਦੇ ਕੇ ਇਸ ਨੂੰ ਸਦਾ ਹੀ ਝਿੜਕਦੇ-ਝੰਬਦੇ ਰਹਿਣ ਲਈ ਕਿਹਾ ਹੈ:

*ਢੋਰ ਗਵਾਰ ਸ਼ੂਦਰ ਪਸ਼ੂ ਨਾਰੀ।ਇਹ ਸਭ ਤਾੜਨ ਕੇ ਅਧਿਕਾਰੀ।*

ਪ੍ਰਾਚੀਨ ਯੂਨਾਨੀ ਬੁੱਧੀ-ਜੀਵੀਆਂ ਨੇ ਇਸਤਰੀ ਨੂੰ ਸਭ ਬਦੀਆਂ ਦੀ ਜੜ੍ਹ ਆਖਿਆ। ਸਵਾਮੀ ਰਾਮ ਤੀਰਥ ਦੰਡੀ ਸੰਨਿਆਸੀ ਅਨੁਸਾਰ ਸਿਮ੍ਰਿਤੀਆਂ ਦਾ ਕੁਟਿਲ ਵਿਧਾਨ ਇਸਤਰੀਆਂ ਨੂੰ ਨਿੰਦਣਾ ਹੈ ਅਤੇ ਕੈਦੀਆਂ ਵਾਂਗ ਜੀਵਨ ਬਿਤਾਉਣ ਲਈ ਮਜਬੂਰ ਕਰਦਾ ਹੈ।

ਮਨੂੰ ਅਨੁਸਾਰ "ਆਦਮੀਆਂ ਨੂੰ ਖ਼ਰਾਬ ਕਰਨਾ ਇਸਤਰੀਆਂ ਦਾ ਸੁਭਾਓ ਹੈ। ਇਸ ਲਈ ਅਕਲਮੰਦਾਂ ਨੂੰ ਇਹਨਾਂ ਤੋਂ ਬਚਣਾ ਚਾਹੀਦਾ ਹੈ। ਔਰਤਾਂ ਨੂੰ ਵੇਦ ਪੜ੍ਹਨ ਦਾ ਕੋਈ ਹੱਕ ਨਹੀਂ"। ਇਹੋ ਕਾਰਨ ਹੈ ਕਿ ਅੱਜ ਕਲ੍ਹ ਵੀ ਹਿੰਦੂ ਧਰਮ ਅੰਦਰ ਔਰਤਾਂ ਦੇ ਮਰਨ ਸਮੇਂ ਕੋਈ ਵੇਦ ਮੰਤ੍ਰ ਨਹੀਂ ਪੜ੍ਹੇ ਜਾਂਦੇ।

ਰਿਗ ਵੇਦ ਦੇ ਸਲੋਕ ੮-੧੭-੩੩ ਵਿੱਚ ਦਰਜ ਹੈ ਕਿ ਇਸਤਰੀਆਂ ਦਾ ਦਿਮਾਗ ਘੱਟ ਹੋਣ ਕਰ ਕੇ ਇਹਨਾਂ ਨੂੰ ਸਿਖਾਉਣਾ ਮੁਸ਼ਕਲ ਹੈ। ਇਹਨਾਂ 'ਚ ਸਿਆਣਪ ਵੀ ਥੋੜ੍ਹੀ ਹੁੰਦੀ ਹੈ। ਇਹ ਗੱਲ ਸਹੀ ਨਹੀਂ ਜਾਪਦੀ। ਕੇਵਲ ਔਰਤਾਂ ਨੂੰ ਨੀਵਾਂ ਦਿਖਾਉਣ ਵਾਲੀ ਗੱਲ ਹੈ। ਇੱਕ ਹੋਰ ਸਲੋਕ ੧੦-੧੫-੯੫ ਵਿੱਚ ਇਸਤਰੀ ਨੂੰ ਜੰਗਲੀ ਕੁੱਤੀ ਅਤੇ ਆਦਮਖਾਣੀ ਲਿਖਿਆ ਹੋਇਆ ਹੈ, ਇਸ ਵਿੱਚ ਇਹ ਵੀ ਅੰਕਿਤ ਹੈ ਕਿ ਵਿਧਵਾ ਇਸਤਰੀ ਦੇ ਮੱਥੇ ਲਗਣਾ ਮਾੜਾ ਹੈ।

ਮਨੂੰ ਸਿਮ੍ਰਿਤੀ, ਅਧਿਆਇ ੧੦, ਸਲੋਕ ੧੩੩ ਦਰਸਾਉਂਦਾ ਹੈ ਕਿ ਇਸਤਰੀ ਤੇ ਸ਼ੂਦਰ ਦੋਹਾਂ ਨੂੰ ਨਾ ਵੈਦਿਕ ਕਰਮ ਕਰਨ ਦਾ ਹੱਕ ਹੈ ਤੇ ਨਾ ਸਮਾਰਤ ਕਰਮਾਂ ਦਾ। ਕੀ ਇਸ ਤਰ੍ਹਾਂ ਦਾ ਕਰਮ-ਵਿਧਾਨ ਇਸਤਰੀ ਤੇ ਸ਼ੂਦਰ ਜਾਤੀ ਉਪਰ ਕੀਤਾ ਨੰਗਾ ਜ਼ੁਲਮ ਨਹੀਂ? ਕੀ ਅਜਿਹੇ ਸਲੋਕਾਂ ਦੇ ਰਚਨਹਾਰ ਮਹਾਰਾਜ ਜੀ ਹਨ, ਜਾਂ ਕੀ ਉਹ ਰਿਸ਼ੀ ਅਖਵਾਣ ਦੇ ਹੱਕਦਾਰ ਹਨ?

ਹਿੰਦੂ ਧਰਮ ਅੰਦਰ ਸੰਧਿਆ ਕਰਨ , ਗਾਇਤਰੀ ਜਾਪ ਕਰਨ ਅਤੇ ਅਗਨਿਹੋਤਰ ਆਦਿ ਕਰਮ ਕਰਨੇ ਦੀ ਜਨੇਊ ਪਾਣ ਵਾਲੇ ਬੰਦੇ ਨੂੰ ਹੀ ਆਗਿਆ ਹੈ। ਸ਼ੂਦਰ ਅਤੇ ਇਸਤਰੀ ਜਾਤੀ ਦੇ ਲਈ ਜਨੇਊ ਪਾਉਣ ਦੀ ਵਿਧੀ ਹੀ ਨਹੀਂ ਸਗੋਂ ਮਨਾਹੀ ਹੈ। ਭਾਵ ਸ਼ੂਦਰ ਅਤੇ ਇਸਤਰੀ ਲਈ ਈਸ਼ਵਰ ਦੀ ਭਗਤੀ ਕਰਨ ਦਾ ਅਧਿਕਾਰ ਭੀ ਨਹੀਂ ਦਿੱਤਾ ਗਿਆ। ਅੱਜ ਕਲ੍ਹ ਵੀ ਕਈ ਹਿੰਦੂ ਧਰਮ ਮੰਦਰਾਂ ਵਿੱਚ ਔਰਤ ਨੂੰ ਦਾਖਲ ਹੋਣ ਦੀ ਮਨਾਹੀ ਹੈ। ਇਸ ਤੋਂ ਵੱਡੀ ਬੇਇਨਸਾਫੀ ਔਰਤ ਜਾਤੀ ਨਾਲ ਹੋਰ ਕੀ ਹੋਵੇਗੀ?

ਮਰਦ ਨੇ ਖੁਲ੍ਹ-ਖੇਡ ਲਈ ਆਪਣੇ ਹੱਥ ਕਿਤਨੀ ਤਾਕਤ ਰੱਖੀ ਹੋਈ ਹੈ ਜਦ ਕਿ ਇਸਤਰੀ ਨੂੰ ਕਿਸ ਤਰ੍ਹਾਂ ਬੰਧਨਾਂ ਵਿੱਚ ਬੰਨ੍ਹ ਦਿੱਤਾ। ਮਨੂੰ ਸਿਮ੍ਰਿਤੀ, ਅਧਿਆਇ ੩, ਸਲੋਕ ੧੩ ਅਤੇ ੧੪ ਅਨੁਸਾਰ ਬ੍ਰਾਹਮਣ ਲਈ ਵਿਆਹ ਕਰਾਉਣਾ ਉਚਿੱਤ ਹੈ, ਪਰ ਉਹ ਆਪਣੀ ਕਾਮ-ਜੁਆਲਾ ਸ਼ਾਂਤ ਕਰਾਉਣ ਲਈ, ਜਿਸ ਵਰਣ ਦੀ ਵੀ ਚਾਹੇ, ਇਸਤਰੀ ਨਾਲ ਵਿਆਹ ਕਰਾਉਣ ਦਾ ਹੱਕਦਾਰ ਹੈ ਤੇ ਕਈ ਪਤਨੀਆਂ ਰੱਖ ਸਕਦਾ ਹੈ। ਮਨੂੰ ਸਿਮ੍ਰਿਤੀ, ਅਧਿਆਇ ੫, ਸਲੋਕ ੧੫੫ ਅਨੁਸਾਰ ਪਤੀ ਤੋਂ ਬਿਨਾਂ ਇਸਤਰੀ ਲਈ ਨਾ ਜੱਗ, ਨਾ ਵਰਤ ਤੇ ਨਾ ਹੀ ਉਪਹਾਸ ਕਰਨ ਦਾ ਅਧਿਕਾਰ ਹੈ। ਜੇ ਪਤੀ ਸੁਰਗਵਾਸ ਹੋਇਆ ਹੋਵੇ ਤਾਂ ਪਤਨੀ ਕੰਦ ਮੂਲ ਆਦਿ ਖਾਵੇ ਤੇ ਤਨ ਨੂੰ ਸੁਕਾ ਲਏ ਪਰ ਦੂਜਾ ਪਤੀ ਕਰਨ ਬਾਰੇ ਨਾ ਸੋਚੇ। ਜਿਹੜੀ ਔਰਤ ਦੂਜਾ ਪਤੀ ਬਣਾਉਂਦੀ ਹੈ ਉਹ ਇਸ ਲੋਕ ਵਿੱਚ ਨਿੰਦਿਆ ਖੱਟਦੀ ਹੈ ਤੇ ਪ੍ਰਲੋਕ ਵਿੱਚ ਗਿੱਦੜ ਦੀ ਜੂਨ ਪੈਂਦੀ ਹੈ।....ਸਭੇ ਸਿਮ੍ਰਿਤੀਆਂ ਇਸੇ ਮੱਤ ਦੀਆਂ ਹਨ। ਭਾਵ ਮਨੁੱਖ ਨੂੰ ਹਰ ਪਾਸਿਓਂ ਬੇ-ਲਗਾਮ ਛੱਡਿਆ ਹੋਇਆ ਹੈ ਤੇ ਇਸਤਰੀ ਨੂੰ ਪ੍ਰਕਿਰਤੀ ਅਧਿਕਾਰਾਂ ਦੀ ਜਾਇਜ਼ ਵਰਤੋਂ ਤੋਂ ਵੀ ਵਰਜਿਆ ਗਿਆ ਹੈ। ਹਿੰਦੂ ਧਰਮ ਅੰਦਰ ਔਰਤ ਨੂੰ ਸਮੂਹ ਪਰਿਵਾਰ ਦੀ ਸੰਪਤੀ ਹੀ ਸਮਝਿਆ ਜਾਂਦਾ ਸੀ ਜਿਵੇਂ ਦਰੋਪਤੀ ਪੰਜੇ ਪਾਂਡਵਾਂ ਦੀ ਪਤਨੀ ਸੀ।

ਇੰਞ ਇਸਤਰੀ ਨੂੰ ਵਿੱਦਿਆ ਪੜ੍ਹਨ ਤੇ ਪ੍ਰਭੂ ਭਗਤੀ ਤੋਂ ਵਾਂਝੇ ਰੱਖ ਕੇ ਕੇਵਲ ਪਤੀ-ਸੇਵਾ ਤੱਕ ਹੀ ਸੀਮਿਤ ਰੱਖਿਆ। ਹਿੰਦੂ ਧਰਮ ਗ੍ਰੰਥਾਂ ਅੰਦਰ ਪਤੀ ਦੀ ਮੌਤ ਤੇ ਉਸ ਨਾਲ ਸਤੀ ਹੋਣ ਵਾਲੀ ਨੂੰ ਐਸਾ ਲਲਚਾਇਆ ਅਤੇ ਵਰਗਲਾਇਆ ਗਿਆ ਹੈ ਕਿ ਜਿੰਨੇ ਕੁ ਤੇਰੇ ਸਰੀਰ ਤੇ ਰੋਮ ਹਨ ਅਰਥਾਤ ਸਾਢੇ ਤਿੰਨ ਕਰੋੜ ਸਾਲਾਂ ਦਾ ਤੈਨੂੰ ਸਵਰਗ ਵਿੱਚ ਰਹਿਣ ਦਾ ਆਨੰਦ ਪ੍ਰਾਪਤ ਹੋਵੇਗਾ। ਇਹ ਗੱਲਾਂ ਕੇਵਲ ਹਿੰਦੂ ਧਰਮ ਅੰਦਰ ਹੀ ਨਹੀਂ ਇਸਲਾਮ ਵਿੱਚ ਵੀ ਇਸਤਰੀ ਪ੍ਰਤੀ ਮੌਜੂਦ ਹਨ। ਇਸਲਾਮ ਅੰਦਰ ਇਸਤਰੀ

ਨੂੰ ਨਾ ਤਾਂ ਵਿੱਦਿਆ ਪੜ੍ਹਨ ਦਾ ਅਧਿਕਾਰ ਅਤੇ ਨਾ ਹੀ ਮਸੀਤ ਵਿੱਚ ਵੜਨ ਦਾ ਅਧਿਕਾਰ ਹੈ। ਇਸਤਰੀ ਨੂੰ ਪੜਦੇ ਅੰਦਰ ਅਤੇ ਘਰ ਦੀ ਚਾਰਦੀਵਾਰੀ ਵਿੱਚ ਵਿਚਰਨ ਦਾ ਉਪਦੇਸ਼ ਹੈ ਪਰ ਮਰਦ ਆਪਣੀ ਮਰਜ਼ੀ ਅਨੁਸਾਰ ਕਈ ਕਈ ਇਸਤਰੀਆਂ ਰੱਖ ਸਕਦਾ ਹੈ। ਇਸਲਾਮ ਅੰਦਰ ਪਤਨੀ ਨੂੰ ਸਮਝਾਉਣ ਅਤੇ ਪਤੀ ਦੇ ਹੁਕਮ 'ਚ ਚੱਲਣ ਲਈ ਮਾਰਨਾ ਕੁੱਟਣਾ ਜਾਇਜ਼ ਹੈ। ਕੁਰਾਨ ਅਨੁਸਾਰ ਅੱਲਾ ਨੇ ਮਰਦ ਨੂੰ ਔਰਤਾਂ ਨਾਲੋਂ ਚੰਗਾ ਬਣਾਇਆ ਹੈ।

ਈਸਾਈਆਂ ਦੇ ਬਾਈਬਲ 'ਚ ਦਰਜ ਹੈ 'ਆਦਮੀ ਨੂੰ ਚਾਹੀਦਾ ਹੈ ਔਰਤ ਨੂੰ ਹੱਥ ਨਾ ਲਾਵੇ। ਜੇਕਰ ਕੋਈ ਆਦਮੀ ਔਰਤ ਨਾਲ ਵਿਆਹ ਕਰਾ ਲੈਂਦਾ ਹੈ ਅਤੇ ਬਾਅਦ ਵਿੱਚ ਉਹ ਔਰਤ ਉਸ ਨੂੰ ਚੰਗੀ ਨਾ ਲੱਗੇ ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਉਸ ਨੂੰ ਘਰੋਂ ਕੱਢ ਦੇਵੇ'। ਈਸਾਈ ਮੱਤ ਅੰਦਰ ਔਰਤ ਨੂੰ ਪਾਦਰੀ ਬਣਾਉਣ ਦੀ ਰੀਤ ਨਹੀਂ ਹੈ। ਸੰਨ ੧੯੯੨ ਵਿੱਚ ਔਰਤਾਂ ਵੱਲੋਂ ਰੌਲਾ ਪਾਉਣ ਤੇ ਵੋਟਾਂ ਪੁਆਈਆਂ ਗਈਆਂ। ਸਿਰਫ ਇੱਕ ਵੋਟ ਨਾਲ ਔਰਤਾਂ ਦੇ ਹੱਕ 'ਚ ਜਿੱਤ ਹੋਈ। ਪਰ ਵੋਟਾਂ ਪੈਣ ਪਿੱਛੋਂ ਬਹੁਤ ਸਾਰੇ ਪਾਦਰੀਆਂ ਨੇ ਅਸਤੀਫੇ ਦੇ ਦਿਤੇ।

ਬੁੱਧ ਧਰਮ ਅੰਦਰ ਮਹਾਤਮਾ ਬੁੱਧ ਦੇ ਬੋਲ ਹਨ, "ਔਰਤ ਨੂੰ ਦੇਖੋ ਮੱਤ, ਜੇਕਰ ਦੇਖਣਾ ਹੀ ਪੈ ਜਾਵੇ ਤਾਂ ਉਸ ਨਾਲ ਗੱਲ ਨਾ ਕਰੋ, ਜੇ ਗੱਲ ਕਰਨੀ ਹੀ ਪੈ ਜਾਵੇ ਤਾਂ ਸਦਾ ਹੁਸ਼ਿਆਰ ਰਹੋ"। ਮਹਾਤਮਾ ਜੀ ਔਰਤਾਂ ਨੂੰ ਆਪਣੇ ਸੰਘ 'ਚ ਰਲਾਉਣ ਤੋਂ ਇਨਕਾਰੀ ਸਨ। ਪਰ ਆਪਣੇ ਚਚੇਰੇ ਭਰਾ ਅਤੇ ਚੇਲੇ ਅਨੰਦ ਦੇ ਜੋਰ ਪਾਉਣ ਕਾਰਨ ਔਰਤਾਂ ਨੂੰ ਸ਼ਾਮਲ ਕਰ ਲਿਆ।

## ਗੁਰੂ ਨਾਨਕ ਦੀ ਨਜ਼ਰ ਵਿੱਚ ਇਸਤਰੀ

ਮਨੁੱਖੀ ਮਨ ਅੰਦਰ ਇਸਤਰੀ ਪ੍ਰਤੀ ਘਿਰਣਾ ਦੀ ਮੰਦੀ ਸੋਚ ਵਿਰੁੱਧ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੀੜਾ ਚੁੱਕਿਆ ਅਤੇ ਵਿਸ਼ਵ ਨੂੰ ਕ੍ਰਾਂਤੀਕਾਰੀ ਸ਼ਬਦਾਂ ਰਾਹੀਂ ਮਹਾਨ ਸੰਦੇਸ਼ ਦਿੱਤਾ। ਆਸਾ ਜੀ ਦੀ ਵਾਰ ਅੰਦਰ ਜਿਸ ਨੂੰ ਗੁਰਸਿੱਖਾਂ ਲਈ ਹਰ ਰੋਜ ਅੰਮ੍ਰਿਤ ਵੇਲੇ ਗਾਇਨ ਦਾ ਉਪਦੇਸ਼ ਹੈ ਵਿੱਚ ਇਸਤਰੀ ਦਾ ਵੱਡਾ ਸਤਿਕਾਰ ਹੈ। ਉਹਨਾਂ ਆਖਿਆ, "ਐ ਦੁਨੀਆਂ ਦੇ ਲੋਕੋ , ਰਾਜਿਉ, ਮਹਾਰਾਜਿਉ, ਜੋਗੀਉ, ਮੁਲਾਣਿਉ ਇਸਤਰੀ ਤੋਂ ਹੀ ਆਪਾਂ ਸਭ ਜਨਮੇ ਹਾਂ, ਇਸਤਰੀ ਨਾਲ ਹੀ ਮੰਗਣਾ (ਕੁੜਮਾਈ) ਅਤੇ ਵਿਆਹ ਹੁੰਦਾ ਹੈ, ਇਸਤਰੀ ਨਾਲ ਹੀ ਆਪਸ ਵਿੱਚ ਸੰਬੰਧ ਬਣਦੇ ਹਨ ਅਤੇ ਇਸਤਰੀ ਤੋਂ ਹੀ ਬੰਦਿਆਂ ਦੀ ਉਤਪਤੀ ਹੁੰਦੀ ਹੈ। ਇੱਕ ਇਸਤਰੀ ਅਗਰ ਮਾਲਕ ਦੇ ਹੁਕਮ ਨਾਲ ਚੜ੍ਹਾਈ ਕਰ ਜਾਵੇ ਤਾਂ ਦੂਜਾ ਵਿਆਹ ਕਰਵਾ ਲਈਦਾ ਹੈ ਅਤੇ ਉਸ ਦੇ ਨਾਲ ਦੂਜਿਆਂ ਪ੍ਰਤੀ ਵੀ ਸੰਬੰਧ ਬਣ ਜਾਂਦੇ ਹਨ। ਇਸ ਲਈ ਇਸਤਰੀ ਨੂੰ ਮੰਦਾ ਕਿਉਂ ਕਹਿੰਦੇ ਹੋ? ਉਹ

ਤਾਂ ਰਾਜਿਆਂ ਨੂੰ ਜਨਮ ਦਿੰਦੀ ਹੈ। ਇਸਤਰੀ ਰਾਹੀਂ ਹੀ ਹੋਰ ਇਸਤਰੀ ਹੋਂਦ ਵਿੱਚ ਆਉਂਦੀ ਹੈ। ਦੱਸੋ, "ਸੰਸਾਰ ਤੇ ਕੀ ਕੋਈ ਪ੍ਰਾਣੀ ਹੈ ਜਿਹੜਾ ਇਸਤਰੀ ਤੋਂ ਪੈਦਾ ਨਹੀਂ ਹੋਇਆ"? ਗੁਰੂ ਨਾਨਕ ਦੇਵ ਜੀ ਕਹਿੰਦੇ ,"ਹਾਂ! ਇੱਕ ਸੱਚਾ ਪ੍ਰਭੂ ਹੈ, ਜਿਹੜਾ ਇਸਤਰੀ ਤੋਂ ਨਹੀਂ ਉਪਜਿਆ"। ਗੁਰੂ ਜੀ ਲਿਖਦੇ ਹਨ:

*ਭੰਡਿ ਜਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*
*ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥*
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥ (੪੭੩)*

ਇਸ ਤਰ੍ਹਾਂ ਮਨਮਤੀਆਂ, ਚੰਚਲ ਅਤੇ ਦ੍ਵੈਸ਼ ਭਾਵਨਾ ਰੱਖਣ ਵਾਲਿਆਂ ਤੇ ਗੁਰੂ ਸਾਹਿਬ ਨੇ ਕਰਾਰੀ ਚੋਟ ਮਾਰੀ ਹੈ। ਗੁਰਮਤਿ ਫਿਲਾਸਫੀ ਅਤੇ ਸਿੱਖ ਰਹਿਤ ਮਰਿਯਾਦਾ ਵਿੱਚ ਇਸਤਰੀ ਨੂੰ ਬਹੁਤ ਹੀ ਮਾਣ ਅਤੇ ਸਤਿਕਾਰ ਵਾਲਾ ਸਥਾਨ ਪ੍ਰਾਪਤ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਮਤਿ ਪ੍ਰਚਾਰ ਲਈ ੨੨ ਮੰਜੀਆਂ (ਪ੍ਰਚਾਰਕਾਂ) ਵਿੱਚੋਂ ਦੋ ਮੰਜੀਆਂ ਇਸਤਰੀ ਪ੍ਰਚਾਰਕਾਂ ਨੂੰ ਬਖਸ਼ੀਆਂ। ਗੁਰੂ ਸਾਹਿਬ ਨੇ ਵਿਧਵਾ-ਵਿਆਹ ਨੂੰ ਉਤਸ਼ਾਹਤ ਕੀਤਾ, ਘੁੰਡ ਕੱਢਣ ਅਤੇ ਸਤੀ ਹੋਣ ਵਾਲੀ ਅਤਿ ਭੈੜੀ ਰਸਮ ਜਿਹੜੀ ਕਿ ਔਰਤ ਕੁਸ਼ੀ ਸੀ ਬਾਰੇ ਡਟ ਕੇ ਆਵਾਜ਼ ਬੁਲੰਦ ਕੀਤੀ। ਉਨ੍ਹਾਂ ਦਾ ਫੁਰਮਾਨ ਹੈ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆਂ ਜਾਣੀਅਨਿ ਜਿ ਬਿਰਹੇ ਚੋਟ ਮਰੰਨ੍ਹਿ॥*
*ਮ:੩॥ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖ ਰਹੰਨ੍ਹਿ॥*
*ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲਨ੍ਹਿ॥ (੭੮੭)*

ਮੁਹੰਮਦ ਲਤੀਫ ਲਿਖਦਾ ਹੈ ਕਿ 'ਗੁਰੂ ਨਾਨਕ ਦੇਵ ਜੀ ਦੇ ਪੂਰਨਿਆਂ ਉੱਤੇ ਚਲਦੇ ਹੋਏ ਗੁਰੂ ਅਮਰਦਾਸ ਜੀ ਨੇ ਸਾਫ ਤੇ ਸਪਸ਼ਟ ਸ਼ਬਦਾਂ ਵਿੱਚ ਸਤੀ ਹੋਣ ਦੀ ਰਸਮ ਨੂੰ ਅਪ੍ਰਵਾਨ ਕਰ ਦਿੱਤਾ। ਇਸ ਤੋਂ ਵੀ ਵੱਧ ਗੁਰੂ ਸਾਹਿਬ ਨੇ 'ਵਿਧਵਾ ਵਿਆਹ' ਕਰਵਾਉਣ ਦੀ ਵੀ ਪ੍ਰਵਾਨਗੀ ਦਿੱਤੀ।

ਗੁਰੂ ਸਾਹਿਬ ਨੇ ਪਰਦੇ ਨੂੰ ਗੁਲਾਮੀ ਦੀ ਨਿਸ਼ਾਨੀ ਆਖਿਆ। ਉਨ੍ਹਾਂ ਸਿੱਖ ਬੀਬੀਆਂ ਨੂੰ ਉਪਦੇਸ਼ ਦਿੱਤਾ, "ਬੀਬੀਉ! ਪਰਦਾ ਬਿਦੇਸ਼ੀ ਇਸਤਰੀਆਂ ਦੀ ਨਕਲ ਹੈ ਤੁਸੀਂ ਉਨ੍ਹਾਂ ਪਿੱਛੇ ਨਾ ਲੱਗੋ ਕਿਉਂਕਿ ਉਹਨਾਂ ਦਿਨਾਂ ਵਿੱਚ ਮੁਗਲਾਂ ਦਾ ਰਾਜ ਸੀ। ਉਹਨਾਂ ਦੀਆਂ ਜਨਾਨੀਆਂ ਬੁਰਕਾ ਪਾਉਂਦੀਆਂ ਸਨ ਜਿਨ੍ਹਾਂ ਨੂੰ ਦੇਖ ਕੇ ਹਿੰਦੁਸਤਾਨੀ ਬੀਬੀਆਂ ਵੀ ਘੁੰਡ ਕੱਢਣ ਲੱਗ ਗਈਆਂ। ਸਤਿਗੁਰਾਂ ਨੇ ਸਿੱਖ ਬੀਬੀਆਂ ਨੂੰ ਆਖਿਆ, "ਤੁਸੀਂ ਘੁੰਡ

ਨਹੀਂ ਕੱਢਣਾ, ਬਲਵਾਨ ਹੋਵੇ, ਨਾ ਕਿਸੇ ਤੋਂ ਡਰੋ ਅਤੇ ਨਾ ਹੀ ਕਿਸੇ ਨੂੰ ਡਰਾਵੋ। ਘੁੰਡ ਕੱਢ ਕੇ ਕੋਈ ਕੰਮ ਸਹੀ ਢੰਗ ਨਾਲ ਨਹੀਂ ਹੋ ਸਕਦਾ। ਇਸ ਲਈ ਤੁਸੀਂ ਬਿਦੇਸ਼ੀ ਇਸਤਰੀਆਂ ਦੇ ਪਿੱਛੇ ਨਾ ਤੁਰੋ। ਸਿੱਖ ਦਾ ਕੰਮ ਅੱਗੇ ਨੂੰ ਤੁਰਨਾ ਹੈ" ਗੁਰਬਾਣੀ ਦੇ ਬੋਲ ਹਨ:

*ਪਾਛੇ ਪਾਓ ਨ ਕੀਜੀਐ ਆਗੈ ਹੋਇ ਸੋ ਹੋਇ॥*

ਗੁਰੂ ਸਾਹਿਬਾਨ ਨੇ ਆਖਿਆ, "ਇਸਤਰੀ ਕਮਜ਼ੋਰੀ ਦਾ ਨਾਂ ਨਹੀਂ ਸਗੋਂ ਇਸਤਰੀ ਇੱਕ ਬਹੁਤ ਬਲਵਾਨ ਸ਼ਕਤੀ ਹੈ ਅਤੇ ਗ੍ਰਿਹਸਥ ਮਾਰਗ ਦੀ ਜਿੰਦ ਜਾਨ ਹੈ। ਗੁਰਮਤਿ ਹਰ ਪ੍ਰਕਾਰ ਦੀ ਹਿੰਸਾ, ਅਪਰਾਧ, ਧਿੰਙੋਜੋਰੀ ਤੇ ਪਾਪ ਦੇ ਵਿਰੁਧ ਹੈ। ਗੁਰਬਾਣੀ ਵਿੱਚ ਕੰਜਕਾਂ (ਕੰਨਿਆਂ) ਨੂੰ ਮਾਰਨਾ ਮਹਾਂ-ਪਾਪ ਦਰਸਾਇਆ ਹੈ:

*ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ॥*
*ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ॥*
*ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ॥ (੧੪੧੩)*

ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਬਚਨ ਹਨ ਕਿ ਹਰ ਮਾਂ ਕੋਲ ਘੱਟੋ ਘੱਟ ਇੱਕ ਬੇਟੀ ਜ਼ਰੂਰ ਹੋਵੇ। ਸਤਿਗੁਰਾਂ ਨੇ ਔਰਤ ਨੂੰ ਈਮਾਨ ਆਖਿਆ:

*ਸੀਲ ਖਾਨ ਕੰਨਿਆ ਇਕ ਹੋਵੈ*
*ਨਹੀ ਤੋ ਮਾਂ ਗ੍ਰਹਿਸਤ ਵਿਗੋਵੈ। (ਗੁਰ ਬਿਲਾਸ ਪਾਤਸ਼ਾਹੀ ੬)*

ਰਹਿਤਨਾਮਾ ਭਾਈ ਦੇਸਾ ਸਿੰਘ ਜੀ ਅੰਦਰ ਦਰਜ਼ ਹੈ:

*ਕੁੜੀ ਮਾਰ ਆਦਿਕ ਹੈ ਜੇਤੇ।ਮਨ ਤੇ ਦੂਰ ਤਿਆਗੋ ਤੇਤੇ।*

ਰਹਿਤਨਾਮਾ ਭਾਈ ਨੰਦ ਲਾਲ

*....ਕੁੜੀ ਮਾਰ ਨਾਲ ਰੋਟੀ-ਬੇਟੀ ਦਾ ਨਾਤਾ ਨਹੀਂ ਰੱਖਣਾ।*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਤਿਆਰ ਕੀਤੀ ਸਿੱਖ ਰਹਿਤ ਮਰਯਾਦਾ ਵਿੱਚ ਵੀ ਦਰਜ ਹੈ:

*'ਗੁਰੂ ਕਾ ਸਿੱਖ ਕੰਨਿਆ ਨਾ ਮਾਰੇ, ਕੁੜੀ-ਮਾਰ ਨਾਲ ਨਾ ਵਰਤੇ। (ਪੰਨਾ ੨੭)*
*'ਸਿੱਖ ਇਸਤਰੀਆਂ ਲਈ ਪਰਦਾ ਜਾਂ ਘੁੰਡ ਕਰਨਾ ਉਚਿੱਤ ਨਹੀਂ'। (ਪੰਨਾ ੧੮)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਸੰਸਕਾਰ ਲਈ ਇਸਤਰੀ ਪੁਰਸ਼ ਦੋਹਾਂ ਨੂੰ ਅੰਮ੍ਰਿਤਪਾਨ ਕਰਨ ਲਈ ਆਖਿਆ। ਇਹ ਇਸਤਰੀ ਪੁਰਸ਼ ਨੂੰ ਬਰਾਬਰਤਾ ਦੀ

ਇੱਕ ਨਿਸ਼ਾਨੀ ਹੈ। ਸਿੱਖ ਰਹਿਤ ਮਰਯਾਦਾ ਵਿੱਚ ਇਹ ਵੀ ਦਰਜ ਹੈ ਕਿ 'ਅੰਮ੍ਰਿਤ ਛਕਾਣ ਲਈ... ਘੱਟ ਤੋਂ ਘੱਟ ਛੇ ਤਿਆਰ-ਬਰ-ਤਿਆਰ ਸਿੰਘ ਹਾਜ਼ਰ ਹੋਣ... ਇਹਨਾਂ ਵਿੱਚ ਸਿੰਘਣੀਆਂ ਭੀ ਹੋ ਸਕਦੀਆਂ ਹਨ' (ਪੰਨਾ ੨੪)

ਇੰਞ ਸਤਿਗੁਰਾਂ ਨੇ ਨਵੀਨ, ਨਿਆਰੇ ਅਤੇ ਨਿਰਮਲ ਸਿੱਖ ਪੰਥ ਅੰਦਰ ਇਸਤਰੀ ਨੂੰ ਵਿੱਦਿਆ, ਧਰਮ ਕਰਮਾਂ ਅਤੇ ਜੀਵਨ ਦੀਆਂ ਹੋਰ ਕ੍ਰਿਆਵਾਂ ਅੰਦਰ ਮਰਦ ਦੇ ਸਮਾਨ ਹੱਕ ਪ੍ਰਦਾਨ ਕੀਤੇ ਹਨ। ਇਹਨਾਂ ਕਾਰਨਾ ਕਰ ਕੇ ਸਿੱਖ ਬੀਬੀਆਂ ਸੌਖੇ ਅਤੇ ਔਖੇ ਸਮੇਂ ਵਿੱਚ ਮਰਦਾਂ ਨਾਲ ਮੋਢਾ ਮਿਲਾ ਕੇ ਜੁੜੀਆਂ। ਸਿੱਖ ਇਤਿਹਾਸ ਅੰਦਰ ਭੈਣ ਨਾਨਕੀ, ਮਾਤਾ ਸੁਲੱਖਣੀ, ਬੀਬੀ ਅਮਰੋ, ਬੀਬੀ ਭਾਨੀ, ਮਾਤਾ ਸਾਹਿਬ ਕੌਰ, ਮਾਤਾ ਸੁੰਦਰ ਕੌਰ, ਮਾਤਾ ਗੁਜਰੀ, ਮਾਈ ਭਾਗੋ ਆਦਿ ਬੇਅੰਤ ਸਿੰਘਣੀਆਂ ਹੋਈਆਂ ਹਨ। ਉਹ ਮਹਾਨ ਸਿੰਘਣੀਆਂ ਜਿਨ੍ਹਾਂ ਨੇ ਲਾਹੌਰ ਦੀਆਂ ਜੇਲ੍ਹਾਂ ਵਿੱਚ ਸਵਾ ਸਵਾ ਮਣ ਪੀਸਣੇ ਪੀਸੇ, ਖੰਨੀ-ਖੰਨੀ ਰੋਟੀ ਤੇ ਗੁਜ਼ਾਰਾ ਕੀਤਾ ਅਤੇ ਆਪਣੇ ਬੱਚਿਆਂ ਦੇ ਹਾਰ ਗਲਾਂ ਵਿੱਚ ਟੋਟੇ-ਟੋਟੇ ਕਰਾ ਕੇ ਪੁਆਏ ਪਰ ਧਰਮ ਨਹੀਂ ਹਾਰਿਆ ਉਨ੍ਹਾਂ ਦਾ ਨਾਂ ਖ਼ਾਲਸਾ ਪੰਥ ਸਵੇਰੇ ਸ਼ਾਮ ਅਰਦਾਸ ਵਿੱਚ ਲੈਂਦਾ ਹੈ।

ਵਰਤਮਾਨ ਸਮੇਂ ਅੰਦਰ ਆਜ਼ਾਦ ਭਾਰਤ ਅਤੇ ਦੇਸ਼ਾਂ ਤੇ ਬਿਦੇਸ਼ਾਂ ਵਿੱਚ ਇਸਤਰੀਆਂ ਵੱਡੇ-ਵੱਡੇ ਅਹੁਦਿਆਂ ਤੇ ਸੁਸ਼ੋਭਿਤ ਹਨ। ਫੌਜ, ਹਵਾਈ ਸੈਨਾ, ਜਲ ਸੈਨਾ, ਪੁਲੀਸ, ਡਾਕਟਰ, ਜੱਜ ਅਤੇ ਹੋਰ ਵਿਭਾਗਾਂ ਵਿੱਚ ਇਸਤਰੀਆਂ ਬਹੁਤ ਹੀ ਯੋਗ ਢੰਗ ਨਾਲ ਸੇਵਾ ਨਿਭਾਅ ਰਹੀਆਂ ਹਨ। ਸੇਵਾ ਪੱਖੋਂ ਮਦਰ ਟਰੈਸਾ ਅਤੇ ਪੁਲਾੜ ਵਿਗਿਆਨੀ ਪੱਖੋਂ ਕਲਪਨਾ ਚਾਵਲਾ ਦੇ ਨਾਂ ਪ੍ਰਸਿੱਧ ਹਨ। ਹੋਰ ਤਾਂ ਹੋਰ ਟੈਲੀਵਿਜ਼ਨ ਤੇ ਚੱਲ ਰਹੀਆਂ ਫਿਲਮਾਂ, ਨਾਟਕ, ਮਨੋਰੰਜਨ ਤਮਾਸ਼ੇ, ਅਡੰਬਰ, ਠਾਠ-ਬਾਠ, ਕਾਰਜ ਕ੍ਰਮ ਆਦਿ ਸਭ ਇਸਤਰੀ ਦੇ ਆਲੇ-ਦੁਆਲੇ ਘੁੰਮ ਰਹੇ ਹਨ। ਜੇਕਰ ਇਹਨਾਂ ਵਿੱਚੋਂ ਇਸਤਰੀ ਨੂੰ ਮਨਫ਼ੀ ਕਰ ਦਈਏ ਤਾਂ ਬਾਕੀ ਕੁੱਝ ਨਹੀਂ ਬਚੇਗਾ। ਇਸ ਲਈ ਇਸਤਰੀ ਘਿਰਣਾ ਦੀ ਪਾਤਰ ਨਹੀਂ ਸਗੋਂ ਪਿਆਰ ਅਤੇ ਸਤਿਕਾਰ ਦੀ ਮੂਰਤ ਹੈ। ਠੰਢੇ ਦਿਮਾਗ ਨਾਲ ਸੋਚੀਏ ਤਾਂ ਆਧੁਨਿਕ ਵਿਗਿਆਨਕ ਯੁੱਗ ਦੇ ਆਪਣੇ ਆਪ ਨੂੰ ਪੜ੍ਹੇ ਲਿਖੇ, ਸਮਝਦਾਰ, ਗਿਆਨਵਾਨ ਅਤੇ ਚੰਗੇ ਸੋਚਵਾਨ ਕਹਾਉਣ ਵਾਲੇ ਕੁੜੀ ਮਾਰ ਜਾਂ ਮਾਦਾ ਭਰੂਣ ਹਤਿਆਵਾਂ ਕਿਉਂ ਕਰ ਰਹੇ ਹਨ? ਕੀ ਧੀ ਕੋਈ ਖ਼ਤਰਨਾਕ ਚੀਜ਼ ਹੈ? ਕੀ ਧੀ ਤੋਂ ਬਗੈਰ ਕੁੱਲ ਵਿੱਚ ਵਾਧਾ ਸੰਭਵ ਹੈ? ਕੀ ਭਰੂਣ ਹੱਤਿਆ ਰਾਹੀਂ ਅਸੀਂ ਪਾਪ ਨੂੰ ਪ੍ਰਚੰਡ ਨਹੀਂ ਕਰ ਰਹੇ? ਕੀ ਸਾਡੀ ਬੁੱਧੀ ਗੁਰੂ ਤੋਂ ਵੀ ਉੱਚੀ ਹੋ ਗਈ ਹੈ? ਜਾਂ ਅਕਾਲ ਪੁਰਖ ਜਿਸ ਨੇ ਇਹ ਸਾਰੀ ਖੇਡ੍ਹ ਬਣਾਈ ਹੈ ਕੀ ਉਹ ਉਸ ਦੀ ਵਿਰੋਧਤਾ ਨਹੀਂ ਕਰ ਰਹੇ?

# ਮਾਦਾ ਭਰੂਣ ਹੱਤਿਆ ਦਾ ਇਤਿਹਾਸ

ਜੰਮਦੀਆਂ ਕੁੜੀਆਂ ਨੂੰ ਮਾਰਨ ਦਾ ਕੰਮ ਅਜੋਕਾ ਨਹੀਂ ਪੱਥਰ ਯੁੱਗ ਦੇ ਸਮੇਂ ਤੋਂ ਹੀ ਚਾਲੂ ਹੈ। ਡਾਕਟਰ ਹਰਸ਼ਿੰਦਰ ਕੌਰ ਨੇ ਪੰਜਾਬੀ ਟ੍ਰਿਬਿਊਨ ੬ ਮਾਰਚ ੨੦੧੧ ਨੂੰ 'ਮਾਦਾ ਭਰੂਣ ਹੱਤਿਆ: ਇਤਿਹਾਸ, ਵਰਤਮਾਨ ਤੇ ਭਵਿੱਖ' ਦੇ ਵਿਸ਼ੇ ਹੇਠ ਇੱਕ ਲੇਖ ਛਾਪਿਆ ਜਿਸ ਵਿੱਚ ਬਹੁਤ ਹੀ ਖੋਜ ਭਰੀਆਂ ਗੱਲਾਂ ਲਿਖੀਆਂ ਹਨ। ਉਨ੍ਹਾਂ ਲਿਖਿਆ ਹੈ ਕਿ ਪੱਥਰ ਯੁੱਗ ਅੰਦਰ ਪੰਜਾਹ ਫੀ ਸਦੀ ਨਵਜੰਮੀਆਂ ਕੁੜੀਆਂ ਨੂੰ ਮਾਪੇ ਮਾਰ ਦਿੰਦੇ ਸਨ। ਉਸ ਸਮੇਂ ਵੀ ਨਰ ਬੱਚੇ ਨੂੰ ਤਰਜੀਹ ਦਿੱਤੀ ਜਾਂਦੀ ਸੀ ਕਿਉਂਕਿ ਉਸ ਨੇ ਸ਼ਿਕਾਰ ਕਰ ਕੇ ਟੱਬਰ ਦਾ ਢਿੱਡ ਭਰਨ ਲਈ ਜੰਗਲਾਂ ਵਿੱਚ ਜਾਣਾ ਹੁੰਦਾ ਸੀ। ਉਸ ਸਮੇਂ ਮਰਦਾਂ ਦੀ ਗਿਣਤੀ ਔਰਤਾਂ ਦੀ ਗਿਣਤੀ ਨਾਲੋਂ ਤਿੰਨ ਗੁਣਾ ਵੱਧ ਸੀ। ਸੋਕੇ ਆਦਿ ਵਰਗੀਆਂ ਕੁਦਰਤੀ ਆਫ਼ਤਾਂ ਤੋਂ ਬਚਣ ਲਈ ਅਤੇ ਦੇਵਤੇ ਨੂੰ ਖੁਸ਼ ਕਰਨ ਲਈ ਉਹ ਨਿੱਕੇ ਬੱਚਿਆਂ ਜਿਨ੍ਹਾਂ ਵਿੱਚ ਕੁੜੀਆਂ ਵਧੇਰੇ ਹੁੰਦੀਆਂ ਸਨ ਦੀ ਬਲੀ ਦਿੱਤੀ ਜਾਂਦੀ ਸੀ।

ਮਿਸਰ ਵਿੱਚ ਨਵਜੰਮੇ ਬੱਚੇ ਖਾਸ ਕਰ ਕੁੜੀਆਂ, ਕੂੜੇ ਦੇ ਢੇਰ ਤੇ ਸੁੱਟ ਦਿੱਤੇ ਜਾਂਦੇ ਸਨ। ਕਈ ਉਨ੍ਹਾਂ ਨੂੰ ਚੁੱਕ ਕੇ ਪਾਲ ਲੈਂਦੇ ਸਨ ਅਤੇ ਘਰ ਦੇ ਕੰਮਾਂ ਲਈ ਗੁਲਾਮ ਬਣਾ ਲੈਂਦੇ ਸਨ। ਅਜਿਹੇ ਗੁਲਾਮਾਂ ਨੂੰ 'ਕਰੋਪੇ' ਕਿਹਾ ਜਾਂਦਾ ਸੀ। ਨਵਜੰਮੀਆਂ ਬੱਚੀਆਂ ਨੂੰ ਮਾਰਨ ਲਈ ਫ਼ੈਸਲਾ ਵੱਡੇ-ਵਡੇਰੇ ਮਰਦਾਂ ਤੇ ਛੱਡਿਆ ਜਾਂਦਾ ਸੀ। ਕੁੜੀ ਮਾਰਨ ਨੂੰ ਕੋਈ ਵੱਡਾ ਜੁਰਮ ਨਹੀਂ ਸੀ ਗਿਣਿਆ ਜਾਂਦਾ। ਯੂਨਾਨ ਵਿੱਚ ਵੀ ਮਨ ਉੱਤੇ ਬੋਝ ਪਾਏ ਬਗੈਰ ਕੁੜੀ ਨੂੰ ਪਾਸੇ ਕਰਨ ਦਾ ਢੰਗ ਸੀ। ਰੋਮ ਵਿੱਚ ਕੁੱਝ ਪੁਰਾਤਨ ਚਿੱਠੀਆਂ ਮੌਜੂਦ ਹਨ ਜਿਨ੍ਹਾਂ ਵਿੱਚ ਈਸਾ ਮਸੀਹ ਤੋਂ ਇੱਕ ਵਰ੍ਹਾ ਪਹਿਲਾਂ ਇੱਕ ਪਤੀ ਨੇ ਜੋ ਅਲੈਗਜਾਂਡਰੀਆ ਵਿੱਚ ਸੀ ਨੇ ਆਪਣੀ ਪਤਨੀ ਨੂੰ ਚਿੱਠੀ ਵਿੱਚ ਲਿਖਿਆ ਸੀ, 'ਜੇਕਰ ਮੁੰਡਾ ਪੈਦਾ ਹੋਇਆ ਤਾਂ ਖੁਸ਼ੀਆਂ ਮਨਾਇਉ ਪਰ ਕੁੜੀ ਪੈਦਾ ਹੋਈ ਤਾਂ ਮੇਰੇ ਆਉਣ ਤੋਂ ਪਹਿਲਾਂ ਹੀ ਬਾਹਰ ਸੁੱਟ ਆਇਉ'।

ਇਤਿਹਾਸਕਾਰਾਂ ਅਨੁਸਾਰ ਰੋਮ ਦੇ ਫਿਲੋ ਨਾਂ ਦੇ ਫਿਲਾਸਫਰ ਨੇ ਕੁੜੀਆਂ ਦੇ ਕਤਲਾਂ ਵਿਰੁੱਧ ਬੋਲਣ ਦੀ ਹਿੰਮਤ ਕੀਤੀ। ਜਿਸ ਕਾਰਨ ੩੭੪ ਈਸਵੀ ਵਿੱਚ ਨਵਜੰਮੀਆਂ ਬੱਚੀਆਂ ਨੂੰ ਨਾ ਮਾਰਨ ਵਿਰੁੱਧ ਕਾਨੂੰਨ ਬਣਾਇਆ ਗਿਆ। ਪਰ ਇਤਿਹਾਸ ਵਿੱਚ ਕੋਈ ਲਿਖਤ ਸਾਮ੍ਹਣੇ ਨਹੀਂ ਆਈ ਕਿ ਅਜਿਹੇ ਕਾਰੇ ਲਈ ਕਿਸੇ ਨੂੰ ਕਦੇ ਸਜ਼ਾ ਮਿਲੀ ਹੋਵੇ। ਟੈਕੀਟਸ ਨਾਂ ਦੇ ਲਿਖਾਰੀ ਨੇ ਆਪਣੀ ਕਿਤਾਬ 'ਜਰਮੇਨੀਆ' ਵਿੱਚ ਵੀ ਨਵਜੰਮੀਆਂ ਕੁੜੀਆਂ ਨੂੰ ਮਾਰਨ ਉੱਤੇ ਪਾਬੰਦੀ ਦਾ ਜ਼ਿਕਰ ਕੀਤਾ ਹੈ। ਸਵੀਡਨ ਵਿੱਚ ਵੀ ਅਜਿਹਾ ਹੋਣ ਦਾ ਜ਼ਿਕਰ ਹੈ।

ਮੁੱਢਲੇ ਸਮਿਆਂ ਵਿੱਚ ਅਰਬ ਮੁਲਕਾਂ ਵਿੱਚ ਜੰਮਦੀਆਂ ਕੁੜੀਆਂ ਨੂੰ ਜ਼ਮੀਨ ਵਿੱਚ ਦੱਬ ਕੇ ਮਾਰਿਆ ਜਾਂਦਾ ਸੀ। ਰੂਸ ਵਿੱਚ ਚੱਲਦੇ ਪਾਣੀ ਵਿੱਚ ਨਵਜੰਮੀ ਲੜਕੀ ਨੂੰ ਰੋੜ੍ਹ

ਦਿੰਦੇ ਸਨ। ਉੱਥੇ ਦੇ ਗਿਰਜਾ ਘਰਾਂ ਵੱਲੋਂ ਇਸ ਦੀ ਮਨਾਹੀ ਕੀਤੀ ਗਈ ਪਰ ਕਿਸੇ ਨੇ ਉਨ੍ਹਾਂ ਦੀ ਪਰਵਾਹ ਨਾ ਕੀਤੀ। ਸਾਇਬੇਰੀਆ ਵਿੱਚ ਲੜਕੀਆਂ ਨੂੰ ਜੰਮਣ ਉਪਰੰਤ ਕੁੱਤੇ ਨੂੰ ਖੁਆ ਦਿੱਤਾ ਜਾਂਦਾ ਸੀ। ਚੀਨ ਵਿੱਚ ਬੱਚੀ ਨੂੰ ਠੰਢੇ ਪਾਣੀ ਵਿੱਚ ਡਬੋ ਕੇ ਮਾਰ ਦਿੰਦੇ ਸਨ। ਇਸ ਨੂੰ 'ਬੇਰੀ ਵਾਟਰ' ਕਿਹਾ ਜਾਂਦਾ ਸੀ। ਜਪਾਨ ਵਿੱਚ ਬੱਚੀਆਂ ਦੇ ਮਾਰਨ ਦੀ ਪ੍ਰਕ੍ਰਿਆ ਨੂੰ 'ਮਬੀਕ' ਆਖਦੇ ਸਨ। ਇਸ ਦਾ ਭਾਵ ਸੀ ਕਿ ਬਗੀਚੇ ਵਿੱਚੋਂ ਫਾਲਤੂ ਜੜ੍ਹੀ ਬੂਟੀਆਂ ਵਾਂਗ ਬੱਚੀ ਨੂੰ ਕੱਢ ਦਿੱਤਾ ਗਿਆ ਹੈ। ਵੀਹਵੀਂ ਸਦੀ ਤੱਕ ਇਸ ਤਰ੍ਹਾਂ ਦੀ ਮਾਰ ਮਰਾਈ ਆਮ ਚਲਦੀ ਰਹੀ।

ਅਫਰੀਕਾ, ਪੀਰੂ, ਪੈਰਾਗੁਏ, ਬੋਲੀਵੀਆ ਅਤੇ ਦੱਖਣੀ ਅਮਰੀਕਾ ਵਿੱਚ ਵੀ ਨਵਜੰਮੀਆਂ ਕੁੜੀਆਂ ਨੂੰ ਜ਼ਮੀਨ ਵਿੱਚ ਦੱਬ ਕੇ ਮਾਰਨ ਦਾ ਜ਼ਿਕਰ ਆਉਂਦਾ ਹੈ। ਨਿਕੋਲਸ ਨੇ ੧੯੯੧ ਵਿੱਚ ਦਰਸਾਇਆ ਕਿ ਨਵਜੰਮੀਆਂ ਬੱਚੀਆਂ ਨੂੰ ਮਾਰਨ ਵਿੱਚ ਭਾਰਤ ਤੇ ਚੀਨ ਨੇ ਵੀ ਅੱਤ ਚੁੱਕੀ ਹੋਈ ਹੈ। ਇਸ ਬਿਆਨ ਤੇ ਦੋਹਾਂ ਦੇਸ਼ਾਂ ਨੇ ਇਸ ਦੇ ਵਿਰੋਧ ਵਿੱਚ ਬਹੁਤ ਸ਼ੋਰ ਮਚਾਇਆ। ਪਰ ੧੯੯੮ ਵਿੱਚ ਮਿਲਨਰ ਨੇ ਸਬੂਤ ਵਿਖਾ ਦਿੱਤੇ ਕਿ ਮੁੰਬਈ ਦੇ ਇੱਕ ਕਲਿਨਕ ਵਿੱਚ ਸਾਲ ਵਿੱਚ ਅੱਠ ਹਜਾਰ ਭਰੂਣ ਡੇਗੇ ਗਏ ਜਿਨ੍ਹਾਂ ਵਿੱਚੋਂ ੭੯੯੯ ਮਾਦਾ ਸਨ। ਪ੍ਰੋਫੈਸਰ ਰੇਡਿੰਗ ਨੇ ੨00੭ ਵਿੱਚ ਸਪਸ਼ਟ ਲਿਖ ਦਿੱਤਾ ਕਿ ਦੁਨੀਆਂ ਭਰ ਵਿੱਚ ਸਭ ਤੋਂ ਵੱਧ ਕੁੜੀਆਂ ਭਾਰਤ ਵਿੱਚ ਮਾਰੀਆਂ ਜਾ ਰਹੀਆਂ ਹਨ, ਜਿਥੇ ਰੱਬ ਦੀ ਸ਼ਕਲ ਵਿੱਚ ਪੂਜਾ ਵੀ ਕੀਤੀ ਜਾਂਦੀ ਹੈ। ਇਹ ਕਤਲ ਲਗ ਪਗ ਸਾਰੇ ਧਰਮਾਂ ਵਿੱਚ ਹੋ ਰਹੇ ਹਨ।

ਪੰਜਾਬ ਵਿੱਚ ਵੀ ਜੰਮਦੀਆਂ ਕੁੜੀਆਂ ਨੂੰ ਮਾਰਨ ਦਾ ਸਿਲਸਲਾ ਜਾਰੀ ਹੈ। ਬਜ਼ੁਰਗ ਔਰਤਾਂ ਆਮ ਗੱਲਾਂ ਕਰਦੀਆਂ ਸੀ ਕਿ ਮੈਂ ਜੰਮਣ ਪਿੱਛੋਂ ਆਪ ਆਪਣੇ ਹੱਥੀ ਕੁੜੀਆਂ ਮਾਰੀਆਂ। ਕਈ ਦਾਈ ਨੂੰ ਕਹਿ ਦਿੰਦੀਆਂ ਸਨ ਕਿ ਜੇ ਮੇਰੇ ਕੁੜੀ ਜੰਮੀ ਤਾਂ ਜੰਮਦੀ ਦਾ ਹੀ ਗਲ ਘੁੱਟ ਦਈਂ। ਫਿਰ ਦਾਈ ਕਹਿ ਦਿੰਦੀ ਸੀ ਕੁੜੀ ਮਰੀ ਹੋਈ ਹੀ ਜੰਮੀ ਹੈ। ਲੁਕਾਈ ਇਤਨੀ ਅਗਿਆਨਤਾ, ਭਰਮਾਂ ਅਤੇ ਭੁਲੇਖਿਆਂ ਵਿੱਚ ਸੀ ਕਿ ਜਦੋਂ ਬੰਦੇ ਮਰੀ ਹੋਈ ਬੱਚੀ ਨੂੰ ਜ਼ਮੀਨ ਵਿੱਚ ਬਾਹਰ ਦੱਬਣ ਜਾਂਦੇ ਸੀ ਤਾਂ ਉਹਨਾਂ ਨੂੰ ਗੁੜ, ਛੋਟਾ ਜਿਹਾ ਚਰਖਾ ਅਤੇ ਰੂੰਅ ਦੀਆਂ ਪੂਣੀਆਂ ਵੀ ਦਿੱਤੀਆਂ ਜਾਂਦੀਆਂ ਸਨ। ਬੰਦਿਆਂ ਨੂੰ ਇਹ ਵੀ ਕਿਹਾ ਜਾਂਦਾ ਸੀ ਕਿ ਕੁੜੀ ਦੱਬਣ ਪਿੱਛੋਂ ਇਹ ਚੀਜਾਂ ਕੋਲ ਟਿਕਾ ਕੇ ਇੰਵ ਆਖਿਉ:

*ਗੁੜ ਖਾਈਂ ਪੂਣੀ ਕੱਤੀਂ। ਆਪ ਜਾਈਂ ਵੀਰ ਨੂੰ ਘੱਤੀਂ।*

ਭਲਾ ਜਿਸ ਕਲਾਵਾਨ ਸਰੀਰ ਨੂੰ ਖ਼ਤਮ ਹੀ ਕਰ ਦਿੱਤਾ ਉਹ ਕਿਹੜੇ ਹੱਥਾਂ ਨਾਲ ਪੂਣੀਆਂ ਕੱਤੂ ਅਤੇ ਕਿਹੜੇ ਹੱਥਾਂ ਨਾਲ ਰੱਬ ਦੇ ਅੱਗੇ ਅਰਜ਼ ਕਰੇਗਾ ਕਿ ਮੇਰਾ ਵੀਰ ਭੇਜ ਦਿਉ। ਹਾਂ ਜੇਕਰ ਜਿੰਦਾ ਰਹਿੰਦੀ ਤਾਂ ਜ਼ਰੂਰ ਕਹਿੰਦੀ, "ਮੇਰੀ ਮਾਂ ਨੂੰ ਬਖਸ਼ ਦਿਉ ਮੇਰਾ ਵੀਰ ਜੀ, ਐ ਮੇਰੇ ਸਤਿਕਾਰੇ ਪਿਆਰੇ ਗੁਰ ਪੀਰ ਜੀ"।

ਦੇਖੋ ਸਮਾਜ ਹੈ ਕੈਸਾ! ਕਾਦਿਰ ਵੱਲੋਂ ਘੱਲੇ ਜੀਵ ਨੂੰ ਇਹ ਰੰਗਲੀ ਦੁਨੀਆਂ ਨੂੰ ਦੇਖਣ ਤੋਂ ਵੀ ਰੋਕ ਰਿਹਾ ਹੈ। ਉਸ ਰੂਹ ਦਾ ਸਰੀਰ ਜਿਹੜਾ ਨਿਰਦਈਆਂ ਨੇ ਖਤਮ ਕਰ ਦਿੱਤਾ ਉਹ ਐਸੀ ਪੁਕਾਰ ਕਿਉਂ ਨਹੀਂ ਕਰਦਾ ਹੋਵੇਗਾ:

*ਮੇਰਾ ਭੀ ਜੀਅ ਕਰਦਾ ਅੰਮੀਏ, ਮਮਤਾ ਦਾ ਨਿੱਘ ਸੇਕਣ ਨੂੰ।*
*ਰੰਗ ਤਮਾਸ਼ੇ ਇਸ ਦੁਨੀਆਂ ਦੇ, ਰੀਝਾਂ ਲਾ ਲਾ ਵੇਖਣ ਨੂੰ।*
*(ਗੁਰਚਰਨ ਸਿੰਘ ਸੇਖੋਂ)*

ਭਾਵ ਐ ਮਮਤਾ ਦੀ ਮੂਰਤ ਮੇਰੀ ਮਾਂ! ਤੂੰ ਮੈਨੂੰ ਇਸ ਸੰਸਾਰ ਤੋਂ ਵਿਚਰਨ ਲਈ ਕਿਉਂ ਰੋਕਦੀ ਹੈਂ? ਮੇਰਾ ਸਰੀਰ ਤਾਂ ਬਹੁਤ ਹੀ ਨਰਮ ਮਾਸ ਦਾ ਲੋਥੜਾ ਸੀ ਪਰ ਤੂੰ ਆਪਣੇ ਦਿਲ ਨੂੰ ਪੱਥਰ ਰੂਪ ਕਿਉਂ ਬਣਾ ਲਿਆ ਅਤੇ ਰੱਬ ਦੀ ਦੇਣ ਕਿਉਂ ਠੁਕਰਾਉਨੀ ਹੈਂ? ਤੂੰ ਨਿਰੰਕਾਰ ਨੂੰ ਪਰੇ ਰੱਖ ਕੇ ਸੰਸਾਰ ਨੂੰ ਕਿਉਂ ਮੁੱਖ ਰੱਖ ਰਹੀ ਹੈਂ ਅਤੇ ਭਰੂਣ ਹੱਤਿਆ ਵਰਗੀ ਘਿਨੌਣੀ ਕਾਰਵਾਈ ਕਿਉਂ ਕਰ ਰਹੀ ਹੈ? ਭਾਵੇਂ ਤੂੰ ਇਹ ਕੁਕਰਮ ਕਿਸੇ ਮਜਬੂਰੀ ਵੱਸ ਜਾਂ ਨਿੱਜੀ ਮੁਫਾਦ ਨੂੰ ਮੁੱਖ ਰੱਖ ਕੇ ਜ਼ਰੂਰ ਕਰਦੀ ਹੈਂ ਪਰ ਇਸ ਲਈ ਦੋਸ਼ੀ ਤੂੰ ਆਪ ਬਣ ਰਹੀ ਹੈਂ। ਇਸ ਜ਼ੁਲਮ ਤੋਂ ਰੱਬ ਨੇ ਤੈਨੂੰ ਬਰੀ ਨਹੀਂ ਕਰਨਾ।ਹਾਂ ਜੇਕਰ ਕੋਈ ਧੱਕੇ ਨਾਲ ਇਹ ਕੁਕਰਮ ਤੇਥੋਂ ਕਰਵਾਉਂਦਾ ਹੈ ਤਾਂ ਤੇਰਾ ਬਚਾਅ ਹੋ ਸਕਦਾ ਹੈ। ਪਰ ਉਹ ਵੀ ਤਾਂ ਜੇਕਰ ਤੂੰ ਇਸ ਲਈ ਡਟ ਕੇ ਵਿਰੋਧ ਕਰੇ। ਮਾਂ! ਕੀ ਪਤਾ ਤੇਰੀ ਕੁੱਖ ਕਿਸੇ ਮਹਾਨ ਰੂਹ ਨੂੰ ਜਨਮ ਦੇ ਦਵੇ।

## ਮਹਾਰਾਜਾ ਰਣਜੀਤ ਸਿੰਘ ਦੀ ਮਾਂ ਬਾਰੇ ਇਤਿਹਾਸਕ ਗਾਥਾ

ਇਤਿਹਾਸ ਇਸ ਗੱਲ ਦੀ ਗਵਾਹੀ ਦੇ ਰਿਹਾ ਹੈ ਕਿ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੀ ਮਾਂ ਨਾਲ ਭੀ ਕੁੜੀ ਮਾਰ ਵਾਲਾ ਕੁਕਰਮ ਹੋਣ ਲੱਗਿਆ ਸੀ। ਜਿਲ੍ਹਾ ਸੰਗਰੂਰ ਦੇ ਪਿੰਡ ਬਡਰੂਖਾ ਵਿਖੇ ਇੱਕ ਸਰਦਾਰ ਘਰਾਣੇ ਵਿੱਚ ਲੜਕੀ ਜਨਮੀ। ਪਰਵਾਰ ਨੇ ਉਸ ਨੂੰ ਮਾਰਨ ਲਈ ਚਾਟੀ ਵਿੱਚ ਪਾ ਕੇ ਰੱਖ ਦਿੱਤਾ। ਕੁਦਰਤੀ ਇਹਨਾਂ ਨੇ ਉਸ ਦਿਨ ਇੱਕ ਸਾਧੂ ਨੂੰ ਪਰਸ਼ਾਦਾ ਛਕਾਉਣਾ ਸੀ। ਲੰਗਰ ਪਾਣੀ ਤਿਆਰ ਕੀਤਾ ਅਤੇ ਛਕਾਉਣ ਲਈ ਸਾਧੂ ਦੀ ਕੁਟੀਆ ਵਿੱਚ ਪਹੁੰਚ ਗਏ। ਉਹ ਸਾਧੂ ਪ੍ਰਭੂ ਸਿਮਰਨ ਸਦਕਾ ਚੰਗੀ ਕਰਨੀ ਵਾਲਾ ਸੀ। ਘਰੇ ਆਉਣ ਜਾਣ ਕਰ ਕੇ ਉਸ ਨੇ ਪੁੱਛਿਆ, "ਸਰਦਾਰ ਜੀ! ਤੁਹਾਡੇ ਘਰ ਨਵਾਂ ਜੀਅ ਆਉਣ ਵਾਲਾ ਸੀ"। ਇਹ ਸੁਣ ਕੇ ਸਾਰਿਆਂ ਨੇ ਨੀਵੀਆਂ ਪਾ ਲਈਆਂ ਅਤੇ ਦੱਸਣ ਤੋਂ ਗੁਰੇਜ ਕਰ ਰਹੇ ਸਨ। ਸਾਧੂ ਨੇ ਆਖਿਆ, "ਸਰਦਾਰ ਜੀ! ਸੱਚੀ ਸੱਚੀ ਗੱਲ ਦੱਸੋ ਨਹੀਂ ਤਾਂ ਪਰਸ਼ਾਦਾ ਅਸੀਂ ਨਹੀਂ ਛਕਣਾ"। ਫਿਰ ਸੱਚੀ ਗੱਲ ਦੱਸ ਦਿੱਤੀ। ਸਾਧੂ ਕਹਿਣ ਲੱਗੇ, "ਸਰਦਾਰ ਜੀ! ਦੁਸ਼ਟਪੁਣਾ ਤਿਆਗੋ। ਇੱਕ

ਬੰਦੇ ਨੂੰ ਜਲਦੀ ਘਰ ਭੇਜੋ। ਬੱਚੀ ਨੂੰ ਭਾਂਡੇ 'ਚੋਂ ਕੱਢ ਕੇ ਜਲਦੀ ਮਾਂ ਦਾ ਦੁੱਧ ਚੁੰਘਾਉ। ਜਿਸ ਬੱਚੀ ਨੂੰ ਤੁਸੀਂ ਮਾਰਨ ਲਈ ਸੋਚਿਆ ਹੈ ਉਸ ਦੇ ਪੇਟੋਂ ਇਕ ਮਹਾਂਬਲੀ ਨੇ ਜਨਮ ਲੈਣਾ ਹੈ ਤੇ ਉਹ ਪੰਜਾਬ ਉੱਪਰ ਲੰਬਾ ਸਮਾਂ ਰਾਜ ਕਰੇਗਾ। ਇੰਵ ਪਰਵਾਰ ਨੇ ਸਾਧੂ ਦੇ ਕਹਿਣ ਤੇ ਕੰਨਿਆਂ ਨੂੰ ਘੜੇ 'ਚੋਂ ਕੱਢ ਕੇ ਉਸ ਦਾ ਚੰਗੀ ਤਰ੍ਹਾਂ ਪਾਲਣ-ਪੋਸ਼ਣ ਕੀਤਾ। ਉਸ ਬੱਚੀ ਦਾ ਨਾਂ ਰਾਜ ਕੌਰ ਰੱਖਿਆ। ਰਾਜ ਕੌਰ ਦੀ ਸ਼ਾਦੀ ਉਪਰੰਤ ਉਸ ਦੀ ਕੁਖੋਂ ਮਹਾਰਾਜਾ ਰਣਜੀਤ ਸਿੰਘ ਪੈਦਾ ਹੋਇਆ ਜਿਸ ਨੇ ਬਹੁਤ ਲੰਬਾ ਸਮਾਂ ਪੰਜਾਬ ਤੇ ਰਾਜ ਕੀਤਾ। ਇਸ ਨੇ ਇਤਨਾ ਸੁਚੱਜਾ, ਪਾਰਦਰਸ਼ੀ, ਸ਼ਲਾਘਾਯੋਗ ਅਤੇ ਸਿੱਖੀ ਸਿਧਾਤਾਂ ਅਨੁਸਾਰ ਰਾਜ ਕੀਤਾ ਜਿਸ ਦੀਆਂ ਮਿਸਾਲਾਂ ਹੁਣ ਤੱਕ ਦਿਤੀਆਂ ਜਾ ਰਹੀਆਂ ਹਨ। ਸ਼ਾਹ ਮੁਹੰਮਦ ਜਿਹੜਾ ਉਸ ਸਮੇਂ ਮਹਾਨ ਕਵੀ ਸੀ ਉਹ ਵੀ ਇਸ ਦੇ ਰਾਜ ਦੀ ਸ਼ਲਾਘਾ ਕਰਨ ਤੋਂ ਨਹੀਂ ਰਹਿ ਸਕਿਆ:

*ਮਹਾਰਾਜਾ ਰਣਜੀਤ ਸਿੰਘ ਹੋਇਆ ਪੈਦਾ,*
*ਨਾਲ ਜ਼ੋਰ ਦੇ ਮੁਲਕ ਹਿਲਾਇ ਗਿਆ।*
*ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ, ਅੱਛਾ ਰੱਜ ਕੇ ਰਾਜ ਕਮਾਇ ਗਿਆ।*

## ਲੜਕੀ ਜਾਂ ਲੜਕਾ ਪੈਦਾ ਹੋਣ ਤੇ ਘਰੇਲੂ ਮਹੌਲ

ਆਮ ਦੇਖਣ ਵਿੱਚ ਆਉਂਦਾ ਹੈ ਕਿ ਲੜਕੀ ਪੈਦਾ ਹੋਣ ਤੇ ਸਾਰੇ ਘਰ ਵਿੱਚ ਮਾਤਮ ਛਾ ਜਾਂਦਾ ਹੈ। ਸਭ ਦੇ ਚਿਹਰੇ ਇਉਂ ਮੁਰਝਾ ਜਾਂਦੇ ਹਨ ਜਿਵੇਂ ਬੂਟੇ ਪਾਣੀ ਦੀ ਘਾਟ ਕਾਰਨ ਕੁਮਲਾ ਜਾਂਦੇ ਹਨ। ਜੇਕਰ ਕੋਈ ਪੁੱਛਦਾ ਹੈ ਕਿ ਕੀ ਪੈਦਾ ਹੋਇਆ ਹੈ? ਤਾਂ ਖਾਸ ਕਰ ਇਸਤਰੀਆਂ ਕਹਿੰਦੀਆਂ ਹਨ, ਪੱਥਰ ਹੀ ਜੰਮਿਆ ਹੈ। ਜੇਕਰ ਉਸੇ ਇਸਤਰੀ ਦੇ ਦੂਜੀ ਵਾਰ ਕੁੜੀ ਜੰਮ ਪਵੇ ਤਾਂ ਕਹਿੰਦੀਆਂ ਹਨ ਇੱਕ ਹੋਰ ਪੱਥਰ ਆ ਗਿਆ ਹੈ। ਕੁਦਰਤੀ ਤੀਜੀ ਕੁੜੀ ਜੰਮ ਪਵੇ ਤਾਂ ਕਹਿੰਦੀਆਂ ਹਨ, ਬਹੂ ਕਾਹਦੀ ਆਈ ਹੈ, ਕੁੜੀਆਂ ਜੰਮਣ ਵਾਲੀ ਮਸ਼ੀਨ ਹੈ। ਇੱਕ ਤਾਂ ਉਹ ਵਿਚਾਰੀ ਬਹੁਤ ਪੀੜਾ ਵਿੱਚ ਹੁੰਦੀ ਹੈ ਦੂਜਾ ਉਸ ਨੂੰ ਤਲਵਾਰਾਂ ਦੇ ਫੱਟਾਂ ਨਾਲੋਂ ਵੀ ਘਾਤਕ, ਭੱਦੇ ਅਤੇ ਦਿਲ ਨੂੰ ਵਿੰਨ੍ਹਣ ਵਾਲੇ ਬੋਲ ਸੁਣਨੇ ਪੈਂਦੇ ਹਨ। ਸਹੁਰੇ ਘਰ ਵਿੱਚ ਉਸ ਨੂੰ ਘਟੀਆ ਨਜ਼ਰ ਨਾਲ ਦੇਖਿਆ ਜਾਂਦਾ ਹੈ। ਲੜਕੇ ਦਾ ਦਿਲ ਧਰਾਉਣ ਲਈ ਮਾਂ ਅਤੇ ਹੋਰ ਇਸਤਰੀਆਂ ਕਹਿੰਦੀਆਂ ਹਨ ਬੇਟਾ ਦਿਲ ਰੱਖ ਹਨੇਰੀ-ਝੱਖੜ ਪਿੱਛੋਂ ਮੀਂਹ ਵੀ ਜ਼ਰੂਰ ਆਉਂਦਾ ਹੈ। ਪਰਮਾਤਮਾ ਤੈਨੂੰ ਜ਼ਰੂਰ ਪੁੱਤ ਬਖਸ਼ੇਗਾ। ਉਸ ਦੇ ਘਰ ਕੋਈ ਘਾਟਾ ਨਹੀਂ। ਅਸਲ ਵਿੱਚ ਕੁੜੀ ਪੈਦਾ ਹੋਣ ਤੇ ਜਿਤਨਾ ਗਮ ਔਰਤਾਂ ਵਿੱਚ ਦੇਖਣ ਨੂੰ ਮਿਲਦਾ ਹੈ ਉਤਨਾ ਆਦਮੀਆਂ ਵਿੱਚ ਨਹੀਂ। ਪਿਛੇ ਜਿਹੇ ਇੱਕ ਗੱਲਬਾਤ ਦੌਰਾਨ ਭਾਰਤ ਦੀ ਬਹੁਤ ਹੀ ਹੋਣਹਾਰ ਤੇ ਮਸ਼ਹੂਰ ਬੈਡਮਿੰਟਨ (Badminton) ਦੀ ਖਿਡਾਰਨ Saina Nehwal (ਸਾਨੀਆ) ਨੇ ਦੱਸਿਆ ਕਿ ਮੇਰੀ

ਦਾਦੀ ਮੇਰੀ ਮੰਮੀ ਨੂੰ ਮੇਰੇ ਜਨਮ ਤੋਂ ਇੱਕ ਮਹੀਨਾ ਬਾਅਦ ਮਿਲਣ ਆਈ ਕਿਉਂਕਿ ਉਸ ਦੇ (ਮੈਂ) ਕੁੜੀ ਪੈਦਾ ਹੋਈ ਸੀ। ਪਰ ਭਾਗਾਂ ਵਾਲੀ ਹਾਂ ਕਿ ਮੇਰੀ ਮੰਮੀ ਦੇ ਉਤਸ਼ਾਹ ਕਾਰਨ ਮੈਂ ਬੈਡਮਿੰਟਨ ਨੂੰ ਚੁਣਿਆ ਅਤੇ ਪ੍ਰਭੂ ਮਿਹਰ ਸਦਕਾ ਵਿਸ਼ਵ ਪੱਧਰ ਦੇ ਇਨਾਮ ਹਾਸਲ ਕੀਤੇ ਅਤੇ ਹੋਰ ਪ੍ਰਾਪਤ ਕਰਨ ਦੀ ਆਸ ਰੱਖਦੀ ਹਾਂ। ਪਤਾ ਨਹੀਂ ਇੱਥੇ ਵੀ ਵਿਗਿਆਨ ਦਾ ਸਿਧਾਂਤ ਲਾਗੂ ਹੁੰਦਾ ਹੈ ਕਿ ਵਿਰੋਧਾਭਾਸ ਚੀਜ਼ਾਂ ਇੱਕ ਦੂਜੇ ਨੂੰ ਆਪਣੇ ਵੱਲ ਖਿੱਚਦੀਆਂ ਹਨ ਅਤੇ ਸਮਾਨ ਰੂਪ ਇੱਕ ਦੂਜੇ ਨੂੰ ਪਰੇ ਧੱਕਦੀਆਂ ਹਨ।

ਦੂਜੇ ਬੰਨੇ ਇਹ ਸੁਣ ਕੇ ਕਿ ਲੜਕਾ ਪੈਦਾ ਹੋਇਆ ਹੈ ਘਰ ਖੁਸ਼ੀਆਂ ਨਾਲ ਭਰ ਜਾਂਦਾ ਹੈ। ਸਾਰੇ ਪਰਵਾਰ ਦੇ ਚਿਹਰੇ ਇੰਞ ਖਿੜ ਜਾਂਦੇ ਹਨ ਜਿਵੇਂ ਗੁਲਾਬ ਦਾ ਫੁੱਲ ਪੂਰਾ ਖਿੜਿਆ ਹੁੰਦਾ ਹੈ। ਚਾਰੇ ਪਾਸੇ ਟਹਿਕ-ਮਹਿਕ ਅਤੇ ਗਹਿਮਾ-ਗਹਿਮ ਹੁੰਦੀ ਹੈ। ਸਾਰੇ ਖੁਸ਼ੀ ਵਿੱਚ ਫੂਲ੍ਹੇ ਨਹੀਂ ਸਮਾਉਂਦੇ। ਖੁਸ਼ੀ ਵਿੱਚ ਲੱਡੂ ਵੰਡੇ ਜਾਂਦੇ ਹਨ, ਲੋਹੜੀ ਮਨਾਈ ਜਾਂਦੀ ਹੈ, ਭੰਗੜੇ ਤੇ ਗਿੱਧੇ ਪੈਂਦੇ ਹਨ ਅਤੇ ਖੁਸਰੇ ਨਚਾਏ ਜਾਂਦੇ ਹਨ।

ਅਸਲ ਵਿੱਚ ਕੁੜੀਆਂ ਪ੍ਰਤੀ ਇਹ ਸਮਾਜਿਕ ਬੁਰਾਈ ਇਤਨੀ ਘਰ ਕਰ ਗਈ ਹੈ ਕਿ ਸਮਾਜ ਦੇ ਮਨਾਂ ਵਿੱਚੋਂ ਨਿਕਲਣ ਦਾ ਨਾਂ ਨਹੀਂ ਲੈ ਰਹੀ। ਹਾਲਾਂਕਿ ਕੁੜੀਆਂ ਮਾਪਿਆਂ ਦਾ ਮੁੰਡਿਆਂ ਨਾਲੋਂ ਵੀ ਕਿਤੇ ਵਧੇਰੇ ਪਿਆਰ ਅਤੇ ਸਤਿਕਾਰ ਕਰਦੀਆਂ ਹਨ। ਹਰ ਕੰਮ ਵਿੱਚ ਹੱਥ ਵਟਾਉਂਦੀਆਂ ਹਨ ਅਤੇ ਮਾਂ ਪਿਉ ਦੀ ਸੇਵਾ ਲਈ ਸਾਰੀ ਜ਼ਿੰਦਗੀ ਤਤਪਰ ਰਹਿੰਦੀਆਂ ਹਨ। ਕੁੜੀਆਂ ਹੀ ਘਰ ਨੂੰ ਸੰਵਾਰਦੀਆਂ, ਸ਼ਿੰਗਾਰਦੀਆਂ ਅਤੇ ਚਾਰ ਚੰਨ ਲਾਉਂਦੀਆਂ ਹਨ। ਬੱਸ ਇਸ ਗੱਲ ਨੂੰ ਮੁੱਖ ਰੱਖ ਕੇ ਕਿ ਇਸ ਨੇ ਪੇਕੇ ਤੋਂ ਸਹੁਰੇ ਘਰ ਚਲੀ ਜਾਣਾ ਹੈ ਕੁੜੀ ਨੂੰ ਪਰਾਇਆ ਧਨ ਸਮਝ ਕੇ ਖੁਆਇਆ ਅਤੇ ਪੜ੍ਹਾਇਆ ਵੀ ਘੱਟ ਜਾਂਦਾ ਹੈ। ਧੀਆਂ ਦੀ ਸੁਰੱਖਿਆ ਅਤੇ ਦਾਜ-ਦਹੇਜ ਦੇ ਬਹਾਨੇ ਵੀ ਬਹੁਤ ਘੜੇ ਜਾਂਦੇ ਹਨ। ਅੱਜ ਕਲ੍ਹ ਤਾਂ ਵੱਧ ਤੋਂ ਵੱਧ ਦੋ ਜਾਂ ਤਿੰਨ ਬੱਚੇ ਹੀ ਹੁੰਦੇ ਹਨ ਕਿਉਂਕਿ ਪ੍ਰਵਾਰ ਨਿਯੋਜਨ ਦੇ ਸਾਧਨ ਉਪਲੱਭਦ ਹਨ। ਪੁਰਾਤਨ ਸਮਿਆਂ ਵਿੱਚ ਕੀ ਲੋਕਾਂ ਨੇ ਪੰਜ-ਪੰਜ ਜਾਂ ਛੇ-ਛੇ ਧੀਆਂ ਦੇ ਵਿਆਹ ਨਹੀਂ ਕੀਤੇ? ਨਾਲੇ ਉਨ੍ਹਾਂ ਸਮਿਆਂ ਵਿੱਚ ਧਨ ਦੀ ਬਹੁਤ ਘਾਟ ਸੀ। ਅਸਲ ਵਿੱਚ ਉਨ੍ਹਾਂ ਸਮਿਆਂ ਅੰਦਰ ਵਾਸ਼ਨਾਵਾਂ ਘੱਟ ਸਨ ਅਤੇ ਸਬਰ-ਸੰਤੋਖ ਵੱਧ ਸੀ। ਭਾਵੇਂ ਸਮੇਂ ਦੇ ਬਦਲਾਅ ਨਾਲ ਪੜ੍ਹੇ ਲਿਖੇ ਪਰਵਾਰਾਂ ਅੰਦਰ ਧੀਆਂ ਨੂੰ ਚੰਗੀ ਤਰ੍ਹਾਂ ਪਾਲਣ-ਪੋਸ਼ਣ ਅਤੇ ਚੰਗੀ ਵਿਦਿਆ ਦਿਵਾਉਣ ਦੀ ਸੋਚ ਹੁਣ ਉੱਭਰ ਰਹੀ ਹੈ ਪਰ ਗਰੀਬਾਂ ਦੇ ਘਰਾਂ ਅੰਦਰ ਉਹੀ ਹਾਲ ਹੈ।

## ਵਿਗਿਆਨਕ ਯੁੱਗ ਕਿ ਕੁੜੀਆਂ ਪ੍ਰਤੀ ਭਿਆਨਕ ਯੁੱਗ

ਅੱਜ ਕਲ੍ਹ ਵਿਗਿਆਨਕ ਯੁੱਗ ਦੀ ਬਹੁਤ ਸ਼ਾਲਾਘਾ ਹੋ ਰਹੀ ਹੈ ਕਿਉਂਕਿ ਨਵੀਨ ਖੋਜਾਂ ਕਾਰਨ ਮਨੁੱਖੀ ਜੀਵਨ ਬਹੁਤ ਸੁੱਖਾਂ ਭਰਿਆ ਹੁੰਦਾ ਜਾ ਰਿਹਾ ਹੈ। ਆਵਾਜਾਈ ਅਤੇ ਸੰਚਾਰ ਦੇ ਸਾਧਨਾਂ ਦੀ ਉਪਲੱਭਦੀ ਕਾਰਨ ਬਾਹਰਲੀਆਂ ਦੂਰੀਆਂ ਘੱਟ ਰਹੀਆਂ ਹਨ

ਪਰ ਅੰਦਰਲੀਆਂ ਦੂਰੀਆਂ ਵਧ ਰਹੀਆਂ ਹਨ। ਪੈਸਾ ਪ੍ਰਧਾਨ ਹੋ ਗਿਆ ਹੈ ਅਤੇ ਪਿਆਰ ਖੰਭ ਲਾ ਕੇ ਉਡਦਾ ਜਾ ਰਿਹਾ ਹੈ। ਵਿਗਿਆਨ ਅੰਦਰ ਅਲਟਰਾ ਸਾਊਂਡ ਸਕੈਨ ਵਾਲੀ ਮਸ਼ੀਨ ਦੀ ਖੋਜ ਲੜਕੀਆਂ ਲਈ ਮੌਤ ਰਾਣੀ ਸਾਬਤ ਹੋ ਰਹੀ ਹੈ। ਇਸ ਮਸ਼ੀਨ ਨਾਲ ਪਤਾ ਲੱਗ ਜਾਂਦਾ ਹੈ ਕਿ ਮਾਂ ਦੇ ਪੇਟ ਵਿੱਚ ਪਲ ਰਿਹਾ ਭਰੂਣ ਨਰ ਹੈ ਜਾਂ ਮਾਦਾ। ਜੇ ਤਾਂ ਉਹ ਮਾਦਾ ਹੈ ਤਾਂ ਉਸ ਨੂੰ ਨਸ਼ਟ ਕਰਨ ਲਈ ਗੋਂਦਾ-ਗੁੰਦਣੀਆਂ ਸ਼ੁਰੂ ਹੋ ਜਾਂਦੀਆਂ ਹਨ। ਮਨ ਵਿੱਚ ਪਾਪ ਜਨਮ ਲੈਂਦਾ ਹੈ ਅਤੇ ਕੁੱਖ ਅੰਦਰ ਹੀ ਕੰਨਿਆਂ ਨੂੰ ਕਤਲ ਕਰ ਦਿੱਤਾ ਜਾਂਦਾ ਹੈ। ਡਾਕਟਰ ਧਨ ਦੇ ਲਾਲਚ ਕਾਰਨ ਐਸੇ ਪਾਪ ਤੋਂ ਨਹੀਂ ਡਰਦੇ ਅਤੇ ਜਲਾਦ ਵਾਲਾ ਕੰਮ ਕਰਦੇ ਹਨ। ਹਰ ਸ਼ਹਿਰ ਅੰਦਰ ਅਤੇ ਛੋਟੇ ਕਸਬਿਆਂ ਵਿੱਚ ਅਨੇਕਾਂ ਹੀ ਮਾਦਾ ਭਰੂਣ ਹੱਤਿਆ ਅਦਾਰੇ ਚੱਲ ਰਹੇ ਹਨ। ਅਗਾਂਹ ਵਧੂ ਸੋਚ ਵਾਲੀਆਂ ਕੁੱਝ ਇਸਤਰੀ ਜਥੇਬੰਦੀਆਂ ਦੇ ਦਬਾਅ ਪਾਉਣ ਤੇ ਸਰਕਾਰ ਨੇ ੧੯੮੫ ਵਿੱਚ ਪੀ.ਐਸ.ਡੀ.ਟੀ. ਐਕਟ (ਪ੍ਰੀਨੈਟਲ ਸੈਕਸ ਡਾਇਗਨੋਸਟਿਕ ਟੈਕਨੀਕਸ ਐਕਟ) ਪਾਸ ਕਰ ਦਿੱਤਾ। ਇਸ ਐਕਟ ਅਨੁਸਾਰ ਕੋਈ ਵੀ ਡਾਕਟਰ ਅਲਟਰਾਸਾਊਂਡ ਰਾਹੀਂ ਗਰਭ ਨਿਰਧਾਰਨ ਨਹੀਂ ਕਰ ਸਕਦਾ। ਡਾਕਟਰਾਂ ਦੇ ਹਸਪਤਾਲਾਂ ਅੱਗੇ ਬੋਰਡ ਵੀ ਲੱਗੇ ਹੋਏ ਹਨ ਕਿ ਇਥੇ ਮਾਦਾ ਭਰੂਣ ਹੱਤਿਆ ਨਹੀਂ ਕੀਤੀ ਜਾਂਦੀ ਕਿਉਂਕਿ ਇਹ ਮਹਾਂ ਪਾਪ ਹੈ। ਪਰ ਇਹ ਐਕਟ ਕਾਗਜ਼ਾਂ ਵਿੱਚ ਹੀ ਹੈ। ਧਨ ਕਮਾਉਣ ਦੀ ਲਾਲਸਾ ਡਾਕਟਰਾਂ ਨੂੰ ਅੰਨ੍ਹਾ ਕਰ ਰਹੀ ਹੈ। ਸਰਕਾਰੀ ਮਸ਼ੀਨਰੀ ਦੀ ਮਿਲੀ ਭੁਗਤ ਦੇ ਨਾਲ ਮਾਦਾ ਭਰੂਣ ਹੱਤਿਆ ਜਿਉਂ ਦੀ ਤਿਉਂ ਜਾਰੀ ਹੈ। ਭਾਵੇਂ ਦੇਸ਼ ਅੰਦਰ ੨੪ ਜਨਵਰੀ ਦਾ ਦਿਨ ਹਰ ਸਾਲ 'ਬਾਲੜੀ ਦਿਵਸ' ਦੇ ਰੂਪ ਵਿੱਚ ਮਨਾਇਆ ਜਾਂਦਾ ਹੈ ਪਰ ਸਰਮਾਏਦਾਰਾਂ ਲਈ ਅਜਿਹੇ ਐਲਾਨਾਂ ਦੀ ਕੋਈ ਪਰਵਾਹ ਨਹੀਂ ਅਤੇ ਨਾ ਹੀ ਕੋਈ ਲਗਾਅ ਹੈ।ਲਿੰਕ ਇੰਟਰਨੈਸ਼ਨਲ (Link international) ਅੰਗਰੇਜ਼ੀ ਦੇ ੨ ਜੁਲਾਈ ੨੦੧੧ ਦੇ ਅਖ਼ਬਾਰ ਜੋ ਕੈਨੇਡਾ (ਸਰੀ) ਵਿੱਚ ਛਪਦਾ ਹੈ ਵਿੱਚ ਇੱਕ ਬੜੀ ਦਿਲਚਸਪ ਖ਼ਬਰ ਛਪੀ ਹੈ। ਡਾਕਟਰ ਆਭਾ ਮੁਜੰਮਦਰ ਜਿਹੜੀ ਸ੍ਰੀ ਗੰਗਾ ਰਾਮ, ਹਸਪਤਾਲ, ਦਿੱਲੀ ਵਿੱਚ ਆਈ ਵੀ ਐਫ ਅਤੇ ਹਿਊਮਨ ਰੀਪਰੋਡਕਸ਼ਨ ਵਿਭਾਗ ਦੀ ਮੁੱਖੀ ਹੈ ਨੇ ਇੰਕਸ਼ਾਫ ਕੀਤਾ ਕਿ ਕਿਉਂਕਿ ਭਾਰਤ ਅੰਦਰ ਭਰੂਣ ਹੱਤਿਆ ਸੰਬੰਧੀ ਕਾਫ਼ੀ ਸਖਤਾਈ ਵਰਤੀ ਜਾ ਰਹੀ ਹੈ। ਸਾਨੂੰ ਇਹ ਖ਼ਬਰਾਂ ਮਿਲ ਰਹੀਆਂ ਹਨ ਕਿ ਅਮੀਰ ਘਰਾਣੇ ਇਸ ਕੰਮ ਖ਼ਾਤਰ ਹੁਣ ਥਾਈਲੈਂਡ ਜਾਂ ਜਾਰਡਨ ਜਾ ਰਹੇ ਹਨ। ਥਾਈਲੈਂਡ ਬੈਂਕਾਕ ਦੇ 'ਸੇਫ ਫਰਟਿਲਿਟੀ ਸੈਂਟਰ' ਦੇ ਡਾਕਟਰ ਵਿਵਾਤ ਕੁਆਰਾ-ਕਨੂਅਰਗ ਜੋ ਉੱਥੇ ਦੇ ਡਾਇਰੈਕਟਰ ਹਨ ਨੇ ਕਿਹਾ ਹੈ ਕਿ ਸਾਡੇ ਪਾਸ ਹਰ ਮਹੀਨੇ ਭਾਰਤ ਦੇ ਤਿੰਨ ਕੁ ਜੋੜੇ ਦਿੱਲੀ, ਮੁਬੰਈ, ਹੈਦਰਾਬਾਦ ਅਤੇ ਕਲਕੱਤਾ ਸ਼ਹਿਰਾਂ ਤੋਂ ਪੈਦਾ ਹੋਣ ਵਾਲੇ ਬੱਚੇ (ਮੁੰਡਾ ਜਾਂ ਕੁੜੀ) ਬਾਰੇ ਜਾਣਨ ਲਈ ਪਹੁੰਚ ਰਹੇ ਹਨ। ਇਸ ਪਰਖ ਲਿੰਗ ਨਿਰਧਾਰਨ ਦਾ ਖਰਚਾ ੯ ਹਜਾਰ ਅਮਰੀਕਨ ਡਾਲਰ ਹੈ। ਪਹੁੰਚਣ ਵਾਲੇ ੮੦ ਤੋਂ ੯੦ ਭਾਰਤੀ, ਮੁੰਡੇ ਖ਼ਾਤਰ ਤਰਜੀਹ ਦਿੰਦੇ ਹਨ। ਪਰ ਪੱਛਮੀ ਦੇਸ਼ਾਂ ਦੇ ਅਤੇ ਅਸਟ੍ਰੇਲੀਆ ਦੇ ਪੰਜਾਹ ਪ੍ਰਤੀਸ਼ਤ ਜੋੜੇ ਹੀ ਮੁੰਡੇ ਦੀ ਪਦਾਇਸ਼ ਬਾਰੇ ਇੱਛੁਕ ਹਨ।

ਅੱਜ ਕਲ੍ਹ ਬੱਚਿਆਂ ਨੂੰ ਮਾਪਿਆਂ ਵੱਲੋਂ ਦਿੱਤੀ ਖੁਲ੍ਹ-ਖੇਡ ਕਰ ਕੇ ਸਿਨਮਿਆਂ, ਟੈਲੀਵਿਜ਼ਨ, ਕੰਪਿਊਟਰ ਤੇ ਆ ਰਹੇ ਕਾਮ ਵਾਸ਼ਨਾ ਭਰੇ ਪ੍ਰੋਗ੍ਰਾਮਾਂ, ਮੋਬਾਈਲ ਫੋਨਾਂ ਦੇ ਪਸਾਰ, ਅਖਬਾਰਾਂ, ਕਿਤਾਬਾਂ 'ਚ ਨੰਗੇਜ਼ ਫੋਟੋਆਂ, ਕਾਮੁਕ ਕਪੜੇ ਅਤੇ ਵਿੱਦਿਅਕ ਅਦਾਰਿਆਂ ਵਿੱਚ ਸਾਂਝੀ ਸਿੱਖਿਆ ਦੇ ਪਸਾਰ ਕਾਰਨ ਉਹਨਾਂ ਵਿੱਚ ਕਾਮ ਭਾਵਨਾ ਤੇਜ਼ੀ ਨਾਲ ਪ੍ਰਚੰਡ ਹੋ ਰਹੀ ਹੈ। ਡੇਵਿਡ ਐਲਕਾਈਂਡ ਨੇ ਆਪਣੀ ਕਿਤਾਬ 'The Hurried Chield Growing Up Too Fast Too Soon' ਵਿੱਚ ਖੁਲਾਸਾ ਕੀਤਾ ਹੈ ਕਿ ੧੯੬੦ ਵਿੱਚ ਪੱਛਮੀ ਦੇਸ਼ਾਂ ਅੰਦਰ ੨੫ ਅਤੇ ੧੦ ਪ੍ਰਤੀਸ਼ਤ ਲੜਕੇ ਲੜਕੀਆਂ ਨੂੰ ਹੀ ਕਾਮ ਸੰਬੰਧਾਂ ਬਾਰੇ ਜਾਣਕਾਰੀ ਸੀ ਜਿਹੜੀ ਕਿ ੧੯੮੧ ਵਿੱਚ ਵਧ ਕੇ ਕ੍ਰਮਵਾਰ ੬੦ ਅਤੇ ੫੦ ਪ੍ਰਤੀਸ਼ਤ ਲੜਕੇ ਅਤੇ ਲੜਕੀਆਂ ਨੂੰ ਹੋ ਗਈ। ਆਉਣ ਵਾਲੇ ਸਾਲਾਂ ਵਿੱਚ ਇਸ ਦੇ ਬਹੁਤ ਤੇਜ਼ੀ ਨਾਲ ਵਧਣ ਦੇ ਆਸਾਰ ਹਨ। ਇਹਨਾਂ ਕਰ ਕੇ ਵੱਡੀ ਗਿਣਤੀ ਵਿੱਚ Teenage (ਜੁਆਨ ਹੋ ਰਹੀਆਂ) ਕੁੜੀਆਂ ਗਰਭ ਧਾਰਨ ਕਰ ਰਹੀਆਂ ਹਨ। ਉਪਰੋਕਤ ਕਾਰਨਾਂ ਕਰ ਕੇ ਆਸ਼ਕੀ ਵਧ ਰਹੀ ਹੈ, ਪ੍ਰੇਮ ਰੂਪੀ ਸ਼ਾਦੀਆਂ ਹੋ ਰਹੀਆਂ ਹਨ, ਵਿੱਚੇ ਹੀ ਤਲਾਕ ਹੋਈ ਜਾ ਰਹੇ ਹਨ ਤੇ ਮਾਦਾ ਭਰੂਣ ਹੱਤਿਆਵਾਂ ਦਾ ਦੌਰ ਜਾਰੀ ਹੈ।ਅਜਿਹੀਆਂ ਹੀ ਗੰਭੀਰ ਸਮੱਸਿਆਵਾਂ ਅੱਜ ਭਾਰਤ ਅਤੇ ਇਸ ਦੇ ਵੱਖੋ ਵੱਖ ਸੂਬਿਆਂ ਅੰਦਰ ਪੈਦਾ ਹੋ ਰਹੀਆਂ ਹਨ। ਅਣਭੋਲ ਲੜਕੀਆਂ ਨੂੰ ਭਰੂਣ ਹੱਤਿਆਵਾਂ ਕਰਾਉਣ ਨਾਲ ਜੋ ਮਾੜੇ ਸਿੱਟੇ ਨਿਕਲਦੇ ਹਨ ਜਿਵੇਂ ਸਿਹਤ ਦੀ ਖਰਾਬੀ, ਆਉਣ ਵਾਲੇ ਸਮੇਂ ਅੰਦਰ ਔਲਾਦ ਪੈਦਾ ਕਰਨ ਦੇ ਯੋਗ ਨਾ ਰਹਿਣਾ ਅਤੇ ਕਈ ਵਾਰ ਬੱਚੇ-ਦਾਨੀ ਦੀ ਸਫ਼ਾਈ ਸਹੀ ਨਹੀਂ ਹੁੰਦੀ, ਅੰਦਰ ਜ਼ਹਿਰਬਾ ਹੋਣ ਕਾਰਨ ਮੌਤ ਵੀ ਹੋ ਜਾਂਦੀ ਹੈ। ਇਸ ਤੋਂ ਇਲਾਵਾ ਅਣਵਿਆਹੇ ਜੋੜੇ ਕਾਮੀ ਹੋ ਕੇ ਕੁੱਝ ਕਰ ਬੈਠਦੇ ਹਨ। ਜਦੋਂ ਕੁੜੀ ਗਰਭ ਧਾਰਨ ਕਰ ਲੈਂਦੀ ਹੈ ਤਾਂ ਜਾਂ ਉਹ ਭਰੂਣ ਹੱਤਿਆ ਲਈ ਡਾਕਟਰਾਂ ਕੋਲ ਦੌੜਦੀ ਹੈ ਤੇ ਜਾਂ ਮਾਂ ਪਿਉ ਤੋਂ ਡਰਦੀ ਆਤਮ ਹੱਤਿਆ ਕਰ ਲੈਂਦੀ ਹੈ।

ਸਾਰੇ ਰਸਾਂ 'ਚੋਂ ਕਾਮ ਰਸ ਬਹੁਤ ਹੀ ਭਿਆਨਕ, ਮੱਤ ਮਾਰਨ ਵਾਲਾ ਅਤੇ ਆਦਮੀ ਨੂੰ ਧਰਮ ਤੋਂ ਡੇਗ ਕੇ ਪਤਿਤ ਕਰਨ ਵਾਲਾ ਹੈ। ਇਸ ਨੇ ਤਾਂ ਵੱਡੇ ਵੱਡੇ ਦੇਵਤਿਆਂ, ਰਿਸ਼ੀਆਂ, ਮੁਨੀਆਂ , ਜਪੀਆਂ, ਤਪੀਆਂ, ਜੰਗਮਾਂ, ਬ੍ਰਹਮਚਾਰੀਆਂ ਅਤੇ ਸਨਿਆਸੀਆਂ ਦੇ ਸਤ ਭੰਗ ਕਰ ਦਿੱਤੇ। ਇੱਕ ਕਵੀ ਨੇ ਇੱਕ ਬੈਂਤ ਵਿੱਚ ਲਿਖਿਆ ਹੈ:

*ਮਾਰ ਮਾਰ ਕੇ ਕਾਮ ਨੇ ਚੂਰ ਕੀਤੇ, ਰਿਖੀ ਮੁਨੀ ਜੋ ਤਪੀ ਸਦਾਨ ਵਾਲੇ।*
*ਉੱਚੀ ਪਦਵੀ ਤੋਂ ਡੇਗ ਨੀਚ ਕੀਤਾ, ਜਤ, ਸਤ, ਬਰਤ ਜੋ ਸਦਾ ਰਖਾਨ ਵਾਲੇ,*
*ਮੋਹ ਲਿਆ ਮਹੇਸ਼ ਤੇ ਸਿੰਙੀ ਰਿਖੀ ਰਾਜ ਭੋਜ ਕਾਲੀ ਉੱਚੀ ਸ਼ਾਨ ਵਾਲੇ।*

ਕਾਮ ਰੂਪੀ ਖੇਡ ਅੰਦਰ ਲੜਕਿਆਂ ਦਾ ਕੁੱਝ ਵਿਗੜਦਾ ਨਹੀਂ ਅਤੇ ਲੜਕੀਆਂ ਦਾ ਕੁੱਝ ਬਚਦਾ ਨਹੀਂ। ਜਿਸ ਮਾਂ ਬਾਪ ਨੂੰ ਲੜਕੀ ਦੇ ਇਸ ਕੁਕਰਮ ਦਾ ਪਤਾ ਲੱਗ ਜਾਂਦਾ ਹੈ ਉਹਨਾਂ ਦਾ ਜਿਉਣਾ ਹੀ ਦੁੱਭਰ ਨਹੀਂ ਹੁੰਦਾ ਸਗੋਂ ਕੁੱਲ ਕਲੰਕਤ ਹੋ ਜਾਂਦੀ ਹੈ।

ਭਾਵੇਂ ਦੇਸ਼ ਦੀਆਂ ਅਦਾਲਤਾਂ ਲੜਕੇ ਲੜਕੀਆਂ ਦੇ ਆਪਸੀ ਮੇਲ ਮਿਲਾਪ ਵਾਲੇ ਵਿਆਹਾਂ ਨੂੰ ਠੀਕ ਆਖ ਰਹੀਆਂ ਹਨ। ਪਰ ਜਦੋਂ ਐਸੇ ਵਿਆਹਾਂ ਦਾ ਕੁੱਝ ਸਮੇਂ ਪਿੱਛੋਂ ਤੋੜ-ਵਿਛੋੜ ਹੋ ਜਾਂਦਾ ਹੈ ਤਾਂ ਫੇਰ ਉਨ੍ਹਾਂ ਦੀ ਬਾਂਹ ਪਕੜਨ ਵਾਲਾ ਕੋਈ ਨਹੀਂ ਹੁੰਦਾ। ਉਹਨਾਂ ਦੇ ਬੱਚੇ ਵੀ ਸਾਰੀ ਉਮਰ ਵਿਲਕਦੇ ਹਨ। ਤਕਨੀਕੀ ਤੌਰ ਤੇ ਭਾਵੇਂ ਸਮਾਜ ਉਨੱਤ ਹੋ ਗਿਆ ਪਰ ਸੱਭਿਅਕ ਪੱਖੋਂ ਗਿਰਾਵਟ ਵੱਲ ਜਾ ਰਿਹਾ ਹੈ। ਹਰ ਰੋਜ਼ ਬਲਾਤਕਾਰੀ ਦੀਆਂ ਖ਼ਬਰਾਂ ਆ ਰਹੀਆਂ ਹਨ ਅਤੇ ਇਸਤਰੀਆਂ ਬਹੁਤ ਹੀ ਅਸੁਰੱਖਿਅਤ ਹਨ। ਅਸਲ ਵਿੱਚ ਕਾਮੁਕ ਫੈਸ਼ਨ ਸਾਰੇ ਪੁਆੜੇ ਦੀ ਜੜ੍ਹ ਹੈ।

ਅਮਰਦੀਪ ਸਿੰਘ ਖ਼ਾਲਸਾ ਨੇ ਫ਼ੈਸ਼ਨ ਦੇ ਸੰਬੰਧ ਵਿੱਚ ਬਹੁਤ ਹੀ ਸੁੰਦਰ ਲਿਖਿਆ ਹੈ:

*ਫ਼ੈਸ਼ਨ ਦੀ ਸ਼ੌਕੀਨ, ਦਿਸੇ ਉਹ ਸਭ ਤੋਂ ਹੁਸੀਨ।*
*ਤਨ ਤੇ ਕਪੜੇ ਘਟਦੇ ਜਾਣ, ਫੈਸ਼ਨ ਪ੍ਰਸਤੀ ਕਰੇ ਐਲਾਨ।*
*ਜੀਵਨ ਪੰਧ ਤੇ ਅਟਕ ਗਈ, ਅਸਲ ਰਾਹ ਤੋਂ ਭਟਕ ਗਈ।*
*ਮੀਡੀਆ ਵੀ ਰੱਜ ਨੰਗੇਜ਼ ਪਰੋਸਦਾ,*
*ਤੇ ਵਿਭਚਾਰ ਕਾਮੁਕ ਹੀ ਬਣਨੇ ਮਨੁੱਖੀ ਆਚਾਰ।*

ਫੈਸ਼ਨ ਸ਼ੋਅ ਕਰਵਾਉਣ ਵਾਲਿਆਂ ਨੇ ਐਸੇ ਫੈਸ਼ਨਦਾਰ ਕੱਪੜੇ ਅਤੇ ਐਸੇ ਨਮੂਨੇ ਵਾਲੇ ਪਹਿਰਾਵੇ ਤਿਆਰ ਕੀਤੇ ਹਨ ਜਾਂ ਕਰ ਰਹੇ ਹਨ ਕਿ ਕੁੜੀਆਂ ਦਾ ਵੱਧ ਤੋਂ ਵੱਧ ਸਰੀਰ ਨੰਗਾ ਦਿਸੇ। ਫਿਲਮੀ ਐਕਟ੍ਰੈਸਾਂ ਵਿੱਚ ਇਹ ਦੌੜ ਲੱਗੀ ਹੋਈ ਹੈ ਕਿ ਮੈਂ ਆਪਣੇ ਸਰੀਰ ਨੂੰ ਵਧੇਰੇ ਨੰਗੇਜ਼ ਵਿੱਚ ਕਿਵੇਂ ਦਿਖਾਵਾਂ? ਜਿਸਮ ਦੇ ਐਸੇ ਪ੍ਰਦਰਸ਼ਨ ਕਾਮ ਵਾਸ਼ਨਾ ਨੂੰ ਉਤੇਜਿਤ ਕਰਦੇ ਹਨ ਅਤੇ ਨਵੀਂ ਪੀੜ੍ਹੀ ਨੂੰ ਇਸ ਪਾਸੇ ਵਲ ਧਕੇਲ ਰਹੇ ਹਨ।

## ਮਾਦਾ ਭਰੂਣ ਹੱਤਿਆਵਾਂ ਸੰਬੰਧੀ ਅੰਕੜੇ

ਡਾਕਟਰੀ ਨਾਲ ਸੰਬੰਧਤ ਇੰਗਲੈਂਡ ਦੀ ਇੱਕ ਪੱਤ੍ਰਕਾ (ਲੈਸੇਂਟ) ਮੁਤਾਬਕ ਪਿਛਲੇ ਦੋ ਦਹਾਕਿਆਂ ਵਿੱਚ ਸੰਸਾਰ ਅੰਦਰ ਇੱਕ ਕ੍ਰੋੜ ਤੋਂ ਵੀ ਵੱਧ ਲੜਕੀਆਂ ਮਾਵਾਂ ਦੀ ਕੁੱਖ ਵਿੱਚ ਹੀ ਮਾਰ ਦਿੱਤੀਆਂ ਗਈਆਂ। ਭਾਰਤ ਅੰਦਰ ਪੜ੍ਹੇ ਲਿਖੇ ਹਿੰਦੂ ੬੫ ਫੀ ਸਦੀ ਹਨ ਅਤੇ ਇਹਨਾਂ ਵਿੱਚ ੧000 ਪਿੱਛੇ ੯੨੫ ਲੜਕੀਆਂ ਹਨ। ਮੁਸਲਮਾਨ ਭਾਈਚਾਰੇ ਅੰਦਰ ਸਾਖਰਤਾ ੫੯ ਫੀ ਸਦੀ ਹੈ ਤੇ ੧000 ਲੜਕਿਆਂ ਪਿੱਛੇ ੭੮੬ ਲੜਕੀਆਂ ਹਨ। ਪਿੱਛੇ ਜਿਹੇ ਕੈਨੇਡਾ ਦੀ ਇੱਕ ਇੰਟਰਨੈਸ਼ਨਲ ਡੀਵੈਲਪਮੈਂਟ ਰੀਸਰਚ ਸੰਸਥਾ ਵੱਲੋਂ ਉੱਤਰੀ ਭਾਰਤ ਦੇ ਪੰਜ ਸੂਬਿਆਂ ਵਿੱਚ ਇਸ ਸਮਾਜਿਕ ਬੁਰਾਈ ਸੰਬੰਧੀ

ਕੀਤੇ ਸਰਵੇਖਣ ਅਨੁਸਾਰ ਲੜਕੀਆਂ ਦੀ ਗਿਣਤੀ ੧000 ਲੜਕਿਆਂ ਪਿੱਛੇ ੮00 ਤੋਂ ਵੀ ਘੱਟ ਰਹਿ ਗਈ ਹੈ। ਇਹਨਾਂ ਸੂਬਿਆਂ ਵਿੱਚੋਂ ਪੰਜਾਬ ਭਰੂਣ ਹੱਤਿਆ ਵਿੱਚ ਬਾਜੀ ਲੈ ਗਿਆ। ਪੰਜਾਬ ਦੇ ਜਿਲ੍ਹਿਆਂ ਵਿੱਚੋਂ ਫ਼ਤਹਿਗੜ੍ਹ ਸਾਹਿਬ (ਸ਼ਹੀਦਾਂ ਦੀ ਪਵਿੱਤਰ ਧਰਤੀ) ਤੇ ਕੁੜੀਆਂ ਦੀ ਗਿਣਤੀ ਸਭ ਤੋਂ ਘੱਟ ਹੈ।

ਸੰਨ ੨0੧0 ਵਿੱਚ ਜਿੰਨੀਆਂ ਕੁ ਗਰਭਵਤੀ ਔਰਤਾਂ ਰਜਿਸਟਰ ਹੋਈਆਂ ਉਨ੍ਹਾਂ ਵਿੱਚੋਂ ੭੫ ਹਜ਼ਾਰ ਮਾਦਾ ਭਰੂਣ ਗਾਇਬ ਹੋ ਗਏ ਸਨ। ਜਿਹੜੀਆਂ ਗਰਭਵਤੀ ਔਰਤਾਂ ਰਜਿਸਟਰ ਨਹੀਂ ਹੋਈਆਂ ਉਨ੍ਹਾਂ ਬਾਰੇ ਗਰਭਪਾਤ ਕਰਵਾਉਣ ਸੰਬੰਧੀ ਅੰਦਾਜ਼ਾ ਲਾਉਣਾ ਮੁਸ਼ਕਿਲ ਹੈ। ਇਸ ਵਿਸ਼ੇ ਦਾ ਵਿਸ਼ਵ ਪੱਧਰ ਦੀ ਮਹਾਨ ਖੋਜਕਾਰਾ ਅਤੇ ਇਸ ਦੁੱਖ ਦੀ ਨਬਜ਼ ਨੂੰ ਜਾਨਣ ਤੇ ਪਹਿਚਾਨਣ ਵਾਸਤੇ ਡਾ. ਹਰਸ਼ਿੰਦਰ ਕੌਰ ਨੇ ਆਪਣੇ ਲੇਖ ਅੰਦਰ ਅੰਕਿਤ ਕੀਤਾ ਹੈ ਕਿ ਯੁਨੀਸੈਫ ਦੀ ਰੀਪੋਰਟ ਮੁਤਾਬਕ ਪੰਦਰਾਂ ਸਾਲ਼ਾਂ ਬਾਅਦ ਸੱਠ ਲੱਖ ਪੰਜਾਬੀ ਮੁੰਡੇ ਕੁਆਰੇ ਰਹਿ ਜਾਣਗੇ। ਸੰਨ ੨0੧੧ ਦੀ ਮਰਦਮ ਸ਼ੁਮਾਰੀ ਦੇ ਜੋ ਅੰਕੜੇ ਸਾਮ੍ਹਣੇ ਆ ਰਹੇ ਹਨ ਉਨ੍ਹਾਂ ਅਨੁਸਾਰ ਦੇਸ਼ ਅੰਦਰ ੧000 ਲੜਕਿਆਂ ਪਿੱਛੇ ੮੪੬ ਲੜਕੀਆਂ ਹਨ।

ਭਾਵੇ ਦੇਸ਼ ਅੰਦਰ ਇਸ ਦੁਖਾਂਤ ਭਰੀ ਸਮੱਸਿਆ ਨੂੰ ਠੱਲ੍ਹਣ ਲਈ ਸਖ਼ਤ ਕਾਨੂੰਨ ਵੀ ਬਣਾਏ ਗਏ ਹਨ ਪਰ ਅਜੇ ਤੱਕ ਕਾਨੂੰਨ ਦੀ ਉਲੰਘਣਾ ਕਰਨ ਵਾਲੇ ਕਿਸੇ ਡਾਕਟਰ ਜਾਂ ਸਖਸ਼ ਨੂੰ ਕੋਈ ਜੁਰਮਾਨਾ ਜਾਂ ਸਜ਼ਾ ਨਹੀਂ ਹੋਈ। ਸਭ ਕਾਨੂੰਨ ਛਿੱਕੇ ਤੇ ਟੰਗ ਕੇ ਆਪਣਾ ਫਾਇਦਾ ਸੋਚਿਆ ਜਾ ਰਿਹਾ ਹੈ। ਪੰਜਾਬ ਵਿੱਚ ਸ਼ੁਰੂ ਕੀਤੇ 'ਨੰਨ੍ਹੀ ਛਾਂ ਵਰਗੇ ' ਪ੍ਰੋਗ੍ਰਾਮ ਪੂਰੇ ਅਮਲ ਵਿੱਚ ਨਹੀਂ ਆ ਰਹੇ। ਜੇਕਰ ਸਮਾਜ ਇਸ ਸਮੱਸਿਆ ਤੇ ਕਾਬੂ ਪਾਉਣ ਦੇ ਹੱਕ ਵਿੱਚ ਹੈ ਤਾਂ ਮਾਦਾ ਭਰੂਣ ਹੱਤਿਆ ਕਰਨ ਵਾਲੇ ਡਾਕਟਰਾਂ ਅਤੇ ਜੋ ਵੀ ਹੱਤਿਆ ਕਰਵਾਉਣਾ ਚਾਹੁੰਦਾ ਹੈ ਉਹਨਾਂ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਹੋਵੇ। ਰੇਡੀਉ, ਟੈਲੀਵਿਜ਼ਨ ਆਦਿ ਰਾਹੀਂ ਲੁਕਾਈ ਨੂੰ ਪਾਰਦਰਸ਼ਕ ਢੰਗਾਂ ਰਾਹੀਂ ਜਾਗਰੂਪ ਕੀਤਾ ਜਾਵੇ। ਸਕੂਲਾਂ ਜਾਂ ਵਿਸ਼ਵ ਵਿੱਦਿਆਲਿਆਂ ਵਿੱਚ ਇਸ ਗੰਭੀਰ ਸਮੱਸਿਆ ਸੰਬੰਧੀ ਪਾਠ ਕਰਮ ਹੋਣ ਅਤੇ ਟ੍ਰੇਨਿੰਗ ਕੈਂਪਾਂ ਦਾ ਪ੍ਰਬੰਧ ਕੀਤਾ ਜਾਵੇ। ਇਸਤਰੀ ਵਰਗ ਨੂੰ ਇਸ ਕਾਰਜ-ਕਰਮ ਲ਼ਈ ਅੱਗੇ ਆਉਣਾ ਚਾਹੀਦਾ ਹੈ। ਵਿਆਹਾਂ ਤੇ ਫਜ਼ੂਲ ਖਰਚੇ ਬੰਦ ਹੋਣੇ ਚਾਹੀਦੇ ਹਨ ਅਤੇ ਦਾਜ-ਪ੍ਰਥਾ ਤੇ ਕਾਨੂੰਨੀ ਰੋਕ ਹੋਵੇ। ਇਸਤਰੀ ਨੂੰ ਸਮਾਜ ਅੰਦਰ ਮਰਦ ਦੇ ਬਰਾਬਰ ਹੱਕ ਹੋਣੇ ਚਾਹੀਦੇ ਹਨ। ਸਭ ਤੋਂ ਵੱਡੀ ਗੱਲ ਹੈ ਕਿ ਸਾਨੂੰ ਆਪਣੇ ਆਚਰਨ ਉੱਚੇ ਬਣਾਉਣ ਦੀ ਜ਼ਰੂਰਤ ਹੈ। ਫਿਰ ਇਹ ਭਰੂਣ ਸੈਂਟਰ (ਬੁਚੜਖਾਨੇ) ਆਪੇ ਬੰਦ ਹੋ ਜਾਣਗੇ। ਰੱਬ ਤੋਂ ਡਰੋ। ਉਸ ਦੀ ਦਿੱਤੀ ਦਾਤ ਨੂੰ ਲੱਤ ਨਾ ਮਾਰੋ। ਸਮਾਜ ਦੀ ਉਨੱਤੀ ਲਈ ਔਰਤ ਮਹਾਨ ਹੈ। ਕਵੀ ਸੁਰਜੀਤ ਕਲਸੀ ਔਰਤ ਦੀ ਮਹਾਨਤਾ ਬਾਰੇ ਲਿਖਦੇ ਹਨ:

*ਔਰਤ ਦੇ ਹੱਥ ਬਰਕਤ, ਔਰਤ ਦੇ ਹੱਥ ਕਲਾਕਾਰ।*
*ਔਰਤ ਦੇ ਹੱਥ ਮਮਤਾ, ਔਰਤ ਦੇ ਹੱਥ ਪਿਆਰ।*

ਲੋਕੋ ਜਾਗੋ, ਸੰਭਲੋ ਤਾਂਕਿ ਤੁਹਾਡੀ ਜਦੋ-ਜਹਿਦ ਸਦਕਾ ਧੀਆਂ ਜੰਮਦੀਆਂ ਰਹਿਣ, ਸੁਖੀ ਵਸਣ ਅਤੇ ਹਰ ਇੱਕ ਨੂੰ ਪਿਆਰ ਵੰਡਣ।

ਕਵੀ ਗੁਰਚਰਨ ਸਿੰਘ ਸੇਖੋਂ ਦੇ ਸ਼ਬਦਾਂ ਨੂੰ ਅਮਲ ਵਿੱਚ ਲਿਆਉ:

*ਗਟਰਾਂ ਵਿੱਚ ਨਾ ਸੁੱਟੋ ਮਾਰ ਕੇ, ਰੱਬ ਦੇ ਜੀਆਂ ਨੂੰ।*
*ਨਾ ਮਾਰੋ ਨਾ ਮਾਰੋ ਦੁਸ਼ਟੋ, ਜੰਮ ਕੇ ਧੀਆਂ ਨੂੰ।*

# ੩
# ਨਸ਼ਿਆਂ ਤੋਂ ਦੂਰੀ ਜੀਵਨ ਨੂਰੀ

ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਮਹਾਨ ਕੋਸ਼ ਵਿੱਚ ਨਸ਼ੇ ਨੂੰ ਅਮਲ, ਮਾਦਕ, ਦ੍ਰਵਯ, ਦਿਮਾਗ ਨੂੰ ਕੋਭ ਕਰਨ ਵਾਲਾ ਪਦਾਰਥ ਲਿਖਿਆ ਹੈ। ਕੋਭ ਅਵਸਥਾ ਦਾ ਭਾਵ ਹੈ ਨੀਮ ਬੇਹੋਸ਼ੀ ਅਰਥਾਤ ਪਾਗਲਪਨ ਵਾਲੀ ਹਾਲਤ। ਸ੍ਰੀ ਗੁਰੂ ਅਮਰ ਦਾਸ ਜੀ ਨੇ ਨਸ਼ੇ ਸੇਵਨ ਕਰਨ ਵਾਲੇ ਮਨੁੱਖ ਦੀ ਹਾਲਤ ਨੂੰ ਇੰਵ ਬਿਆਨ ਕੀਤਾ ਹੈ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥ (੫੫੪)*

ਭਾਵ ਜਿਸ ਪਦਾਰਥ (ਨਸ਼ੇ) ਪੀਣ ਨਾਲ ਮਨੁੱਖ ਦੀ ਮੱਤ ਮਾਰੀ ਜਾਂਦੀ ਹੈ ਅਤੇ ਉਹ ਊਲ-ਜਲੂਲ ਬਕਣ ਲੱਗ ਜਾਂਦਾ ਹੈ। ਬਸ ਫੇਰ ਆਪਣੇ ਤੇ ਪਰਾਏ ਦੀ ਵੀ ਪਛਾਣ ਨਹੀਂ ਰਹਿੰਦੀ ਤੇ ਮਾਲਕ ਨੂੰ ਭੁਲਾਉਣ ਕਰ ਕੇ ਉਸ ਦੇ ਦਰ ਤੋਂ ਕੇਵਲ ਧੱਕੇ ਹੀ ਨਹੀਂ ਪੈਂਦੇ ਸਗੋਂ ਮਰਨ ਉਪਰੰਤ ਦਰਗਾਹ ਵਿੱਚ ਵੀ ਮਾਰ ਪੈਂਦੀ ਹੈ।

ਨਸ਼ੇ ਅਰਥਾਤ ਸਿਹਤ ਮਾਰੂ ਕੋਹੜ ਅੱਜ ਦੇ ਸਮੇਂ ਸਾਰੇ ਸੰਸਾਰ ਅੰਦਰ ਬਹੁਤ ਹੀ ਗੰਭੀਰ ਸਮੱਸਿਆ ਬਣ ਚੁੱਕੇ ਹਨ ਅਤੇ ਨਾ ਖ਼ਤਮ ਹੋਣ ਵਾਲੀ ਬੁਰਾਈ ਦਾ ਰੂਪ ਧਾਰਨ ਕਰ ਗਏ ਹਨ। ਸਿਆਣਿਆਂ ਦੇ ਕਥਨ ਅਨੁਸਾਰ ਬੁਰਾਈ ਕਦੇ ਇੱਕਲੀ ਨਹੀਂ ਆਉਂਦੀ। ਇੱਕ ਬੁਰਾਈ ਹੋਰ ਬੁਰਾਈਆਂ ਨੂੰ ਜਨਮ ਦੇ ਦਿੰਦੀ ਹੈ। ਨਸ਼ਿਆਂ ਦੀ ਬੁਰਾਈ ਜਿੱਥੇ ਮਨੁੱਖ ਦੀ ਇਜ਼ਤ, ਮਾਣ ਤੇ ਸਤਿਕਾਰ ਦਾ ਨਾਸ਼ ਕਰ ਦਿੰਦੀ ਹੈ ਉੱਥੇ ਚਰਿੱਤਰ ਦਾ ਨਿਘਾਰ, ਪਰਵਾਰ ਦਾ ਸੰਘਾਰ, ਜ਼ਮੀਨ, ਜਾਇਦਾਦ ਅਤੇ ਜਿੰਦਗੀ ਵੀ ਡਕਾਰ ਲੈਂਦੀ ਹੈ। ਨਸ਼ੇ ਮਨੁੱਖ ਨੂੰ ਐਸਾ ਗੁਲਾਮ ਬਣਾ ਲੈਂਦੇ ਹਨ ਕਿ ਅਗਰ ਉਹ ਨਸ਼ੇ ਦੇ ਔਗੁਣ ਸੁਣ ਕੇ ਜਾਂ ਜਾਣ ਕੇ ਇਹਨਾਂ ਨੂੰ ਛੱਡਣ ਦੀ ਕੋਸ਼ਿਸ਼ ਵੀ ਕਰੇ ਛੱਡ ਨਹੀਂ ਸਕਦਾ ਕਿਉਂਕਿ ਇੱਕ ਤਾਂ ਆਦਤ ਪੈ ਗਈ ਦੂਜਾ ਸਰੀਰ ਇਹਨਾਂ ਨੂੰ ਛੱਡਣ ਤੇ ਹੋਰ ਕੰਮ ਤੋਂ ਜੁਆਬ ਦੇਣ ਲੱਗ ਜਾਂਦਾ ਹੈ। ਭਾਈ ਗੁਰਦਾਸ ਜੀ ਦੇ ਬੋਲ ਹਨ:

*ਜੈਸੇ ਪੋਸਤੀ ਸੁਨਤ ਕਹਿਤ ਪੋਸਤ ਬੁਰੇ।*
*ਤਾਂ ਕਿ ਬਸ ਭਣੋ ਛਾਡਯੋ ਚਾਹੈ ਪੈ ਨ ਛੂਟਈ।*

ਆਦਤ ਸੰਬੰਧੀ ਵਾਰਸ਼ ਸ਼ਾਹ ਦਾ ਫਰਮਾਨ ਹੈ:

*ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ। ਭਾਂਵੇਂ ਕੱਟੀਏ ਪੋਰੀਆਂ ਪੋਰੀਆਂ ਜੀ।*

ਸ਼ੇਖ ਫਰੀਦ ਜੀ ਕਹਿੰਦੇ ਹਨ ਕਿ ਭਾਵੇਂ ਮਹਾਂ ਪੁਰਸ਼ ਨਸ਼ੱਈ ਨੂੰ ਉੱਚੀ ਉੱਚੀ ਬੋਲ ਕੇ ਹਰ ਰੋਜ਼ ਮੱਤ ਦੇਣ ਕਿ ਨਸ਼ਾ ਕਰਨਾ ਮਾੜਾ ਹੈ ਕਿਉਂਕਿ ਇਹ ਖੁਆਰੀ ਕਰਦਾ ਹੈ। ਪ੍ਰੰਤੂ ਨਸ਼ੱਈ ਦੇ ਨਾਲ ਦੇ ਸ਼ੈਤਾਨ ਮਨ ਵਾਲੇ ਸਾਥੀ ਚੰਗੇ ਉਪਦੇਸ਼ ਦੀ ਗੱਲ ਗ੍ਰਹਿਣ ਨਹੀਂ ਕਰਨ ਦਿੰਦੇ, ਜਿਵੇਂ :

*ਫਰੀਦਾ ਕੂਕੇਦਿਆ ਚਾਗੇਦਿਆ ਮਤੀ ਦੇਦਿਆ ਨਿਤ॥*
*ਜੋ ਸੈਤਾਨਿ ਵੰਵਾਇਆ ਸੇ ਕਿਤ ਫੇਰਹਿ ਚਿਤ॥ (੧੩੭੮)*

## ਨਸ਼ਿਆਂ ਸੰਬੰਧੀ ਇਤਿਹਾਸਕ ਪੱਖ

ਜੁਗਾਂ ਜੁਗੰਤਰਾਂ ਤੋਂ ਇਨਸਾਨ ਨਸ਼ਿਆਂ ਦੀ ਵਰਤੋਂ ਕਰ ਰਿਹਾ ਹੈ। ਵਿਸਨੂੰ ਪ੍ਰਾਣ ਦੀ ਗਾਥਾ ਅਨੁਸਾਰ ਦੈਂਤਾਂ ਨੇ ਦੇਵਤਿਆਂ ਨਾਲ ਯੁੱਧ ਕਰ ਕੇ ਉਨ੍ਹਾਂ ਦੇ ਅੰਮ੍ਰਿਤ ਕੁੰਡ ਨਸ਼ਟ ਕਰ ਦਿੱਤੇ। ਦੇਵਤੇ ਦੁਖੀ ਹੋ ਕੇ ਬ੍ਰਹਮਾ ਕੋਲ ਗਏ। ਬ੍ਰਹਮਾ ਨੇ ਉਹਨਾਂ ਨੂੰ ਆਖਿਆ, "ਦੇਵਗਣੋ! ਤੁਸੀਂ ਇੱਕਠੇ ਹੋ ਕੇ ਐਸੀ ਨੀਤੀ ਅਪਣਾਉ ਅਤੇ ਦੈਂਤਾਂ ਨਾਲ ਮਿਲਕੇ ਸਾਰੀਆਂ ਔਸ਼ਧੀਆਂ ਇੱਕਠੀਆਂ ਕਰ ਕੇ ਖੀਰ ਸਮੁੰਦਰ ਵਿੱਚ ਪਾਉ। ਦੈਂਤਾਂ ਨੂੰ ਆਖੋ ਆਪਾਂ ਇਕੱਠੇ ਹੋ ਕੇ ਸਮੁੰਦਰ ਰਿੜਕਾਂਗੇ। ਉਸ ਵਿੱਚੋਂ ਨਿਕਲੇ ਪਦਾਰਥ ਅੱਧੇ ਤੁਹਾਨੂੰ ਦੇ ਦਿਆਂਗੇ ਤੇ ਅੱਧੇ ਅਸੀਂ ਰੱਖ ਲਵਾਂਗੇ। ਸਮੁੰਦਰ ਰਿੜਕਿਆ ਗਿਆ, ਉਸ ਵਿੱਚੋਂ ੧੪ ਰਤਨ ਨਿਕਲੇ ਜਿਨ੍ਹਾਂ ਵਿੱਚ ਸ਼ਰਾਬ ਵੀ ਸੀ। ਦੇਵਤਿਆਂ ਨੇ ਸ਼ਰਾਬ ਨੂੰ ਪਸੰਦ ਨਹੀਂ ਕੀਤਾ ਤੇ ਇਹ ਦੈਂਤਾਂ ਦੇ ਹਿੱਸੇ ਆਈ।

ਡਾਕਟਰ ਤਰਲੋਚਨ ਸਿੰਘ ਨੇ ਆਪਣੀ ਕਿਤਾਬ, 'ਗੁਰਮਤਿ ਤਤ ਗਿਆਨ ਮਾਸ ਅਤੇ ਸ਼ਰਾਬ' ਵਿੱਚ ਨਸ਼ਿਆਂ ਦੀ ਸ਼ੁਰੂਆਤ ਦਾ ਵਰਨਣ ਕੀਤਾ ਹੈ। ਨਸ਼ਿਆਂ ਦੇ ਇਤਿਹਾਸ ਵਿੱਚ ਸ਼ਰਾਬ ਦੀ ਵਰਤੋਂ ਤਕਰੀਬਨ ੮੪00 ਸਾਲ ਪਹਿਲਾਂ ਮਿਸਰ 'ਚ ਕੀਤੀ ਗਈ। ਅਫ਼ੀਮ ਦੀ ਵਰਤੋਂ ੧੮00 ਸਾਲ ਪਹਿਲਾਂ ਸ਼ੁਰੂ ਹੋਈ ਅਤੇ ਭੰਗ ਚੀਨ ਵਿੱਚ ੪੮00 ਸਾਲ ਪਹਿਲਾਂ ਵਰਤੀ ਗਈ।

ਮਹਿਮੂਦ ਅਹਿਮਦ ਨੇ ਲਿਖਿਆ ਹੈ ਕਿ ਇਸਲਾਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਸਮੇਂ (੫੭0 ਈਸਵੀ) ਮੱਕੇ (ਅਰੇਬੀਆ) ਵਿੱਚ ਅਰਬ ਦੇ ਵਾਸੀ ਦਿਨ ਦੇ ਵਿੱਚ ਪੰਜ ਵਾਰ ਸ਼ਰਾਬ ਪੀਂਦੇ ਸਨ। ਪਰ ਮੁਹੰਮਦ ਸਾਹਿਬ ਨੇ ਅਰਬ ਵਾਸੀਆਂ ਨੂੰ ਸ਼ਰਾਬ ਪੀਣ ਤੋਂ ਵਰਜਿਆ ਅਤੇ ਇਸ ਦੀ ਥਾਂ ਪੰਜ ਵਾਰ ਨਮਾਜ ਪੜ੍ਹਨ ਨੂੰ ਆਖਿਆ। ਪਰ ਹੈਰਾਨੀ ਦੀ ਗੱਲ ਹੈ ਕਿ ਸ਼ਰਾਬ ਪੀਣ ਦੀ ਮਨਾਹੀ ਦੇ ਬਾਵਜੂਦ ਇਸਲਾਮ ਦੇ ਧਾਰਮਿਕ ਗ੍ਰੰਥ ਕੁਰਾਨ ਵਿੱਚ (ਸ਼ੁਰਾ ੭੬, ਅਯਾਤ ੧੭) ਵਿੱਚ ਲਿਖਿਆ ਹੈ ਕਿ ਸਵਰਗ ਵਿੱਚ ਸ਼ਰਾਬ ਵਰਤਾਈ ਜਾਂਦੀ ਹੈ।

ਯਹੂਦੀਆਂ ਅਤੇ ਈਸਾਈਆਂ ਦੇ ਧਾਰਮਿਕ ਗ੍ਰੰਥ 'ਬਾਈਬਲ' ਵਿੱਚ ਸ਼ਰਾਬ (ਵਾਈਨ) ਬਣਾਉਣ ਅਤੇ ਉਸ ਦੀ ਵਰਤੋਂ ਦਾ ਜ਼ਿਕਰ ਹੈ। ਸੰਨ ੧੯੩੯ ਵਿੱਚ ਅਮਰੀਕਾ ਅੰਦਰ ਭੰਗ ਦੀ ਵਰਤੋਂ ਨੂੰ ਗੈਰ ਕਾਨੂੰਨੀ ਕਰਾਰ ਦਿੱਤਾ ਗਿਆ।

ਸਵਾਮੀ ਰਾਮ ਤੀਰਥ ਦੰਡੀ ਸੰਨਿਆਸੀ ਅਨੁਸਾਰ ਸ਼ੈਵ ਤੇ ਸਾਕਤ ਤੰਤਰਾਂ ਅਨੁਸਾਰ ਤੰਤਰ ਵਿਸ਼ਵਾਸ਼ੀ ਲੋਕਾਂ ਦਾ ਭਰੋਸਾ ਹੈ ਕਿ ਸ਼ਿਵ ਤੇ ਸ਼ਕਤੀ ਦੋਵੇਂ ਮਾਸ ਅਤੇ ਸ਼ਰਾਬ ਬਗੈਰ ਪ੍ਰਸੰਨ ਨਹੀਂ ਹੋ ਸਕਦੇ। ਇਸ ਕਰ ਕੇ ਬਾਮ ਮਾਰਗੀਆਂ ਦੇ ਮੰਦਰਾਂ ਅੰਦਰ ਸ਼ਰਾਬ ਤੇ ਮਾਸ ਦਾ ਭੋਗ ਲਗਦਾ ਹੈ। ਪਰ ਸੁਆਮੀ ਜੀ ਲਿਖਦੇ ਹਨ ਕਿ ਬਾਮ ਮਾਰਗੀ ਬ੍ਰਾਹਮਣਾਂ ਨੇ ਆਪਣੇ ਖਾਣ ਪੀਣ ਲਈ ਹੀ ਇਹ ਢੰਗ ਘੜੇ ਹਨ।

ਬਾਮ ਮਾਰਗ ਦੀ ਰੀਤ ਅਨੁਸਾਰ ਮਦਿਰਾ (ਸ਼ਰਾਬ) , ਮਾਸ ਮੈਥੁਨ (Sexual intercourse) ਅਤੇ ਮਦੁਰਾ (ਭੁਜੇ ਹੋਏ ਚਿੜਵੇ, ਛੋਲੇ ਅਤੇ ਕਣਕ) ਦਾ ਵਰਤਣਾ ਧਰਮ ਦਾ ਜ਼ਰੂਰੀ ਅੰਗ ਸੀ। ਇਹ ਸ਼ਰਾਬ ਨੂੰ ਤੀਰਥ, ਮਾਸ ਨੂੰ 'ਸ਼ੁੱਧ', ਸ਼ਰਾਬ ਦੇ ਪਿਆਲੇ ਨੂੰ 'ਪਦਮ' ਵੇਸਵਾਗਾਮੀ ਨੂੰ 'ਪ੍ਰਯਾਗ ਸੇਵੀ' ਅਤੇ ਵਿਭਚਾਰੀ ਨੂੰ 'ਯੋਗੀ' ਆਖਦੇ ਸਨ। ਮੁਕਤੀ ਨਿਵਾਰਣ ਦੀ ਪ੍ਰਾਪਤੀ ਲਈ ਸ਼ਰਾਬ, ਮਾਸ, ਮੱਛੀ, ਮਦਰਾ ਅਤੇ ਮੈਥੁਨ ਪੰਜ ਸਾਧਨਾਂ ਨੂੰ ਯੋਗ ਮੰਨਦੇ ਸਨ। ਜਿਵੇਂ ਤੰਤਰ ਸ਼ਾਸਤਰ ਦੇ ਸਲੋਕ ਵਿੱਚ ਦਰਜ ਹੈ:

*ਮਦਾਯੰ ਮਾਸੰ ਤਥ ਮਤਸਯੋ ਮੁਦ੍ਰਾ ਮੈਥੁਨ ਮੇਵ ਚ।*
*ਪੰਚ ਤੱਤ੍ਰ ਮਿਦੰ ਪ੍ਰੋਕੰਤ ਦੇਵ ਨਿਵਾਰਣ ਹੇਤ ਵੇ।*

ਇਹ ਲੋਕ ਇੱਕਠੇ ਬੈਠ ਕੇ ਇੱਕ ਭਾਂਡੇ ਵਿੱਚ ਹੀ ਖਾਂਦੇ ਪੀਂਦੇ ਸਨ। ਇਹਨਾਂ ਇੱਕਠਾਂ ਨੂੰ ਇਹ 'ਭੈਰਵੀ ਚੱਕਰ' ਆਖਦੇ ਸਨ। ਸ਼ਰਾਬ ਤੇ ਮਾਸ ਦਾ ਸੇਵਨ ਕਰ ਕੇ ਭੈਣ-ਭਰਾ, ਮਾਂ-ਪੁੱਤਰ, ਪਿਉ-ਧੀ ਦੇ ਰਿਸ਼ਤੇ ਤਿਆਗ ਕੇ ਵਿਭਚਾਰ ਕਰਦੇ ਸਨ।

ਗੁਰੂ ਸਾਹਿਬਾਨ ਨੇ ਗੁਰ ਸਿੱਖਾਂ ਨੂੰ ਨਸ਼ਿਆਂ ਤੋਂ ਦੂਰ ਰਹਿਣ ਦਾ ਉਪਦੇਸ਼ ਦਿੱਤਾ ਹੈ। ਜਨਮ ਸਾਖੀ ਦੇ ਕਰਤਾ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਤੇ ਜੋਗੀਆਂ ਨੂੰ ਗੱਲਬਾਤ ਸਮੇਂ ਫੋਕਟ ਕਰਮਾਂ, ਭਰਮਾਂ ਅਤੇ ਸੁਰਤੀ ਨੂੰ ਟਿਕਾਉਣ ਲਈ ਉਨ੍ਹਾਂ ਵੱਲੋਂ ਵਰਤੇ ਜਾਂਦੇ ਨਸ਼ਿਆਂ ਤੋਂ ਵਰਜਿਆ। ਦੁਨੀਆਂ ਦੇ 'ਦੀਨ ਸ਼ਾਹ' ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ ਦੇ 'ਦੁਨੀ ਪਤਿ' ਬਾਬਰ ਨੂੰ ਏਮਨਾਬਾਦ ਦੀ ਜੰਗ ਅੰਦਰ ਪਰਜਾ ਦਾ ਲਹੂ ਡੋਲ੍ਹਣ ਕਾਰਨ ਜਾਬਰ ਆਖਿਆ। ਬਾਬਰ ਨੇ ਬਾਬੇ ਨੂੰ ਖੁਦਾ ਦਾ ਵੱਡਾ ਪੀਰ ਜਾਣ ਕੇ ਖਿਮਾ ਮੰਗੀ, ਸਾਰੇ ਕੈਦੀ ਛੱਡ ਦਿੱਤੇ ਅਤੇ ਲੁੱਟਿਆ ਧਨ ਮਾਲ ਲੋਕਾਂ ਨੂੰ ਦੇ ਦਿੱਤਾ। ਨਜ਼ਰਾਨੇ ਵਜੋਂ ਗੁਰੂ ਸਾਹਿਬ ਨੂੰ ਖੁਸ਼ ਹੋ ਕੇ ਅੰਗੂਰਾਂ ਦੀ ਸ਼ਰਾਬ ਦਾ ਪਿਆਲਾ ਪੇਸ਼ ਕੀਤਾ। ਸਾਹਿਬਾਂ ਨੇ ਇਸ ਹੋਛੇ ਤੇ ਝੂਠੇ ਮਦ ਨੂੰ ਅਸਵੀਕਾਰ ਕਰਦਿਆਂ ਬਾਬਰ ਨੂੰ ਵੀ ਇਸ ਤੋਂ ਦੂਰ ਰਹਿਣ ਲਈ ਆਖਿਆ। ਜਿਹੜੀ ਵਾਰਤਾਲਾਪ ਬਾਬੇ ਤੇ ਬਾਬਰ ਵਿਚਕਾਰ ਹੋਈ ਉਸ ਨੂੰ ਇੱਕ ਕਵੀ ਨੇ ਬਹੁਤ ਹੀ ਦਿਲਚਸਪ ਢੰਗ ਨਾਲ ਉਲੀਕਿਆ ਹੈ:

ਬਾਬਰ- *ਹਮਾਰੀ ਬਜਮਿ ਇਸ਼ਰਤ ਮੇਂ, ਜੋ ਲੇ ਆਇਆ ਖ਼ੁਦਾ ਬਾਬਾ।*
*ਤੇ ਬਿਸ-ਮੱਲਾ ਜਾਮਿ ਬਾਦਹਾਇ ਅਹਿਮਰ, ਉਡਾ ਬਾਬਾ।*
*ਜਹਾਂ ਮੇਂ ਆਬਿ ਰਜ਼ ਸੇ, ਕੌਨ ਸਾ ਹੈ ਪਾਕਤਾਰ ਪਾਨੀ।*
*ਕਿ ਮਿਟ ਜਾਤੇ ਹੈਂ ਜਿਸ ਸੇ, ਦਫ਼ਤਰਿ ਮਾ ੳ ਸ਼ਮਾ ਬਾਬਾ।*
*ਗਨੀਮਤ ਜ਼ਾਨ ਕਰ ਮਹਿਫਲ ਸੇ, ਇਕ ਦੋ ਜਾਮ ਪੀਤਾ ਜਾ।*
*ਮਿਆਨੇ ਮਹਿਫ਼ਲਿ ਰਿੰਦਾਨੇ, ਦੂਰਦਾ ਸ਼ਾਮ ਪੀਤਾ ਜਾ।*

ਭਾਵ ਬਾਬਰ ਨੇ ਆਖਿਆ, "ਐ ਬਾਬਾ! ਖ਼ੁਦਾ ਨੇ ਤੈਨੂੰ ਸਾਡੀ ਐਸ਼ਾਂ ਭਰੀ ਮਹਿਫ਼ਲ ਵਿੱਚ ਭੇਜਿਆ ਹੈ। ਇਹ ਲਾਲ ਰੰਗੀ ਅੰਗੂਰੀ ਸ਼ਰਾਬ ਪੀ ਕੇ ਤੂੰ ਵੀ ਮੌਜ-ਮਸਤੀ ਕਰ। ਇਸ ਤੋਂ ਪਵਿੱਤਰ ਪਾਣੀ ਦੁਨੀਆਂ ਤੇ ਹੋਰ ਕੋਈ ਨਹੀਂ ਹੈ। ਇਸ ਦੇ ਪੀਣ ਨਾਲ ਸਭ ਥਕਾਵਟਾਂ ਦੂਰ ਹੋ ਜਾਂਦੀਆਂ ਹਨ। ਇਸ ਚੰਗੇ ਨਸ਼ੇ ਵਾਲੀ ਸ਼ਰਾਬ ਦੇ ਇੱਕ ਦੋ ਜਾਮ ਪੀ ਕੇ ਸਾਡੀ ਮਹਿਫ਼ਲ ਨੂੰ ਕੋਈ ਅਸੀਸ ਦੇ ਜਾ"।

ਬਾਬਾ-*ਵਹੁ ਮੈ ਆਪਨੀ ਹੈ, ਜਿਸ ਸੇ ਬਿਨ ਪੀਏ ਮਖਮੂਰ ਰਹਿਤੇ ਹੈਂ।*
*ਖਿਆਲਿ ਚਸ਼ਮਿ ਸਾਕੀ ਕੇ ਨਸ਼ਾ ਮੇਂ ਚੂਰ ਰਹਿਤੇ ਹੈਂ।*
*ਲੁੰਢਾਏ ਹੋਂ ਜਿਨ੍ਹੋਂ ਨੇ ਖ਼ੁੰਮ ਕੇ ਖ਼ਮ ਸਾਹਿਬਾਏ ਇਰਫਾਂ ਕੇਂ।*
*ਕਹੁਾਂ ਵੁਹ ਤਾਲਬੇ ਅਫਸੁਰਦਾ-ਇ-ਅੰਗੂਰ ਰਹਿਤੇ ਹੈਂ।*
*ਮੁਨਾਸਬ ਹੈ ਕਿ ਅਬ ਤਰਕਿ ਮਏ ਅੰਗੂਰ ਕਰ ਸ਼ਾਹਾ।*
*ਹਮਾਰੇ ਜਾਮ ਸੇ ਥੋੜ੍ਹੀ ਸੀ, ਅਬ ਮੰਨਜ਼ੂਰ ਕਰ ਸ਼ਾਹਾ।*

ਭਾਵ ਬਾਬੇ ਨਾਨਕ ਨੇ ਬਾਬਰ ਨੂੰ ਉੱਤਰ ਵਿੱਚ ਆਖਿਆ, "ਸ਼ਾਹਾ! ਸਾਡੇ ਪਾਸ ਜੋ ਨਸ਼ੇ ਵਾਲੀ ਵਸਤੂ ਪ੍ਰਭੂ (ਨਾਮ) ਹੈ ਉਹ ਬਿਨਾ ਪੀਤੇ ਖ਼ੁਮਾਰੀ ਬਖਸ਼ਦੀ ਹੈ ਤੇ ਅਸੀਂ ਦਿਨ ਰਾਤ ਉਸ ਨਸ਼ੇ ਵਿੱਚ ਚੂਰ ਰਹਿੰਦੇ ਹਾਂ। ਸਾਡੇ ਪਾਸ ਤਾਂ ਨਾਮ ਦੇ ਆਤਮ ਗਿਆਨ ਰੂਪੀ ਨਸ਼ੇ ਦੇ ਮਟਕੇ ਭਰੇ ਪਏ ਹਨ। ਅੰਗੂਰਾਂ ਵਿੱਚੋਂ ਕੱਢੀ ਸ਼ਰਾਬ ਦੇ ਚਾਹਵਾਨ ਬਾਬਰ! ਤੂੰ ਇਹ ਸ਼ਰਾਬ ਪੀਣੀ ਛੱਡ ਦੇ। ਬਾਦਸ਼ਾਹ! ਤੂੰ ਨਾਮ ਦੇ ਪਿਰਮ ਰਸ ਨੂੰ ਜੇਕਰ ਕਬੂਲ ਕਰ ਲਵੇਂ ਤਾਂ ਹਮੇਸ਼ਾ ਲਈ ਖ਼ੁਮਾਰੀ ਵਿੱਚ ਰਹੇਂਗਾ"।

ਨਾਮ ਦਾ ਨਸ਼ਾ ਮੈਂ ਤੇ ਤੂੰ ਦਾ ਭੇਤ ਖ਼ਤਮ ਕਰ ਦਿੰਦਾ ਹੈ, ਗਿਆਨ ਦਾ ਪ੍ਰਕਾਸ਼ ਕਰਦਾ ਹੈ, ਦਿਲ ਨੂੰ ਸਰ-ਸਬਜ਼ ਤੇ ਹਰਾ-ਭਰਾ ਕਰ ਦਿੰਦਾ ਹੈ। ਮਨ ਜੀਤੈ ਜਗ ਜੀਤੁ॥ ਵਾਲੀ ਹਾਲਤ ਬਖਸ਼ ਕੇ ਸਫ਼ਲਤਾ ਸਹਿਤ ਸੰਸਾਰ ਤੋਂ ਤੋਰਦਾ ਹੀ ਨਹੀਂ ਸਗੋਂ ਅਮਰ ਕਰ ਦਿੰਦਾ ਹੈ। ਇਸ ਦੇ ਉਲਟ ਸ਼ਰਾਬ ਦਾ ਨਸ਼ਾ ਜਦੋਂ ਥੋੜ੍ਹੇ ਸਮੇਂ ਪਿੱਛੋਂ ਲਹਿ ਜਾਂਦਾ ਹੈ ਤਾਂ ਸਰੀਰ ਨੂੰ ਤੋੜ ਲਾ ਦਿੰਦਾ ਹੈ, ਵਿਕਾਰ ਪੈਦਾ ਕਰਦਾ ਹੈ, ਰੋਗੀ ਬਣਾ ਦਿੰਦਾ ਹੈ, ਰੱਬ ਨਾਲੋਂ ਤੋੜ ਕੇ ਬੰਦੇ ਨੂੰ ਚੌਰਾਸੀ ਦੇ ਗੇੜ ਵਿੱਚ ਪਾ ਦਿੰਦਾ ਹੈ।

ਪੁਰਾਤਨ ਸਮਿਆਂ ਵਿੱਚ ਭੰਗ, ਡੋਡੇ, ਅਫ਼ੀਮ , ਨਸਵਾਰ ਆਦਿ ਨਸ਼ੇ ਹੁੰਦੇ ਸਨ।

ਫਿਰ ਸਿਗਰਟ, ਬੀੜੀ, ਬੀੜਾ ਬਜ਼ਾਰ ਵਿੱਚ ਆ ਗਏ। ਪਰ ਅੱਜ ਕਲ੍ਹ ਹੀਰੋਇਨ, ਸਮੈਕ, ਚਰਸ, ਕੋਕੀਨ ਵਗੈਰਾ ਬਹੁਤ ਮਹਿੰਗੇ ਨਸ਼ੇ ਵਿਕ ਰਹੇ ਹਨ। ਇਹਨਾਂ ਤੋਂ ਇਲਾਵਾ ਨਸ਼ੱਈ ਸਿਰ ਘੋਨ-ਮੋਨ ਕਰਾਕੇ ਡਬਲਰੋਟੀ ਨੂੰ ਆਇਉਡੈਕਸ ਬੂਟ ਪਾਲਸ ਦੀ ਲੇਪ ਕਰ ਕੇ, ਕੋਹੜਕਿਰਲੀਆਂ ਮਾਰ ਕੇ ਤੇ ਉਨ੍ਹਾਂ ਨੂੰ ਅੱਗ ਤੇ ਭੁੰਨ ਕੇ ਨਸ਼ੇ ਲਈ ਛਕਦੇ ਹਨ। ਇਹਨਾਂ ਤੋਂ ਇਲਾਵਾ ਕੈਪਸੂਲ, ਨਸ਼ੀਲੇ ਟੀਕੇ, ਕੋਰੈਕਸ, ਫੈਂਸੀਡਰਿਲ ਦੀ ਵਰਤੋਂ ਵੀ ਜੋਰਾਂ ਤੇ ਹੈ।

## ਨਸ਼ਿਆਂ ਦਾ ਪਸਾਰ

ਨਸ਼ਿਆਂ ਦਾ ਤੇਜ਼ੀ ਨਾਲ ਹੋ ਰਹੇ ਪਸਾਰ ਦੇ ਬਹੁਤ ਸਾਰੇ ਕਾਰਨ ਹਨ। ਸੰਚਾਰ ਤੇ ਆਵਾਜਾਈ ਦੇ ਸਾਧਨਾਂ ਵਿੱਚ ਤੇਜੀ, ਸੌਖੀ ਕਮਾਈ ਅਤੇ ਰਾਤੋ ਰਾਤ 'ਚ ਧਨਾਢ ਬਣਨ ਲਈ ਇੱਕ ਵਪਾਰਕ ਧੰਦਾ ਬਣ ਜਾਣਾ, ਪਿੰਡ ਪੱਧਰ ਤੱਕ ਅੰਗਰੇਜ਼ੀ ਦਵਾਈਆਂ ਦੀਆਂ ਦੁਕਾਨਾਂ ਤੇ ਸ਼ਰੇ-ਆਮ ਉਪਲੱਭਦੀ, ਸਰਕਾਰਾਂ ਨੂੰ ਇਸ ਧੰਦੇ ਤੋਂ ਚੋਖੀ ਆਮਦਨ ਹੋਣਾ, ਨਸ਼ਾ ਵੇਚਣ ਵਾਲਿਆਂ ਤੇ ਕਾਨੂੰਨੀ ਤੌਰ ਤੇ ਕਰੜੀ ਸਖਤਾਈ ਅਤੇ ਸਜ਼ਾ ਦਾ ਨਾ ਹੋਣ ਆਦਿ ਕਾਰਨ ਨਸ਼ਿਆਂ ਦਾ ਪ੍ਰਸਾਰ ਜੋਰਾਂ ਤੇ ਹੈ।

ਇਹਨਾਂ ਉਪਰੋਕਤ ਗੱਲਾਂ ਤੋਂ ਇਲਾਵਾ ਤਾਕਤਵਰ ਦੇਸ਼ਾਂ ਦੀਆਂ ਸਰਕਾਰਾਂ ਦਾ ਵੀ ਨਸ਼ਿਆਂ ਦੇ ਫੈਲਾਅ ਵਿੱਚ ਵੱਡਾ ਹੱਥ ਹੈ। ਇਹ ਦੇਸ਼ ਬਿਨਾਂ ਕਿਸੇ ਮਾਰੂ ਹਥਿਆਰ ਵਰਤਿਆਂ ਅਗਾਂਹ ਵਧੂ ਦੇਸ਼ਾਂ ਜਾਂ ਕੌਮਾਂ ਨੂੰ ਨਸ਼ਿਆਂ ਵਿੱਚ ਡੋਬ ਕੇ ਵੱਸ ਕਰਨ ਲਈ ਸੋਚ ਰਹੇ ਹਨ। ਨਸ਼ਿਆਂ ਦਾ ਜੂਲਾ ਕਿਸੇ ਨੂੰ ਗੁਲਾਮ ਬਣਾਉਣ ਦਾ ਸਭ ਤੋਂ ਸੌਖਾ ਢੰਗ ਹੈ। ਇਤਿਹਾਸ ਦੇ ਪੰਨੇ ਇਸ ਗੱਲ ਦੀ ਗਵਾਹੀ ਦੇ ਰਹੇ ਹਨ ਕਿ ਗੋਰਿਆਂ ਨੇ ਅਮਰੀਕਾ ਦੇ ਮੂਲ ਨਿਵਾਸੀ ਰੈੱਡ ਇੰਡੀਅਨਾਂ ਦੀ ਦਲੇਰੀ, ਬਹਾਦਰੀ, ਸਾਹਸ, ਹਿੰਮਤ ਅਤੇ ਸੂਰਬੀਰਤਾ ਨੂੰ ਖੁਲ੍ਹੇ ਆਮ ਮੁਫ਼ਤ ਨਸ਼ੇ ਵੰਡ ਕੇ ਮਿੱਟੀ ਵਿੱਚ ਮਿਲਾ ਦਿੱਤਾ ਤੇ ਫਿਰ ਕਾਬੂ ਕਰ ਲਿਆ ਸੀ। ਇਸੇ ਤਰ੍ਹਾਂ ਗੋਰਿਆਂ ਨੇ ਆਸਟ੍ਰੇਲੀਆ ਦੇ ਆਦਿ ਵਾਸੀਆਂ ਨੂੰ ਨਸ਼ਿਆਂ ਦੇ ਮਾਰੂ ਹਥਿਆਰ ਨਾਲ ਆਪਣੇ ਪੰਜੇ ਵਿੱਚ ਜਕੜ ਲਿਆ ਸੀ। ਆਇਰਲੈਂਡ ਦੇ ਆਦਿ ਵਾਸੀਆਂ ਨੂੰ ਵੀ ਇਹਨਾਂ ਨਸ਼ਿਆਂ ਦੇ ਮਾਰੂ ਹਥਿਆਰ ਨਾਲ ਆਪਣੇ ਪੰਜੇ ਵਿੱਚ ਜਕੜ ਲਿਆ ਸੀ। ਆਇਰਲੈਂਡ ਦੇ ਨਿਵਾਸੀਆਂ ਦੇ ਆਜ਼ਾਦੀ ਪ੍ਰਤੀ ਸੁਪਨਿਆਂ ਨੂੰ ਬਰਤਾਨੀਆਂ ਦੀ ਸਰਕਾਰ ਨੇ ਉੱਥੇ ਸ਼ਰਾਬ-ਖਾਨੇ ਖੋਲ੍ਹ ਕੇ ਤੇ ਸਸਤੇ ਭਾਅ ਸ਼ਰਾਬ ਵੇਚ ਕੇ ਤਹਿਸ਼ ਨਹਿਸ਼ ਹੀ ਨਹੀਂ ਕੀਤਾ ਸਗੋਂ ਉਨ੍ਹਾਂ ਨੂੰ ਕਮਲੇ ਕਰ ਦਿੱਤਾ। ਆਇਰਲੈਂਡ ਦੇ ਲੋਕ ਅੱਜ ਵੀ ਦੁਨੀਆਂ ਭਰ ਵਿੱਚ ਬਹੁਤੀ ਸ਼ਰਾਬ ਪੀਣ ਕਾਰਨ ਬਦਨਾਮ ਹੋ ਚੁੱਕੇ ਹਨ। ਨਸ਼ਿਆਂ ਦੇ ਘਾਤਕ ਹਥਿਆਰ ਨਾਲ ਜਪਾਨੀਆਂ ਨੇ ਚੀਨੀ ਲੋਕਾਂ ਨੂੰ ਅਤੇ ਰੂਸ ਨੇ ਮੰਗੋਲੀਅਨਾਂ ਨੂੰ ਗੁਲਾਮ ਕਰੀ ਰੱਖਿਆ ਸੀ। ਐਸੇ ਸਾਧਨ ਵਰਤ ਕੇ ਗੋਰਿਆਂ ਨੇ ਕਾਲਿਆਂ ਨੂੰ ਆਪਣੇ ਅਧੀਨ ਕਰ ਕੇ ਉਨ੍ਹਾਂ ਤੋਂ ਪਸ਼ੂਆਂ ਵਾਂਗ ਕੰਮ ਕਰਾਇਆ ਅਤੇ ਅੰਗਰੇਜ਼ਾਂ ਨੇ ਮਹਾਰਾਜਾ

ਰਣਜੀਤ ਸਿੰਘ ਦਾ ਖ਼ਾਲਸਾ ਰਾਜ ਖ਼ਤਮ ਕੀਤਾ।

ਐਸੀਆਂ ਚਾਲਾਂ ਹੀ ਆਪਣੇ ਦੇਸ਼ਾਂ ਦੇ ਲੀਡਰਾਂ ਵੱਲੋਂ ਵਰਤੀਆਂ ਜਾ ਰਹੀਆਂ ਹਨ। ਲੋਕਾਂ ਤੋਂ ਵੋਟਾਂ ਬਟੋਰਨ ਲਈ ਪੰਚਾਇਤ ਤੋਂ ਲੈ ਕੇ ਪਾਰਲੀਮੈਂਟ ਦੀਆਂ ਚੋਣਾਂ ਵਿੱਚ ਹਰ ਪਾਰਟੀ ਵੱਲੋਂ ਸ਼ਰਾਬ ਤੇ ਦੂਜੇ ਨਸ਼ੇ ਸ਼ਰੇਆਮ ਵੰਡੇ ਜਾਂਦੇ ਹਨ। ਸਾਰੇ ਸੂਬਿਆਂ ਵਿੱਚ ਥਾਂ ਥਾਂ ਤੇ ਸ਼ਰਾਬ ਦੇ ਠੇਕਿਆਂ ਅਤੇ ਦੂਜੇ ਨਸ਼ਿਆਂ ਦੇ ਖੋਖਿਆਂ ਦੀ ਭਰਮਾਰ ਹੈ। ਇਹ ਖੋਖੇ ਬਿਨਾ ਕਿਸੇ ਲਾਈਸੰਸ ਜਾਂ ਰਜਿਸਟ੍ਰੇਸ਼ਨ ਦੇ ਨਸ਼ੇ ਵੇਚ ਰਹੇ ਹਨ। ਜਰਨੈਲੀ ਸੜਕਾਂ ਤੇ ਬਣੇ ਨਾਜ਼ਾਇਜ਼ ਢਾਬੇ ਨਸ਼ਿਆਂ ਦੇ ਗੜ੍ਹ ਹਨ। ਇਹਨਾਂ ਉੱਪਰ ਸਰਕਾਰ ਦੀ ਕੋਈ ਜਾਂਚ ਪੜਤਾਲ ਨਹੀਂ।

ਪੰਜਾਬ ਜਿਹੜੀ ਪੰਜ ਦਰਿਆਵਾਂ ਦੀ ਧਰਤੀ ਹੈ ਜੋ ਇੱਕ ਸਮੇਂ ਦੂਜੇ ਸੂਬਿਆਂ ਨਾਲੋਂ ਹਰ ਪੱਖੋਂ ਮੋਹਰੀ ਸੀ, ਜਿਸ ਦੇ ਮਿਹਨਤੀ, ਤਾਕਤਵਰ ਅਤੇ ਅਣਥੱਕ ਕਿਸਾਨਾਂ ਨੇ ੧੯੬੫ ਤੋਂ ਹਰਾ ਇਨਕਲਾਬ ਲਿਆਂਦਾ। ਖੇਤਰਫਲ ਵਜੋਂ ਜਿਸ ਦਾ ਰਕਬਾ ਕੇਵਲ ੧.੫ ਪ੍ਰਤੀਸ਼ਤ ਹੈ ਪਰ ਹੁਣ ਤੱਕ ਭਾਰਤ ਦੇ ਅਨਾਜ ਦੇ ਕੇਂਦਰੀ ਭੰਡਾਰ ਵਿੱਚ ੫੦ ਪ੍ਰਤੀਸ਼ਤ ਕਣਕ ਅਤੇ ੪੫ ਪ੍ਰਤੀਸ਼ਤ ਚੌਲ ਜਮ੍ਹਾ ਕਰ ਰਿਹਾ ਹੈ ਵਿੱਚ ਛੇਵਾਂ ਦਰਿਆ ਨਸ਼ਿਆਂ ਦਾ ਵਗ ਰਿਹਾ ਹੈ। ਪੰਜਾਬ ਦੇ ਜੁਆਨ ਜਿਹੜੇ ਚੂਰੀਆਂ ਦੇ ਦੁੱਧ ਘਿਉ ਤੇ ਪਲਦੇ ਸਨ, ਚੰਗੇ ਗਭਰੂ ਹੋਣ ਕਾਰਨ ਮੁੰਗਲੀਆਂ ਫੇਰਦੇ ਸਨ, ਘੋਲ ਕਰਦੇ ਸਨ, ਅੱਜ ਮੋਟਰਸਾਈਕਲ ਤੇ ਮੋਬਾਈਲ ਫੋਨਾਂ ਸਮੇਤ ਸ਼ਰਾਬ ਦੇ ਅਹਾਤਿਆਂ ਤੇ ਬੈਠੇ ਦਿਖਾਈ ਦਿੰਦੇ ਹਨ। ਇਹ ਆਪਣੀ ਜੁਆਨੀ ਕੰਮ ਧੰਦਾ ਛੱਡ ਕੇ ਐਸ਼ੋ-ਇਸ਼ਰਤ ਵਿੱਚ ਭੰਗ ਦੇ ਭਾੜੇ ਰੋੜ੍ਹ ਰਹੇ ਹਨ। ਦੁੱਖ ਦੀ ਗੱਲ ਅੱਜ ਰੰਗਲਾ ਪੰਜਾਬ ਭੂਤ ਬੰਗਲਾ ਬਣਦਾ ਜਾ ਰਿਹਾ ਹੈ। ਧਨ ਦੀ ਪ੍ਰਾਪਤੀ ਲਈ ਨਸ਼ਿਆਂ 'ਚ ਚੂਰ ਹੋ ਕੇ ਹਰ ਰੋਜ਼ ਚੋਰੀਆਂ, ਲੁੱਟਾਂ-ਖੋਹਾਂ, ਡਾਕੇ ਤੇ ਬੇਕਸੂਰ ਲੋਕਾਂ ਦੀ ਕੁੱਟ-ਮਾਰ ਕਰ ਰਹੇ ਹਨ। ਇਸੇ ਕਰ ਕੇ ਕਵੀ ਨੂੰ ਲਿਖਣਾ ਪਿਆ:

*ਪੰਜ ਆਬ ਸੁੱਕੇ ਸੇਖੋਂ ਰੰਗਲੇ ਪੰਜਾਬ ਦੇ।*
*ਦਰਿਆ ਛੱਲਾਂ ਮਾਰਦੇ ਨਸ਼ਿਆਂ ਦੇ ਆਬ ਦੇ।*
*ਨਸ਼ਿਆਂ ਦੇ ਸਾਗਰਾਂ ਵਿੱਚ ਗੋਤੇ ਲਾ ਨਾ ਪੰਜਾਬੀਆ।*
*ਹੀਰੇ ਜਿਹੀ ਜਿੰਦ ਨੂੰ ਗਵਾ ਨਾ ਪੰਜਾਬੀਆ*
*(ਗੁਰਚਰਨ ਸਿੰਘ ਸੇਖੋਂ)*

ਨੈਸ਼ਨਲ ਫੈਮਿਲੀ ਹੈਲਥ ਸਰਵੇ-੩ ਜਿਹੜੀ ਕਿ ੨੦੦੫-੦੬ ਵਿੱਚ ਕੀਤੀ ਗਈ ਉਸ ਮੁਤਾਬਿਕ ਪੰਜਾਬ ਵਿੱਚ ੪੩.੪ ਪ੍ਰਤੀਸ਼ਤ ਬੰਦੇ ਸ਼ਰਾਬ ਪੀਂਦੇ ਸਨ ਜਦ ਕਿ ਦੇਸ਼ ਅੰਦਰ ਇਹ ਗਿਣਤੀ ੩੧.੯ ਪ੍ਰਤੀਸ਼ਤ ਸੀ। ਤੰਬਾਕੂ ਦਾ ਸੇਵਨ ਪੰਜਾਬ ਵਿੱਚ ੩੩.੮ ਪ੍ਰਤੀਸ਼ਤ ਅਤੇ ਦੇਸ਼ ਵਿੱਚ ੫੭ ਪ੍ਰਤੀਸ਼ਤ ਸੀ। ਪਰ ਔਰਤਾਂ ਵਿੱਚ ਦੇਸ਼ ਦੇ ਮੁਕਾਬਲੇ ਸ਼ਰਾਬ ਅਤੇ ਤੰਬਾਕੂ ਦੀ ਆਦਤ ਪੰਜਾਬ ਵਿੱਚ ਬਹੁਤ ਘੱਟ ਸੀ। ਪੰਜਾਬ ਵਿੱਚ ੧੫ ਤੋਂ

੧੯ ਸਾਲ ਦੇ ੧੧ ਪ੍ਰਤੀਸ਼ਤ ਮੁੰਡੇ ਸ਼ਰਾਬ ਪੀਂਦੇ ਸਨ ਅਤੇ ਲੜਕੀਆਂ ਦੀ ਗਿਣਤੀ ਇੱਕ ਪ੍ਰਤੀਸ਼ਤ ਸੀ। ਪਰ ਇਹ ਦਿਨੋ ਦਿਨ ਵਧ ਰਹੀ ਹੈ। ਸੰਨ ੨੦੦੮ ਦੀ ਰੀਪੋਰਟ ਮੁਤਾਬਕ ਲੁਧਿਆਣੇ ਵਿੱਚ ੪੯.੨ ਪ੍ਰਤੀਸ਼ਤ ਮੁੰਡੇ ਅਤੇ ੫.੨ ਪ੍ਰਤੀਸ਼ਤ ਕੁੜੀਆਂ ਸ਼ਰਾਬ ਦਾ ਸੇਵਨ ਕਰਦੀਆਂ ਸਨ।

ਨਸ਼ਿਆਂ ਦੇ ਸੇਵਨ ਕਾਰਨ ਮਨੁੱਖੀ ਸਿਹਤ ਤੇ ਬਹੁਤ ਮਾੜਾ ਪ੍ਰਭਾਵ ਪੈਂਦਾ ਹੈ। ਨਤੀਜੇ ਵਜੋਂ ਸੰਨ ੨੦੧੧ ਵਿੱਚ ਪੰਜਾਬ ਪੁਲੀਸ ਦੀ ਭਰਤੀ ਸਮੇਂ ਜੁਆਨਾਂ ਦੇ ਸਰੀਰਾਂ ਦੀ ਰਿਸ਼ਟ-ਪੁਸ਼ਟਤਾ ਵਿੱਚ ਨਿਘਾਰ ਉੱਭਰ ਕੇ ਸਾਮ੍ਹਣੇ ਆਇਆ। ਪਟਿਆਲਾ ਦੇ ਸੀਨੀਅਰ ਸੁਪਰਡੈਂਟ ਪੁਲੀਸ ਸ. ਗੁਰਪ੍ਰੀਤ ਸਿੰਘ ਗਿੱਲ ਦੇ ਇੱਕ ਬਿਆਨ ਮੁਤਾਬਕ ਜੋ ੨੧ ਫਰਵਰੀ ੨੦੧੧ ਨੂੰ ਅੰਗਰੇਜ਼ੀ ਟਰੀਬਿਊਨ, ਲੁਧਿਆਣਾ ਅੰਕ ਵਿੱਚ ਛਪਿਆ ਭਰਤੀ ਲਈ ਕੁੱਲ ੭੧੧੪ ਫਾਰਮ ਭਰੇ ਗਏ। ਭਰਤੀ ਲਈ ਰੱਖੇ ਮਾਪ ਤੋਲ ਦੇਖ ਕੇ ੩੩੯੨ ਜੁਆਨ ਹੀ ਸਰੀਰਕ ਪ੍ਰੀਖਿਆ ਲਈ ਪਹੁੰਚੇ। ਉਹਨਾਂ ਵਿੱਚੋਂ ਦੌੜਾਂ ਆਦਿ ਦੀ ਪ੍ਰੀਖਿਆ ਵਿੱਚੋਂ ਕੇਵਲ ੧੪੫੬ ਹੀ ਸਫ਼ਲ ਹੋਏ।

ਦਇਆਨੰਦ ਮੈਡੀਕਲ ਕਾਲਜ ਅਤੇ ਹਸਪਤਾਲ, ਲੁਧਿਆਣਾ ਦੇ ਮੈਡੀਕਲ ਸੁਪਰਡੈਂਟ ਅਤੇ ਬਿਮਾਰੀਆਂ ਦੇ ਵਿਭਾਗ ਦੇ ਮੁੱਖੀ ਡਾਕਟਰ ਬੀ.ਐੱਸ. ਸ਼ਾਹ ਵੱਲੋਂ ੧੬ ਫਰਵਰੀ ੨੦੧੧ ਦੀ ਅੰਗਰੇਜ਼ੀ ਟਰੀਬਿਊਨ ਵਿੱਚ ਪੰਜਾਬੀ ਬੰਦਿਆਂ ਦੀ ਸਿਹਤ ਬਾਰੇ ਬਹੁਤ ਹੀ ਚਿੰਤਾਜਨਕ ਖ਼ਬਰ ਛਾਪੀ ਗਈ। ਉਹਨਾਂ ਦੇ ਕਥਨ ਅਨੁਸਾਰ ਵਰਲਡ ਹੈਲਥ ਆਰਗੇਨਾਈਜ਼ੇਸ਼ਨ ਵੱਲੋਂ ਦੁਨੀਆਂ ਦੇ ਵੱਖ ਵੱਖ ਖ਼ੇਤਰਾਂ ਦੇ ਬੰਦਿਆਂ ਦੇ ਵੀਰਜ ਪਰਖਣ ਲਈ ਟੀਮਾਂ ਬਣਾਈਆਂ ਗਈਆਂ। ਉਹਨਾਂ ਦੀ ਸੂਚਨਾ ਮੂਜਬ ਦੁਨੀਆਂ ਭਰ ਵਿੱਚ ਅੱਜ ਤੋਂ ਤੀਹ ਸਾਲ ਪਹਿਲਾਂ ਨਰ ਦੇ ਵੀਰਜ ਸ਼ੁਕਰਾਣੂਆਂ ਦੀ ਗਿਣਤੀ ੬੦ ਮਿਲੀਅਨ ਸੀ ਜਿਹੜੀ ਕਿ ਹੁਣ ਘਟ ਕੇ ੧੫ ਮਿਲੀਅਨ ਰਹਿ ਗਈ ਹੈ। ਭਾਰਤ ਵਿੱਚ ਪੰਜਾਬ ਦੇ ਨਰਾਂ ਦੇ ਵੀਰਜ ਦੀ ਗਿਣਤੀ ਸਭ ਤੋਂ ਘੱਟ ਹੈ ਅਰਥਾਤ ਖਾਸ ਕਰ ਅਮੀਰ ਘਰਾਂ ਦੇ ਮੁੰਡੇ ਜਿਹੜੇ ਕੁਕੀਨ ਜਾਂ ਮਾਰੀਜੁਆਨਾ ਵਰਗੇ ਮਹਿੰਗੇ ਨਸ਼ੇ ਕਰਦੇ ਹਨ, ਉਹਨਾਂ ਦੀ ਇਹ ਗਿਣਤੀ ਤਾਂ ੭.੫ ਮਿਲੀਅਨ ਦੇ ਲਗ ਪਗ ਹੀ ਹੈ। ਡਾਕਟਰ ਸ਼ਾਹ ਨੇ ਇਹ ਗਿਣਤੀ ਦੇ ਘਟਣ ਦੇ ਮੁੱਖ ਕਾਰਨ (ਨਸ਼ੇ-ਅਫ਼ੀਮ, ਕੋਕੀਨ, ਮਾਰੀਜੁਆਨਾ (ਭੰਗ), ਸ਼ਰਾਬ, ਕੀੜੇ-ਮਾਰ ਦਵਾਈਆਂ ਦੀ ਵਧੇਰੇ ਵਰਤੋਂ ਅਤੇ ਮੋਬਾਈਲ ਫੋਨ) ਦਸੇ ਹਨ। ਇੱਕ ਹੋਰ ਸੂਚਨਾ ਦਿੱਤੀ ਕਿ ਆਉਣ ਵਾਲੇ ਸਮੇਂ ਅੰਦਰ ੧੫ ਪ੍ਰਤੀਸ਼ਤ ਤੋਂ ਵੱਧ ਪੰਜਾਬੀ ਲੜਕੇ ਸੰਤਾਨ ਪੈਦਾ ਕਰਨ ਤੋਂ ਅਸਮਰਥ ਹੋ ਜਾਣਗੇ।

ਅਸਲ ਵਿੱਚ ਦੇਸ਼ ਵਿਰੋਧੀ ਤਾਕਤਾਂ ਵੱਲੋਂ ਅਤੇ ਤਾਕਤਵਰ ਮੁਲਕਾਂ ਵੱਲੋਂ ਤਰੱਕੀ ਕਰ ਰਹੇ ਮੁਲਕਾਂ ਨੂੰ ਹੜੱਪਣ ਲਈ ਨਸ਼ਿਆਂ ਦਾ ਹਥਿਆਰ ਵਰਤਿਆ ਜਾ ਰਿਹਾ ਹੈ। ਪੰਜਾਬ ਵੱਲ ਨੂੰ ਨਸ਼ਿਆਂ ਦਾ ਵਹਾ ਪੂਰੇ ਜੋਰਾਂ ਤੇ ਹੈ। ਬਾਹਰੀ ਤਾਕਤਾਂ ਇਸ ਗੱਲ ਤੋਂ ਭਲੀ ਭਾਂਤ ਜਾਣੂੰ ਹਨ ਕਿ ੧੯੬੨ ਵਿੱਚ ਚੀਨ ਦੀ ਲੜਾਈ ਅਤੇ ੧੯੬੫ ਅਤੇ ੧੯੭੧

ਦੀਆਂ ਪਾਕਿਸਤਾਨ ਦੀਆਂ ਲੜਾਈਆਂ ਵਿੱਚ ਦੁਸ਼ਮਣ ਦੇ ਦੰਦ ਖੱਟੇ ਕਰਨ ਵਾਲੇ ਮੁੱਖ ਤੌਰ ਤੇ ਸਿੱਖ ਫ਼ੌਜੀ ਸਨ ਜਾਂ ਪੰਜਾਬ ਦੇ ਲੋਕ ਜਿਨ੍ਹਾਂ ਮੌਤ ਦੀ ਪ੍ਰਵਾਹ ਨਾ ਕਰਦਿਆਂ ਹਰ ਮੋਰਚੇ ਤੇ ਭਾਰਤੀ ਫ਼ੌਜਾਂ ਦਾ ਸਾਥ ਦਿੱਤਾ ਤੇ ਤਨਦੇਹੀ ਨਾਲ ਮੱਦਦ ਕੀਤੀ। ਸੋ ਬਾਹਰੀ ਤਾਕਤਾਂ ਦਾ ਮੁੱਖ ਨਿਸ਼ਾਨਾ ਹੈ ਸਿੱਖਾਂ ਨੂੰ ਕਿਵੇਂ ਨਾ ਕਿਵੇਂ ਨਿਰਬਲ ਕਰਨਾ ਜੋ ਕਿ ਇੱਕ ਮਾਰਸ਼ਲ ਕੌਮ ਹੈ। ਦੁੱਖ ਦੀ ਗੱਲ ਇਹ ਹੈ ਕਿ ਦੇਸ਼ ਅੰਦਰ ਵੀ ਬਹੁਤ ਸਾਰੀਆਂ ਤਾਕਤਾਂ ਸਿੱਖਾਂ ਨੂੰ ਅਤੇ ਪੰਜਾਬ ਨੂੰ ਖੋਰਾ ਲਗਾਉਣ ਲਈ ਜੁਟੀਆਂ ਹੋਈਆਂ ਹਨ।

## ਨਸ਼ੇ ਅਤੇ ਕੁਕਰਮ

ਇਹ ਗੱਲ ਠੀਕ ਹੈ ਕਿ ਜੁਆਨੀ ਮਸਤਾਨੀ ਹੁੰਦੀ ਹੈ। ਮਾੜੀ ਸੰਗਤ ਵਿੱਚ ਪਿਆ ਨੌਜੁਆਨ ਕਿਸੇ ਸਿਆਣੇ ਦੀ ਗੱਲ ਨਹੀਂ ਸੁਣਦਾ ਅਤੇ ਨਾ ਹੀ ਮੰਨਦਾ ਹੈ। ਇੱਕ ਜੁਆਨੀ ਦਾ ਨਸ਼ਾ, ਦੂਜਾ ਧਨ ਦਾ ਨਸ਼ਾ ਅਤੇ ਤੀਜਾ ਅਮਲ ਦਾ ਨਸ਼ਾ ਮਨੁੱਖ ਤੋਂ ਐਸੇ ਕੁਕਰਮ ਕਰਾਉਂਦਾ ਹੈ ਜਿਸ ਕਾਰਨ ਉਸ ਦਾ ਸ੍ਵੈਮਾਨ, ਅਣਖ ਅਤੇ ਜ਼ਮੀਰ ਮਿੱਟੀ ਵਿੱਚ ਮਿਲ ਜਾਂਦੀ ਹੈ। ਉਸ ਦਾ ਸਮਾਜ ਵਿੱਚ ਸ਼ਾਨ ਨਾਲ ਵਿਚਰਨਾ ਤਾਂ ਇੱਕ ਪਾਸੇ ਰਿਹਾ ਪਰਵਾਰ ਵਾਲੇ ਵੀ ਉਸ ਤੋਂ ਨਫ਼ਰਤ ਕਰਨ ਲੱਗ ਜਾਂਦੇ ਹਨ।

ਨਸ਼ਿਆਂ ਦੀ ਬਿਮਾਰੀ ਕੁਸੰਗਤ ਰਾਹੀਂ ਫੈਲਦੀ ਹੈ। ਬੁਰਿਆਂ ਦੀ ਸੰਗਤ ਨਾਲ ਬੁਰੀ ਮੱਤ ਪੈਦਾ ਹੁੰਦੀ ਹੈ। ਸਿਆਣਿਆਂ ਦਾ ਕਥਨ ਹੈ 'ਜੈਸੀ ਸੰਗਤ ਤੈਸੀ ਰੰਗਤ'। ਜਿਵੇਂ ਕਾਲੇ ਬਰਤਨ ਨੂੰ ਛੁਹਿਆਂ ਹੱਥ ਪੈਰ ਤੇ ਕੱਪੜੇ ਕਾਲੇ ਹੋ ਜਾਂਦੇ ਹਨ ਅਰਥਾਤ ਕੋਲਿਆਂ ਦੀ ਦਲਾਲੀ 'ਚ ਮੂੰਹ ਕਾਲਾ ਹੀ ਹੁੰਦਾ ਹੈ ਤਿਵੇਂ ਨਸ਼ੱਈਆਂ ਦੀ ਸੰਗਤ ਕਾਰਨ ਬੰਦਾ ਨਸ਼ੱਈ ਬਣ ਜਾਂਦਾ ਹੈ। ਅੱਜ-ਕਲ੍ਹ ਦੇ ਹਾਲਾਤਾਂ ਤੇ ਨਜ਼ਰ ਮਾਰੀਏ ਤਾਂ ਚੰਗੇ ਪੜ੍ਹੇ ਲਿਖੇ ਬੰਦੇ, ਡਾਕਟਰ, ਇੰਜਨੀਅਰ, ਜੱਜ, ਵਕੀਲ, ਅਰਥ ਤੇ ਗਣਿਤ ਸ਼ਾਸਤ੍ਰੀ, ਵੱਖ-ਵੱਖ ਮਹਿਕਮਿਆਂ ਦੇ ਅਫਸਰ, ਲੋਕ ਸੇਵਕ ਅਤੇ ਆਪਣੇ ਆਪ ਨੂੰ ਧਰਮੀ ਕਹਾਉਣ ਵਾਲੇ ਵੀ ਇਸ ਬਿਮਾਰੀ ਤੋਂ ਨਹੀਂ ਬਚ ਸਕੇ। ਨਸ਼ੱਈ ਬੰਦੇ ਅੰਦਰ ਸਭ ਤੋਂ ਮੁੱਖ ਕੁਕਰਮ ਉਸ ਦੇ ਆਚਰਨ ਵਿੱਚ ਗਿਰਾਵਟ ਦਾ ਆਉਣਾ ਹੈ। ਇੱਕਲੇ ਬੰਦੇ ਹੀ ਨਹੀਂ ਔਰਤਾਂ ਵੀ ਇਸ ਬਿਮਾਰੀ ਦਾ ਵੱਡਾ ਸ਼ਿਕਾਰ ਹੋ ਚੁੱਕੀਆਂ ਹਨ। ਅੱਜ ਦੇ ਜ਼ਮਾਨੇ ਅੰਦਰ ਪੈਸਾ ਹੀ ਮੁੱਖ ਹੈ। ਸਿਹਤ ਜਾਂ ਸਤਿਕਾਰ ਜਾਂ ਪਿਆਰ ਨਹੀਂ।

ਨਸ਼ਿਆਂ ਵਿੱਚੋਂ ਸ਼ਰਾਬ ਦਾ ਨਸ਼ਾ ਸ਼੍ਰੋਮਣੀ ਹੈ। ਭਾਈ ਵੀਰ ਸਿੰਘ ਅਨੁਸਾਰ 'ਸ਼ਰਾਬ ਖਾਨਾ ਖਰਾਬ'। ਭਾਈ ਦੇਸਾ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਦੇਸ਼ ਨੂੰ ਆਪਣੇ ਰਹਿਤਨਾਮੇ ਵਿੱਚ ਇੰਞ ਵਰਨਣ ਕੀਤਾ ਹੈ:

*ਪਰ ਨਾਰੀ ਜੁਆ ਅਸਤ (ਝੂਠ) ਚੋਰੀ ਮਦਰਾ (ਸ਼ਰਾਬ) ਜਾਨ।*
*ਪਾਂਚ ਐਬ ਏਹ ਜਗਤ ਮੋ ਤਜੈ ਸੋ ਸਿੰਘ ਸੁਜਾਨ।*

ਗੁਰੂ ਸਾਹਿਬ ਦਾ ਉਪਦੇਸ਼ ਹੈ:

*ਪਰਨਾਰੀ ਕੀ ਸੇਜ ਭੂਲ ਸੁਪਨੇ ਭੀ ਨ ਜਈਓ।*

ਕਿਉਂਕਿ ਪਰਾਈਆਂ ਇਸਤ੍ਰੀਆਂ ਨਾਲ ਭੋਗ ਕਰਨ ਨਾਲ ਏਡਜ਼ (AIDS) ਵਰਗੀਆਂ ਭਿਆਨਕ ਬਿਮਾਰੀਆਂ ਲੱਗ ਜਾਂਦੀਆਂ ਹਨ, ਜਿਨ੍ਹਾਂ ਦਾ ਇਲਾਜ ਵੀ ਕੋਈ ਨਹੀਂ। ਪਰ ਸ਼ਰਾਬ ਬੰਦੇ ਨੂੰ ਕਾਮ ਵਾਸ਼ਨਾ ਵੱਲ ਤੋਰ ਦਿੰਦੀ ਹੈ।

ਦੇਸ਼ ਅੰਦਰ ਹਰ ਸ਼ਹਿਰ ਵਿੱਚ ਸ਼ਰਾਬ ਖਾਨਿਆਂ ਦੀ ਭਰਮਾਰ ਹੈ ਜਿਨ੍ਹਾਂ ਅੰਦਰ ਨਾਚੀਆਂ ਦੇ ਨਾਚ ਚਲਦੇ ਹਨ। ਐਸੇ ਨਾਚ-ਘਰਾਂ ਜੋ ਮੁੰਬਈ ਵਿੱਚ ਚੱਲ ਰਹੇ ਹਨ ਬਾਰੇ ਸੋਨੀਆ ਫਲੇਰੀਓ ਜਿਹੜੀ ਇੱਕ ਮਸ਼ਹੂਰ ਜਰਨਲਿਸਟ ਹੈ ਨੇ ਪਿੱਛੇ ਜਹੇ ਇੱਕ ਕਿਤਾਬ (Beautiful Things Inside the Secret World of Bombay's Dance Bars) ਲਿਖੀ, ਜਿਹੜੀ ਹੁਮਰਾ ਕੁਰੈਸ਼ੀ ਨੇ ਛਾਪੀ ਹੈ ਵਿੱਚ ਬਹੁਤ ਹੀ ਹੈਰਾਨੀਜਨਕ ਗੱਲਾਂ ਦਾ ਖੁਲਾਸਾ ਕੀਤਾ ਗਿਆ ਹੈ। ਉਸ ਨੇ ਲਿਖਿਆ ਹੈ ਕਿ ਮੈਨੂੰ ਇਸ ਕੰਮ ਲਈ ਪੰਜ ਸਾਲ ਲੱਗੇ, ਇਹ ਕੰਮ ਬਹੁਤ ਕਠਿਨ ਸੀ ਕਿਉਂਕਿ ਇਹਨਾਂ ਨਾਚ-ਘਰਾਂ ਦੀ ਦੁਨੀਆਂ ਹੀ ਵੱਖਰੀ ਅਤੇ ਗੁੰਝਲਦਾਰ ਹੈ। ਪਰ ਮੈਂ ਇਹਨਾਂ ਬਾਰੇ ਜਾਣਨਾ ਚਾਹੁੰਦੀ ਸੀ। ਇਸ ਖੋਜ ਦੌਰਾਨ ਮੈਨੂੰ ਪਤਾ ਲੱਗਿਆ ਕਿ ਇਹਨਾਂ ਘਰਾਂ ਦੇ ਮਾਲਕ ਰਾਜਨੀਤਕ, ਪੁਲੀਸ ਵਾਲੇ, ਦੰਗਾ ਫ਼ਸਾਦੀ ਅਤੇ ਬਦਮਾਸ਼ ਲੋਕ ਹਨ। ਇਹਨਾਂ ਸ਼ਰਾਬ ਖਾਨਿਆਂ ਵਿੱਚ ਮੁੱਖ ਖੇਡ੍ਹ ਸ਼ਰਾਬ ਅਤੇ ਨੌਜੁਆਨ ਸੁੰਦਰ ਕੁੜੀਆਂ ਦੀ ਹੈ। ਇਹ ਕੁੜੀਆਂ (ਨਾਚੀਆਂ) ਵੀਹ ਸਾਲ ਦੀ ਉਮਰ ਤੋਂ ਥੱਲੇ ਦੀਆਂ ਹੀ ਹਨ। ਸ਼ਰਾਬੀ ਲੋਕ ਨਾਚ ਸਮੇਂ ਇਹਨਾਂ ਨਾਲ ਮਨਮਾਨੀਆਂ ਕਰਦੇ ਹਨ। ਇਹਨਾਂ ਘਰਾਂ ਦੇ ਮਾਲਕ ਨਾਚੀਆਂ ਨੂੰ ਸ਼ਰਾਬ ਪੀਣ ਦੇ ਆਦੀ ਬਣਾ ਦਿੰਦੇ ਹਨ ਤਾਂ ਕਿ ਉਹ ਗਾਹਕਾਂ ਨਾਲ ਛੇੜ-ਛਾੜ ਸਮੇਂ ਨਰਮੀ ਨਾਲ ਪੇਸ਼ ਆਉਣ। ਇਹਨਾਂ ਸ਼ਰਾਬ ਖਾਨਿਆਂ ਵਿੱਚ ਅੱਤ ਦਾ ਭੀੜ-ਭੜੱਕਾ ਰਹਿੰਦਾ ਹੈ, ਧਨ ਦੀ ਆਮਦਨ ਬਹੁਤ ਹੁੰਦੀ ਹੈ ਤੇ ਜਿਹੜਾ ਉੱਥੇ ਪਹੁੰਚ ਜਾਂਦਾ ਹੈ ਜੇਬ ਖਾਲ੍ਹੀ ਕਰਾਕੇ ਹੀ ਵਾਪਸ ਮੁੜਦਾ ਹੈ। ਇਸ ਧੰਦੇ ਅੰਦਰ ਦੇਹ ਵਾਪਾਰ ਜ਼ੋਰਾਂ ਤੇ ਹੈ ਅਤੇ ਸਭ ਕੰਮ ਰਾਜਨੀਤਿਕ ਬੰਦਿਆਂ ਦੇ ਸਹਾਰੇ ਚਲਦਾ ਹੈ। ਜਿਹੜਾ ਵੀ ਕੋਈ ਗਾਹਕ ਜਾਂ ਨਾਚੀ ਮਾਲਕਾਂ ਨਾਲ ਆਕੜ-ਫਾਕੜ ਕਰਦਾ/ਕਰਦੀ ਹੈ ਉਸ ਦਾ ਇਹ ਖੁਰਾ-ਖੋਜ ਤੱਕ ਮਿਟਾ ਦਿੰਦੇ ਹਨ। ਇੰਞ ਜਿਸ ਖੇਤ ਦੀ ਵਾੜ ਹੀ ਖੇਤ ਨੂੰ ਖਾਂਦੀ ਹੋਵੇ ਸੋਚੋ ਉਸ ਦਾ ਕੀ ਬਣ ਸਕਦਾ ਹੈ? ਉਹ ਦੇਸ਼ ਜਿੱਥੇ ਸਰਕਾਰ ਦੀ ਇਜਾਜ਼ਤ ਨਾਲ ਇਹ ਧੰਦਾ ਚਲਦਾ ਹੈ ਲੋਕਾਂ ਦਾ ਚਾਲਚਲਨ ਕੀ ਹੋ ਸਕਦਾ ਹੈ? ਚਾਲ ਚਲਨ ਦੀ ਗਿਰਾਵਟ ਸੰਬੰਧੀ ਅੰਗਰੇਜ਼ੀ ਅਖਾਣ ਹੈ:

If money is lost, nothing is lost.
If health is lost, something is lost.
If character is lost, everything is lost.

ਵੱਧ ਸ਼ਰਾਬ ਪੀਣ ਦੀ ਆਦਤ ਬੰਦੇ ਨੂੰ ਸਿਗਰਟ ਨੋਸ਼ੀ ਜਾਂ ਹੋਰ ਜਾਨ ਲੇਵਾ ਨਸ਼ੇ ਖਾਣ ਵੱਲ ਧਕੇਲ ਦਿੰਦੀ ਹੈ। ਨਸ਼ੱਈ ਬੰਦਾ ਚੋਰੀਆਂ ਕਰਦਾ ਹੈ, ਡਾਕੇ ਮਾਰਦਾ ਹੈ, ਜੂਆ ਵੀ ਖੇਡਦਾ ਹੈ ਜਿਸ ਵਿੱਚ ਧਨ ਤਾਂ ਕੀ ਕਈ ਵਾਰ ਆਪਣੀ ਪਤਨੀ ਨੂੰ ਵੀ ਜੂਏ 'ਚ ਹਾਰ ਜਾਂਦਾ ਹੈ। ਨਸ਼ਿਆਂ ਨਾਲ ਹੀ ਲੜਾਈ ਝਗੜੇ ਤੇ ਮਾਰ ਮਰਾਈਆਂ ਅਤੇ ਐਕਸੀਡੈਂਟ ਹੁੰਦੇ ਹਨ। ਨਸ਼ੇ ਇਸਤਰੀ ਨਾਲ ਤਲਾਕ ਕਰਵਾ ਦਿੰਦੇ ਹਨ ਅਤੇ ਆਤਮਘਾਤ ਦਾ ਕਾਰਨ ਬਣ ਜਾਂਦੇ ਹਨ। ਨਸ਼ਿਆਂ 'ਚ ਧੁੱਤ ਹੋਇਆ ਬੰਦਾ ਆਪਣੇ ਮਾਂ, ਪਿਉ, ਭੈਣ, ਭਰਾ, ਪਤਨੀ, ਪੁੱਤਰ, ਧੀਆਂ ਆਦਿ ਨੂੰ ਵੀ ਮਾਰਨ ਤੋਂ ਗੁਰੇਜ਼ ਨਹੀਂ ਕਰਦਾ।

ਸਤੰਬਰ ੨੦੧੦ ਦੀ ਗੱਲ ਹੈ ਕਿ ਪਟਿਆਲੇ ਸ਼ਹਿਰ ਦੇ ਇੱਕ ਲੜਕੇ ਨੇ ਨਸ਼ੇ ਦੀ ਖਾਤਰ ਮਾਤਾ ਪਿਤਾ ਤੋਂ ਪੈਸੇ ਮੰਗੇ। ਮਾਪਿਆਂ ਵੱਲੋਂ ਨਾਂਹ ਕਰਨ ਤੇ ਉਸ ਨੇ ਆਪਣੀ ਮਾਂ, ਪਿਤਾ ਤੇ ਭੈਣ ਨੂੰ ਮਾਰ ਦਿੱਤਾ। ਫਰਵਰੀ ੨੦੧੧ ਦੀ ਖ਼ਬਰ ਸੀ ਕਿ ਇੱਕ ਸੀ. ਆਰ. ਪੀ. ਐੱਫ. ਦੇ ਜੁਆਨ ਨੇ ਕਬੱਡੀ ਦੀ ਕੌਮੀ ਪੱਧਰ ਦੀ ਖਿਡਾਰਨ ਜਿਹੜੀ ਦਾਨਾਪੁਰ (ਪਟਨਾ) ਵਿਖੇ ਰੇਲਵੇ ਵਿਭਾਗ ਵਿੱਚ ਕਲਰਕ ਦੇ ਤੌਰ ਤੇ ਕੰਮ ਕਰਦੀ ਸੀ ਨੂੰ ਸ਼ਾਮੀ ਛੇ ਕੁ ਵਜੇ ਜਦੋਂ ਉਹ ਨਿੱਤ ਦਾ ਅਭਿਆਸ ਕਰ ਕੇ ਆਪਣੇ ਕਮਰੇ ਵੱਲ ਜਾ ਰਹੀ ਸੀ ਗੋਲੀਆਂ ਮਾਰ ਕੇ ਮਾਰ ਦਿੱਤਾ। ਇਹ ਜੁਆਨ ਸ਼ਰਾਬ ਦੇ ਨਸ਼ੇ ਵਿੱਚ ਧੁੱਤ ਸੀ। ਇਸ ਨੇ ਖਿਡਾਰਨ ਮਨਸਾ ਦੇਵੀ ਤੋਂ ਉਸ ਦਾ ਮੋਬਾਈਲ ਫੋਨ ਨੰਬਰ ਲੈਣ ਲਈ ਜ਼ਿੱਦ ਕੀਤੀ ਪਰ ਲੜਕੀ ਦੇ ਜੁਆਬ ਦੇਣ ਤੇ ਉਸ ਨੇ ਇਹ ਕਾਰਾ ਕਰ ਦਿੱਤਾ। ਮਨਸਾ ਦੇਵੀ ਹਿਮਾਚਲ ਦੇ ਛੋਟੇ ਜਿਹੇ ਪਿੰਡ ਝਲਵਾੜੀ (ਚਿੜਗਾਉਂ) ਜੋ ਕਿ ਰੋਹੜੂ ਵਿੱਚ ਹੈ ਇੱਕ ਗਰੀਬ ਘਰ ਦੀ ਲੜਕੀ ਸੀ। ਇਸ ਤਰ੍ਹਾਂ ਨਸ਼ਿਆਂ ਸੰਬੰਧੀ ਮਾਰ ਮਰਾਈ, ਔਰਤਾਂ ਦੇ ਬਲਾਤਕਾਰ ਆਦਿ ਬਾਰੇ ਹਰ ਰੋਜ਼ ਖ਼ਬਰਾਂ ਆਉਂਦੀਆਂ ਰਹਿੰਦੀਆਂ ਹਨ। ਨਸ਼ੇ ਬੰਦੇ ਨੂੰ ਪੱਥਰ ਦਿਲ, ਬੇਸ਼ਰਮ, ਬੇਦਰਦ, ਬੇਅਕਲਾ, ਕਸਾਈ, ਜ਼ਾਲਮ ਅਤੇ ਅਧਰਮੀ ਬਣਾ ਕੇ ਉਸ ਨੂੰ ਕੁਕਰਮੀ ਬਣਾ ਦਿੰਦੇ ਹਨ ਅਤੇ ਕੁਕਰਮ ਕਰਾਂਉਂਦੇ ਹਨ।

ਕੁਕਰਮਾਂ ਰੂਪੀ ਸੋਚ ਕਾਰਨ ਘਰ ਵਿੱਚ ਅਮਲੀ ਦੀ ਹਾਲਤ ਕੁੱਤੇ ਨਾਲੋਂ ਵੀ ਭੈੜੀ ਹੁੰਦੀ ਹੈ। ਜੇਕਰ ਘਰ ਦਾ ਕੁੱਤਾ ਗੁਆਚ ਜਾਵੇ ਤਾਂ ਪਰਵਾਰ ਦੇ ਜੀਅ ਨਿਰਾਸ਼ ਹੋ ਜਾਂਦੇ ਹਨ ਕਿ ਸਾਡਾ ਕੁੱਤਾ ਗੁਆਚ ਗਿਆ ਹੈ। ਉਸ ਨੂੰ ਭਾਲਦੇ ਫਿਰਦੇ ਹਨ। ਪਰ ਜੇਕਰ ਅਮਲੀ ਘਰੋਂ ਕਿਤੇ ਚਲਿਆ ਜਾਵੇ ਤਾਂ ਸੁੱਖ ਮਹਿਸੂਸ ਕਰਦੇ ਹਨ। ਇਹ ਵੀ ਕਹਿੰਦੇ ਹਨ ਕਿ ਚੰਗਾ ਹੋਇਆ ਖਹਿੜਾ ਛੁੱਟਿਆ ਤੇ ਭਾਲਣ ਵੀ ਨਹੀਂ ਜਾਂਦੇ।

## ਨਸ਼ਿਆਂ ਦਾ ਮਨੁੱਖੀ ਸਰੀਰ ਤੇ ਅਸਰ

ਮਨੁੱਖੀ ਸਰੀਰ ਵਡਮੁੱਲਾ ਹੀ ਨਹੀਂ ਬੜਾ ਅਮੋਲਕ ਹੈ। ਇਹ ਸਰੀਰ ਹੱਡ, ਮਾਸ, ਲਹੂ ਤੇ ਪਾਣੀ ਦਾ ਬਣਿਆ ਹੋਇਆ ਹੈ ਅਤੇ ਹਵਾ ਤੇ ਅੰਨ-ਪਾਣੀ ਦੇ ਸਹਾਰੇ ਚੱਲ ਰਹੀ

ਇੱਕ ਮਸ਼ੀਨ ਦੀ ਨਿਆਂਈ ਹੈ। ਇਸ ਦਾ ਹਰ ਇੱਕ ਅੰਗ ਬਹੁਤ ਹੀ ਨਰਮ, ਨਾਜ਼ਕ ਤੇ ਭਾਵਕ ਹੈ। ਕੁਦਰਤ ਨੇ ਜਿਸ ਅਲੌਕਿਕ ਢੰਗ ਨਾਲ ਇਹ ਸਰੀਰ ਬਣਾਇਆ ਹੈ ਉਸ ਤਰ੍ਹਾਂ ਦਾ ਅਜੇ ਤੱਕ ਕੋਈ ਡਾਕਟਰ ਜਾਂ ਵਿਗਿਆਨੀ ਨਹੀਂ ਬਣਾ ਸਕਿਆ। ਹਰ ਇੱਕ ਅੰਗ ਦੀ ਬਨਾਵਟ ਇਤਨੀ ਗੁੰਝਲਦਾਰ ਹੈ ਕਿ ਡਾਕਟਰੀ ਵਿਗਿਆਨ ਨੇ ਖੋਜ ਦੇ ਆਧਾਰ ਤੇ ਇੱਕਲੇ ਇੱਕਲੇ ਅੰਗ ਤੇ ਕਿਤਾਬਾਂ ਲਿਖੀਆਂ ਪਈਆਂ ਹਨ। ਜਿਹੜੀ ਚੀਜ਼ ਗੁੰਝਲਦਾਰ ਹੋਵੇ ਉਸ ਵਿੱਚ ਆਈ ਖਰਾਬੀ ਨੂੰ ਵੀ ਠੀਕ ਕਰਨਾ ਬਹੁਤ ਔਖਾ ਹੁੰਦਾ ਹੈ। ਸਿਹਤਮੰਦ ਰਹਿਣ ਲਈ ਹਮੇਸ਼ਾ ਸਾਫ਼-ਸੁਥਰਾ, ਸਵੱਛ, ਸਤੁੰਲਤ, ਸਾਦਾ ਅਤੇ ਨਾ ਹਾਨੀ ਕਰਨ ਵਾਲਾ ਭੋਜਨ ਹੀ ਖਾਣਾ ਪੀਣਾ ਚਾਹੀਦਾ ਹੈ। ਜੇਕਰ ਸਿਹਤ ਹੈ ਤਾਂ ਜੀਵਨ ਹੈ, ਸਿਹਤ ਨਹੀਂ ਤਾਂ ਜੀਵਨ ਵੀ ਨਰਕ ਬਣ ਜਾਂਦਾ ਹੈ। ਸਿਆਣਿਆਂ ਦਾ ਕਥਨ ਹੈ, 'ਤੰਦਰੁਸਤੀ ਵੱਡੀ ਨਿਆਮਤ ਹੈ'। ਜਿਵੇਂ ਦਵਾਈ ਨਾਲੋਂ ਪਰਹੇਜ਼ ਜਰੂਰੀ ਹੁੰਦਾ ਹੈ ਤਿਵੇਂ ਨੂਰੀ ਜੀਵਨ ਲਈ ਨਸ਼ਿਆਂ ਤੋਂ ਦੂਰੀ ਜ਼ਰੂਰੀ ਹੈ। ਨਸ਼ੇ ਮਨੁੱਖਤਾ ਦੇ ਵੱਡੇ ਦੁਸ਼ਮਣ ਹਨ ਕਿਉਂਕਿ ਇਹ ਸਰੀਰ ਲਈ ਮਾਨੋ ਜ਼ਹਿਰ ਹਨ।

ਨਸ਼ਿਆਂ ਦੀ ਰਾਣੀ ਸ਼ਰਾਬ ਹੈ। ਸ਼ਰਾਬ, ਸਰ ਅਤੇ ਆਬ ਦੇ ਜੋੜ ਤੋਂ ਬਣਿਆ ਹੈ। ਜਿਸ ਦਾ ਅਰਥ ਹੈ ਸ਼ਰਾਰਤ, ਬੁਰਾਈ ਜਾਂ ਬਦੀ ਵਾਲਾ ਪਾਣੀ। ਇਸ ਨੂੰ ਮਦੁ ਜਾਂ ਮਾਦਕ ਵੀ ਕਹਿੰਦੇ ਹਨ। ਬਰਤਾਨੀਆਂ ਦੇ ਮਾਹਰਾਂ ਨੇ ੨੦੧੦ ਵਿੱਚ ਖੋਜ ਦੇ ਆਧਾਰ ਤੇ ਇੱਕ ਕਿਤਾਬਚੇ ਲੈਨਸੈਟ (Lancet) ਵਿੱਚ ਅੰਕਤ ਕੀਤਾ ਹੈ ਕਿ ਸ਼ਰਾਬ ਸਭ ਨਸ਼ਿਆਂ ਨਾਲੋਂ ਜ਼ਹਿਰੀਲੀ ਚੀਜ਼ ਹੈ। ਉਨ੍ਹਾਂ ਦੀ ਖੋਜ ਦਰਸਾਉਂਦੀ ਹੈ ਕਿ ਕੋਕੀਨ, ਹੀਰੋਇਨ, ਐਕਸਟਾਸੀ ਅਤੇ ਮਾਰੀਜੁਆਨਾ ਕ੍ਰਮਵਾਰ ਸ਼ਰਾਬ ਤੋਂ ਘੱਟ ਜ਼ਹਿਰੀਲੀਆਂ ਹਨ। ਸ਼ਰਾਬ ਦੇ ਵੱਧ ਸੇਵਨ ਨਾਲ ਸਰੀਰ ਦੇ ਹਰੇਕ ਅੰਗ ਤੇ ਬੁਰਾ ਅਸਰ ਹੁੰਦਾ ਹੈ। ਇਹ ਪੀਣ ਤੋਂ ੧੫-੨੦ ਮਿੰਟਾਂ ਵਿੱਚ ਸਾਰੇ ਸਰੀਰ ਵਿੱਚ ਸਮਾ ਜਾਂਦੀ ਹੈ। ਇਹ ਸਰੀਰ ਦੇ ਹਰ ਤੰਤੂ ਅਤੇ ਪੱਠੇ ਵਿੱਚ ਪਹੁੰਚਣ ਕਾਰਨ ਖੂਨ ਦਾ ਦੌਰਾ ਘਟਾ ਦਿੰਦੀ ਹੈ, ਪੱਠਿਆਂ ਨੂੰ ਪੂਰੀ ਆਕਸੀਜਨ ਨਹੀਂ ਮਿਲਦੀ ਜਿਸ ਨਾਲ ਲਾਲ ਸੈੱਲ (Red blood cells) ਘਟ ਜਾਂਦੇ ਹਨ ਅਤੇ ਸ਼ੂਗਰ (Diabetes) ਹੋਣ ਦਾ ਖਤਰਾ ਬਣ ਜਾਂਦਾ ਹੈ। ਇਹ ਜਿਗਰ ਵਿੱਚ ਸੋਜ਼ ਪੈਦਾ ਕਰ ਦਿੰਦੀ ਹੈ। ਸ਼ਰਾਬ ਤੇਜ਼ਾਬੀ ਮਾਦਾ ਹੋਣ ਕਰ ਕੇ ਫੇਫੜੇ, ਮਸਾਨੇ, ਗੁਰਦੇ ਅਤੇ ਕਾਮ ਗਿਲਟੀਆਂ ਤੇ ਬੁਰੀ ਤਰ੍ਹਾਂ ਪ੍ਰਭਾਵ ਪਾਉਂਦੀ ਹੈ ਜਿਸ ਨਾਲ ਦਿਲ ਦੀਆਂ ਬਿਮਾਰੀਆਂ ਉਤਪੰਨ ਹੁੰਦੀਆਂ ਹਨ। ਜਿਗਰ ਦੀ ਸੋਜ ਪੀਲੀਏ (Jaundice) ਦਾ ਰੋਗ ਲਾ ਦਿੰਦੀ ਹੈ ਕਿਉਂਕਿ ਇਹ ਪਾਚਨ-ਕਿਰਿਆ ਘਟਾਉਂਦੀ ਹੈ।

ਸ਼ਰਾਬ ਪੀਣ ਨਾਲ ਦਿਮਾਗ ਅਤੇ ਉਸ ਤੱਕ ਪਹੁੰਚਣ ਵਾਲੀਆਂ ਵਾਲ ਤੋਂ ਵੀ ਬਾਰੀਕ ਨਸਾਂ (Nervous System) ਦੇ ਕਈ ਮਿਲੀਅਨ ਸੈੱਲ ਬੇਹੋਸ਼ ਹੋ ਜਾਂਦੇ ਹਨ ਜਿਸ ਦੇ ਨਾਲ ਬੰਦਾ ਬੇਚੈਨੀ ਮਹਿਸੂਸ ਕਰਦਾ ਹੈ। ਬੇਹੋਸ਼ ਹੋਏ ਸੈੱਲਾਂ ਵਿੱਚੋਂ ਬਹੁਤੇ ਮਰ ਜਾਂਦੇ ਹਨ। ਜਿਤਨੇ ਸੈੱਲ ਮਰਦੇ ਹਨ ਉਤਨੇ ਨਵੇਂ ਨਹੀਂ ਪੈਦਾ ਹੁੰਦੇ ਜਿਸ ਕਾਰਨ

ਯਾਦਦਾਸ਼ਤ ਕਮਜ਼ੋਰ ਹੋ ਜਾਂਦੀ ਹੈ। ਖੋਜ ਰਾਹੀਂ ਇਹ ਗੱਲ ਸਾਮ੍ਹਣੇ ਆਈ ਹੈ ਕਿ ਜਦੋਂ ਬਲੱਡ ਅਲਕੋਹਲ ਕੰਸਟਰੇਸ਼ਨ (Blood Alcohal Concentration –BAC) 0.0੯ ਤੋਂ 0.੧੫ ਤੇ ਪਹੁੰਚ ਜਾਂਦੀ ਹੈ ਤਾਂ ਸ਼ਰਾਬੀ ਸਰੀਰ ਦੀਆਂ ਕ੍ਰਿਆਵਾਂ ਪੂਰੀ ਤਰ੍ਹਾਂ ਕੰਮ ਨਹੀਂ ਕਰਦੀਆਂ। ਪਰ BAC ਲੈਵਲ ਵੱਖ ਵੱਖ ਦੇਸ਼ਾਂ ਅਤੇ ਬੰਦਿਆਂ ਦਾ ਥੋੜ੍ਹਾ ਬਹੁਤ ਵੱਖ ਹੋ ਸਕਦਾ ਹੈ।

ਲੈਸਲੀ ਕਿੰਗ ਜਿਹੜਾ ਯੋਰਪ ਦੇ ਨਸ਼ਿਆਂ ਦੇ ਜਾਣਕਾਰੀ ਕੇਂਦਰ (European Monitoring Centre for Drugs) ਦਾ ਸਲਾਹਕਾਰ ਹੈ ਦਾ ਕਹਿਣਾ ਕਿ ਸ਼ਰਾਬ ਸਾਡੇ ਵਿਰਸੇ ਵਿੱਚ ਇਤਨਾ ਘੁਲ-ਮਿਲ ਗਈ ਹੈ ਕਿ ਇਸ ਤੋਂ ਖਹਿੜਾ ਛਡਾਉਣਾ ਬਹੁਤ ਮੁਸ਼ਕਲ ਲਗਦਾ ਹੈ। ਇਸ ਦੀ ਮਨਾਹੀ ਬਾਰੇ ਸੋਚਣਾ ਬਹੁਤ ਕਠਿਨ ਗੱਲ ਹੈ। ਹਰ ਮੁਲਕ ਅਤੇ ਉਸ ਦੇ ਪ੍ਰਾਂਤ ਦੀਆਂ ਸਰਕਾਰਾਂ ਨੂੰ ਸ਼ਰਾਬ ਤੋਂ ਬਹੁਤ ਆਮਦਨ ਹੋ ਰਹੀ ਹੈ। ਇਸ ਨੂੰ ਬੰਦ ਕਰਨ ਦੇ ਨਾਲ ਸਰਕਾਰੀ ਬੱਜਟ ਬੁਰੀ ਤਰ੍ਹਾਂ ਹਿਲ ਜਾਣਗੇ ਅਤੇ ਇਸ ਤੇ ਰੋਕ ਲਾਉਣ ਵਾਲੇ ਦਾ ਭਾਰੀ ਵਿਰੋਧ ਹੋਵੇਗਾ।

ਮਿਸਾਲ ਵਜੋਂ ਹਰਿਆਣਾ ਦੇ ਚੀਫ ਮਨਿਸਟਰ ਸ੍ਰੀ ਬੰਸੀ ਲਾਲ ਨੇ ਪ੍ਰਾਂਤ ਅੰਦਰ ਸ਼ਰਾਬ ਦੇ ਸਭ ਠੇਕੇ ਬੰਦ ਕਰਵਾ ਦਿੱਤੇ ਸਨ। ਨਤੀਜਾ ਕੀ ਹੋਇਆ ਹਰਿਆਣੇ ਦੇ ਪਿਆਕ ਨਾਲ ਲਗਦੇ ਪ੍ਰਾਂਤਾਂ ਪੰਜਾਬ, ਯੂ. ਪੀ , ਰਾਜਿਸਥਾਨ ਆਦਿ ਦੇ ਬਾਰਡਰ ਤੇ ਆ ਕੇ ਸ਼ਰਾਬ ਪੀਂਦੇ ਸਨ। ਰਾਤਾਂ ਵੀ ਕਈ ਵਾਰ ਉਥੇ ਹੀ ਕੱਟਦੇ ਸਨ ਤੇ ਨਸ਼ਾ ਉਤਰਨ ਤੇ ਹੀ ਘਰਾਂ ਨੂੰ ਪਰਤਦੇ ਸਨ। ਜਦੋਂ ਚੋਣਾਂ ਹੋਈਆਂ ਤਾਂ ਬੰਸੀ ਲਾਲ ਦਾ ਧੜਾ ਬੁਰੀ ਤਰ੍ਹਾਂ ਹਾਰ ਗਿਆ ਅਰਥਾਤ ਸ਼ਰਾਬ ਸਰਕਾਰਾਂ ਬਣਾਉਣ ਤੇ ਗਿਰਾਉਣ ਲਈ ਇੱਕ ਵੱਡਾ ਸਾਧਨ ਹੈ।

ਸ਼ਰਾਬ ਬਹੁਤਾਤ ਵਿੱਚ ਹੋ ਰਹੀਆਂ ਵਿਆਹ-ਸ਼ਾਦੀਆਂ, ਮੰਗਣੇ ਆਦਿ ਪਾਰਟੀਆਂ ਦਾ ਸ਼ਿੰਗਾਰ ਬਣ ਚੁੱਕੀ ਹੈ। ਸ਼ਰਾਬ ਤੋਂ ਬਿਨਾਂ ਪਾਰਟੀ ਅਧੂਰੀ ਮੰਨੀ ਜਾਂਦੀ ਹੈ ਅਤੇ ਪਾਰਟੀ 'ਚ ਆਉਣ ਵਾਲੇ ਇਹ ਕਹਿੰਦੇ ਹਨ ਕਿ ਸੇਵਾ ਤਾਂ ਕੁੱਝ ਨਹੀਂ ਕੀਤੀ। ਜਿਉਂਦੇ ਜੀਅ ਤਾਂ ਬੰਦੇ ਸ਼ਰਾਬ ਪੀਂਦੇ ਦੇਖਦੇ ਹੀ ਹਾਂ ਪਰ ਕਈ ਫਿਰਕਿਆਂ ਵਿੱਚ ਇਹ ਰਿਵਾਜ ਹੈ ਕਿ ਮਰੇ ਪਏ ਬੰਦੇ ਦੇ ਅੰਦਰ ਕੁੱਝ ਨਹੀਂ ਲੰਘਦਾ ਪਰ ਫਿਰ ਵੀ ਅਜਿਹੀ ਪ੍ਰਕ੍ਰਿਆ ਕਰਦੇ ਹਨ। ਕਈ ਭਰਮਾਂ 'ਚ ਪਏ ਹੋਏ ਬੰਦੇ ਦਾ ਸਸਕਾਰ ਕਰਨ ਉਪਰੰਤ ਉਸ ਦੇ ਅੰਗੀਠੇ ਕੋਲ ਸ਼ਰਾਬ ਦੀ ਬੋਤਲ ਤੇ ਗਲਾਸ ਵੀ ਰੱਖ ਦਿੰਦੇ ਹਨ।

ਪੁਰਾਤਨ ਨਸ਼ੇ ਅਫ਼ੀਮ, ਡੋਡੇ ਵਗੈਰਾ ਸਰੀਰ ਲਈ ਇਤਨੇ ਖਤਰਨਾਕ ਨਹੀਂ ਸਨ ਜਿਤਨੇ ਕਿ ਹੁਣ ਵਾਲੇ। ਮੌਜੂਦਾ ਨਸ਼ਿਆਂ ਵਿੱਚ ਹੀਰੋਇਨ, ਕੋਕੀਨ ਆਦਿ ਦਾ ਅਸਰ ਤੇਜ਼ੀ ਨਾਲ ਹੁੰਦਾ ਹੈ। ਇਹ ਦਵਾਈਆਂ ਕੱਢੀਆਂ ਤਾਂ ਗਈਆਂ ਸਨ ਰੋਗੀਆਂ ਦੇ ਸਰੀਰਕ ਦਰਦ ਨੂੰ ਰੋਕਣ ਲਈ ਪਰ ਨਸ਼ੇ ਦੇ ਵਪਾਰੀਆਂ ਨੇ ਇਹਨਾਂ ਨੂੰ ਵਪਾਰ ਬਣਾ

ਲਿਆ। ਹੀਰੋਇਨ, ਕੋਕੀਨ ਆਦਿ ਖਾਣ ਉਪਰੰਤ ਸਕਿੰਟਾਂ ਪਿੱਛੋਂ ਹੀ ਖੁਸ਼ੀ ਦੇ ਹੁਲਾਰੇ ਤੇ ਅਦਭੁੱਤ ਨਜ਼ਾਰੇ ਦੇਣ ਲਗ ਜਾਂਦੀਆਂ ਹਨ ਅਤੇ ਸਰੀਰਕ ਦਰਦ ਨੂੰ ਖ਼ਤਮ ਕਰ ਦਿੰਦੀਆਂ ਹਨ। ਪਰ ਜਿਤਨੀ ਜਲਦੀ ਇਹਨਾਂ ਦਾ ਨਸ਼ਾ ਚੜ੍ਹਦਾ ਹੈ ਉਤਨੀ ਜਲਦੀ ਉੱਤਰ ਜਾਂਦਾ ਹੈ। ਨਸ਼ਾ ਉਤਰਨ ਤੇ ਨਸ਼ੱਈ ਦਾ ਮੂੰਹ ਸੁੱਕਣ ਲਗਦਾ ਹੈ। ਦਿਲ ਕੱਚਾ ਹੁੰਦਾ ਹੈ, ਘੁਮੇਰ ਆਉਂਦੀ ਹੈ ਅਤੇ ਫਿਰ ਸਿਰ ਸੁੱਟ ਕੇ ਬੈਠ ਜਾਂਦਾ ਹੈ। ਹਾਲਤ ਮਾਨੋ ਇਸ ਤਰ੍ਹਾਂ ਹੋ ਜਾਂਦੀ ਹੈ ਜਿਵੇਂ ਧਰਤੀ ਨੂੰ ਮੱਥਾ ਟੇਕਦਾ ਹੋਵੇ। ਵੱਧ ਮਾਤਰਾ ਵਿੱਚ ਖਾਣ ਨਾਲ ਸਾਹ ਬਹੁਤ ਤੇਜ਼ੀ ਨਾਲ ਆਉਂਦਾ ਹੈ। ਬੰਦਾ ਬੇਹੋਸ਼ੀ 'ਚ ਜਾ ਕੇ ਮਰ ਵੀ ਸਕਦਾ ਹੈ। ਲਗਾਤਾਰ ਖਾਣ ਵਾਲਿਆਂ ਨੂੰ ਹੈਪਟਾਈਟਸ ਬੀ, ਸੀ, ਨਮੂਨੀਆ, ਖ਼ੂਨ ਦਾ ਜ਼ਹਿਰੀਲਾਪਣ ਆਦਿ ਬਿਮਾਰੀਆਂ ਲੱਗ ਸਕਦੀਆਂ ਹਨ। ਇਹਨਾਂ ਦਾ ਨਸ਼ਾ ਛੱਡਣਾ ਵੀ ਬਹੁਤ ਔਖਾ ਹੈ। ਨਸ਼ਾ ਛੱਡਣ ਸਮੇਂ ਬੇਚੈਨੀ, ਉਬਾਸੀਆਂ, ਹੱਡੀਆਂ 'ਚ ਦਰਦ, ਪਸੀਨਾ, ਉਲਟੀਆਂ ਅਤੇ ਨੱਕ ਦਾ ਵਗਣਾ ਸ਼ੁਰੂ ਹੋ ਜਾਂਦਾ ਹੈ। ਤਿੰਨ ਚਾਰ ਦਿਨ ਦੀ ਅਜਿਹੀ ਹਾਲਤ ਪਿੱਛੋਂ ਉਦਾਸੀ, ਨੀਂਦ, ਕਮਜ਼ੋਰੀ ਤੇ ਸਰੀਰਕ ਤਣਾਅ ਸ਼ੁਰੂ ਹੋ ਜਾਂਦਾ ਹੈ ਜਿਹੜਾ ਕੁੱਝ ਹਫਤੇ ਜਾਂ ਮਹੀਨੇ ਰਹਿ ਸਕਦਾ ਹੈ।ਅਜਿਹੀ ਹਾਲਤ ਦੇਖ ਕੇ ਨਸ਼ਾ ਛੱਡਣ ਵਾਲਾ ਦਾਅ ਤਕਾ ਕੇ ਫਿਰ ਨਸ਼ੇ ਨੂੰ ਮੂੰਹ ਮਾਰਨ ਦਾ ਯਤਨ ਕਰਦਾ ਹੈ।

ਤੰਬਾਕੂ ਦਾ ਨਸ਼ਾ (ਸਿਗਰਟ ਨੋਸ਼ੀ, ਗੁਟਖਾ ਆਦਿ) ਵੀ ਮਨੁੱਖ ਦਾ ਵੱਡਾ ਦੁਸ਼ਮਣ ਹੈ। ਤੰਬਾਕੂ ਵਿੱਚ ੨੧ ਪ੍ਰਕਾਰ ਦੇ ਜ਼ਹਿਰ ਹੁੰਦੇ ਹਨ ਤੇ ਇਹਨਾਂ ਵਿੱਚੋਂ ਨਿਕੋਟੀਨ ਸਭ ਤੋਂ ਵੱਧ ਹਾਨੀਕਾਰਕ ਹੁੰਦਾ ਹੈ। ਨਿਕੋਟੀਨ ਦੀ ਇੱਕ ਬੂੰਦ ਛੇ ਬਿੱਲੀਆਂ ਜਾਂ ਦੋ ਕੁੱਤਿਆਂ ਨੂੰ ਤੁਰੰਤ ਮਾਰ ਸਕਦੀ ਹੈ। ਇਸ ਦੀਆਂ ਅੱਠ ਬੂੰਦਾਂ ਘੋੜੇ ਵਰਗੇ ਤਾਕਤਵਰ ਜਾਨਵਰ ਨੂੰ ਮਾਰ ਮਕਾਉਂਦੀਆਂ ਹਨ। ਸੋਚਣ ਸਮਝਣ ਵਾਲੀ ਗੱਲ ਹੈ ਕਿ ਮਨੁੱਖ ਦੇ ਸਰੀਰ ਲਈ ਇਹ ਕਿਤਨਾ ਘਾਤਕ ਹੋ ਸਕਦਾ ਹੈ। ਸਿਹਤ ਵਿਗਿਆਨੀਆਂ ਅਨੁਸਾਰ ਤੰਬਾਕੂ ਨੋਸ਼ੀ ਹੌਲੀ ਹੌਲੀ ਸਰੀਰ ਅੰਦਰ ਜ਼ਹਿਰ ਦਾ ਰੂਪ ਧਾਰਨ ਕਰ ਜਾਂਦੀ ਹੈ। ਸਿਗਰਟ ਦਾ ਧੂੰਆਂ ਦੰਦਾਂ, ਸਾਹ ਨਾਲੀ, ਫੇਫੜਿਆਂ ਨੂੰ ਨੁਕਸਾਨ ਪਹੁੰਚਾਉਂਦਾ ਹੈ। ਇਸ ਨਾਲ ਤਪਦਿਕ, ਕੈਂਸਰ, ਦਮਾ ਆਦਿ ਰੋਗ ਲੱਗ ਜਾਂਦੇ ਹਨ। ਇਹ ਸਰੀਰ ਦੇ ਵਿਕਾਸ ਤੇ ਬਹੁਤ ਬੁਰਾ ਅਸਰ ਪਾਉਂਦਾ ਹੈ। ਇੱਕ ਅੰਦਾਜ਼ੇ ਮੁਤਾਬਕ ਦੁਨੀਆਂ ਅੰਦਰ ੩0 ਲੱਖ ਕ੍ਰੋੜ ਰੁਪਏ ਦਾ ਤੰਬਾਕੂ ਹਰ ਸਾਲ ਵਰਤਿਆ ਜਾਂਦਾ ਹੈ। ਇੱਕਲੇ ਭਾਰਤ ਵਿੱਚ ੩੯ ਹਜਾਰ ਕ੍ਰੋੜ ਦਾ ਤੰਬਾਕੂ ਹਰ ਸਾਲ ਵਿਕਦਾ ਹੈ। ਇਸਤਰੀਆਂ ਵੀ ਸਿਗਰਟ ਨੋਸ਼ੀ ਦੀ ਬੀਮਾਰੀ ਤੋਂ ਬਚ ਨਹੀਂ ਸਕੀਆਂ। ਯੂਰਪ ਵਿੱਚ ਤਾਂ ੭0 ਪ੍ਰਤੀਸ਼ਤ ਤੋਂ ਵੱਧ ਇਸਤਰੀਆਂ ਸਿਗਰਟ ਪੀਂਦੀਆਂ ਹਨ। ਭਾਰਤ ਵਿੱਚ ਵੀ ੨0 ਪ੍ਰਤੀਸ਼ਤ ਤੋਂ ਵੱਧ ਇਸਤਰੀਆਂ ਇਹ ਨਸ਼ਾ ਕਰਦੀਆਂ ਹਨ। ਪੰਜਾਬ ਵਿੱਚ ਤਾਂ ਇਸਤਰੀਆਂ ਅੰਦਰ ਇਹ ਵਿਕਾਰ ਨਹੀਂ ਸੀ। ਪਰ ਹੁਣ ਹੋਸਟਲਾਂ ਆਦਿ ਦੇ ਵਿੱਚ ਰਹਿਣ ਵਾਲੀਆਂ ਕਾਲਜਾਂ ਦੀਆਂ ਕੁੜੀਆਂ ਨੇ ਮਾਪਿਆਂ ਤੋਂ ਚੋਰੀ ਸਿਗਰਟ ਨੋਸ਼ੀ ਸ਼ੁਰੂ ਕਰ ਦਿੱਤੀ ਹੈ। ਇਹ ਵਿਕਾਰ ਦੇਖੋ-ਦੇਖੀ ਅਤੇ ਆਲੇ-ਦੁਆਲੇ ਦੇ ਹਾਲਤਾਂ, ਬਾਹਰਲੇ ਸੂਬਿਆਂ ਜਾਂ ਵਿਦੇਸ਼ਾਂ ਤੋਂ ਆਈਆਂ ਕੁੜੀਆਂ ਤੋਂ ਲੱਗ ਰਿਹਾ ਹੈ।

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਤੰਬਾਕੂ ਨੂੰ ਜਗਤ ਜੂਠ ਆਖਿਆ। ਜੰਜੀਆ ਨਾਮ ਦਾ ਵਿਅੱਕਤੀ ਜਿਹੜਾ ਉਸ ਸਮੇਂ ਧਰਮ ਜੁਗਤ ਕਰ ਕੇ ਬਹੁਤ ਮਸ਼ਹੂਰ ਸੀ ਅਤੇ ਇਸ ਜੁਗਤ ਕਾਰਨ ਉਸ ਦੇ ਮਨ ਵਿੱਚ ਬੜਾ ਹੰਕਾਰ ਸੀ। ਇਹ ਤੰਬਾਕੂ ਦਾ ਸੇਵਨ ਕਰਦਾ ਸੀ। ਇੱਕ ਵਾਰ ਇਹ ਕੀਰਤਪੁਰ ਸਾਹਿਬ ਸਤਿਗੁਰਾਂ ਦੇ ਦਰਬਾਰ ਵਿੱਚ ਆਇਆ। ਸਤਿਗੁਰਾਂ ਨੇ ਉਪਦੇਸ਼ ਦਿੱਤਾ ਅਤੇ ਕਿਹਾ, ਜੰਜੀਆ ਜੀ! ਜਿਤਨਾ ਚਿਰ ਤੁਸੀਂ ਤੰਬਾਕੂ ਨਹੀਂ ਤਿਆਗਦੇ ਉਤਨਾ ਚਿਰ ਆਤਮਿਕ ਸ਼ਾਂਤੀ ਨਹੀਂ ਮਿਲ ਸਕਦੀ"। ਗੁਰ ਉਪਦੇਸ਼ ਸਦਕਾ ਇਸ ਨੇ ਤੰਬਾਕੂ ਦਾ ਸੇਵਨ ਛੱਡ ਦਿੱਤਾ।

ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਆਪਣੇ ਗ੍ਰੰਥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਲਿਖਿਆ ਹੈ ਕਿ ਭੰਗ ਜਿੱਥੇ ਇੱਕ ਕੁੱਲ ਦਾ ਨਾਸ ਕਰਦੀ ਹੈ ਉੱਥੇ ਸ਼ਰਾਬ ਸੱਤ,ਤੰਬਾਕੂ ਸੌ ਅਤੇ ਨਿੰਦਿਆ ਅਨੇਕਾਂ ਕੁਲਾਂ ਦਾ ਨਾਸ਼ ਕਰ ਦਿੰਦੀ ਹੈ:

*ਮਦਰਾ ਦਹਿਤੀ ਸਾਤ ਕੁਲ, ਭੰਗ ਦਹੇ ਤਨ ਏਕ।*
*ਸੌ ਕੁਲ ਦਹਿਤਾ ਜਗਤ ਜੁਠ, ਨਿੰਦਿਆ ਦਹੇ ਅਨੇਕ।*

ਭਾਈ ਦੇਸਾ ਸਿੰਘ ਜੀ ਦੇ ਰਹਿਤਨਾਮੇ ਅੰਦਰ ਵੀ ਦਰਜ਼ ਹੈ ਕਿ ਇਹ ਨਸ਼ੇ ਬੰਦੇ ਨੂੰ ਮਿੱਟੀ ਵਿੱਚ ਮਿਲਾ ਦਿੰਦੇ ਹਾਂ।

*ਕੁੱਠਾ, ਹੁਕਾ, ਚਰਸ, ਤਮਾਕੂ। ਗਾਂਜਾ ਟੋਪੀ, ਤਾੜੀ ਖਾਕੂ॥੩੦॥*

ਇਤਿਹਾਸਕ ਤੱਥ ਹਨ ਕਿ ਨਾਭੇ ਦੇ ਰਾਜੇ ਦਾ ਲੜਕਾ ਸਿਗਰਟਾਂ ਪੀਣ ਲੱਗ ਗਿਆ। ਰਾਜਾ, ਸੰਤ ਅਤਰ ਸਿੰਘ ਜੀ ਨੂੰ ਮਿਲਿਆ ਤੇ ਆਪਣੇ ਲੜਕੇ ਦੀ ਇਸ ਬੁਰਿਆਈ ਬਾਰੇ ਜ਼ਿਕਰ ਕੀਤਾ। ਅਰਜ਼ ਕੀਤੀ ਸੰਤਾਂ ਕੋਲ , "ਸੰਤ ਜੀ! ਕ੍ਰਿਪਾ ਕਰੋ ਲੜਕਾ ਇਸ ਕੁਰਹਿਤ ਨੂੰ ਤਿਆਗ ਦੇਵੇ"। ਸੰਤਾਂ ਨੇ ਆਖਿਆ, "ਰਾਜਾ ਸਾਹਿਬ! ਸਿੱਖਾਂ ਦੇ ਘਰ ਜਨਮ ਲੈ ਕੇ ਇਹ ਸਿਗਰਟ ਨੋਸ਼ੀ ਦੀ ਆਦਤ ਮੁੰਡੇ ਨੂੰ ਕਿਵੇਂ ਲੱਗ ਗਈ? ਜੁਆਬ ਵਿੱਚ ਰਾਜੇ ਨੇ ਕਿਹਾ ਕਿ ਨਾ ਤਾਂ ਘਰ ਵਿੱਚ ਹੀ ਅਤੇ ਨਾ ਹੀ ਰਿਸ਼ਤੇਦਾਰੀ ਵਿੱਚ ਕਿਸੇ ਨੂੰ ਇਹ ਜ਼ਹਿਮਤ ਲੱਗੀ ਹੋਈ ਹੈ, ਪਤਾ ਨਹੀਂ ਕੀ ਕਾਰਨ ਬਣ ਗਿਆ? ਸੰਤਾਂ ਨੇ ਕਿਹਾ, "ਕੋਈ ਨਾ, ਗੁਰੂ ਕੋਲ ਅਰਦਾਸ ਕਰੋ ਗੁਰੂ ਭਲੀ ਕਰੇਗਾ ਤੇ ਇਸ ਕੁਕਰਮ ਤੋਂ ਹਟਾ ਦੇਵੇਗਾ"। ਕੁੱਝ ਸਮੇਂ ਪਿੱਛੋਂ ਸੰਤ ਆਪ ਹੀ ਰਾਜੇ ਕੋਲ ਚਲੇ ਗਏ। ਗੱਲ ਬਾਤ ਦੌਰਾਨ ਸੰਤਾਂ ਨੇ ਆਖਿਆ, "ਰਾਜਨ! ਜਦੋਂ ਲੜਕੇ ਨੇ ਜਨਮ ਲੈਣਾ ਸੀ ਤਾਂ ਜਿਆਦਾਤਰ ਤੁਸੀਂ ਦੋਵੇਂ ਜੀਅ ਕਿੱਥੇ ਨਿਵਾਸ ਕਰਦੇ ਸੀ? ਉਹ ਜਗ੍ਹਾ ਅਸੀਂ ਦੇਖਣੀ ਚਾਹੁੰਦੇ ਹਾਂ"। ਰਾਜੇ ਨੇ ਸੰਤਾਂ ਨੂੰ ਉਹ ਕਮਰਾ ਦਿਖਾਇਆ। ਜਦੋਂ ਸੰਤਾਂ ਨੇ ਆਲੇ-ਦੁਆਲੇ ਦੇਖਿਆ ਤਾਂ ਇੱਕ ਫੋਟੋ ਵਿੱਚ ਰਾਜਾ ਅੰਗਰੇਜ਼ ਨਾਲ ਖੜ੍ਹਾ ਸੀ ਤੇ ਅੰਗਰੇਜ਼ ਅਫ਼ਸਰ ਸਿਗਰਟ ਪੀ ਰਿਹਾ ਸੀ। ਸੰਤਾਂ ਨੇ ਇਸ਼ਾਰਾ ਕਰ ਕੇ ਰਾਜੇ ਨੂੰ ਦੱਸਿਆ ਤੇ ਆਖਿਆ, " ਦੇਖੋ! ਔਹ

ਅੰਗਰੇਜ਼ ਫ਼ੋਟੋ ਤੇ ਤੁਹਾਡੀ ਰਾਣੀ ਦਾ ਧਿਆਨ ਜਾਂਦਾ ਹੋਵੇਗਾ। ਬੱਸ ਮਾਂ ਦੇ ਪੇਟ ਵਿੱਚ ਹੀ ਲੜਕੇ ਦੇ ਸੰਸਕਾਰ ਅਜਿਹੇ ਬਣ ਗਏ"।

ਭਾਰਤ ਵਿੱਚ ਦਿੱਲੀ ਤੋਂ ਅੱਗੇ ਦੱਖਣ ਵੱਲ ਨੂੰ ਜਾਈਏ ਤਾਂ ਪਾਨ ਮਸਾਲੇ ਦੀ ਹਰ ਥਾਂ ਤੇ ਭਰਮਾਰ ਹੈ। ਕੀ ਬੱਸ ਅੱਡਾ, ਕੀ ਰੇਲਵੇ ਸਟੇਸ਼ਨ, ਕੀ ਕਾਲਜ ਤੇ ਵਿਸ਼ਵ ਵਿਦਿਆਲੇ ਅਤੇ ਧਾਰਮਿਕ ਅਸਥਾਨ ਸਭ ਦੀਆਂ ਕੰਧਾਂ ਤੇ ਤੁਰਨ ਫਿਰਨ ਵਾਲੀਆਂ ਥਾਵਾਂ ਪਾਨ ਖਾਣ ਵਾਲਿਆਂ ਨੇ ਥੁੱਕ ਥੁੱਕ ਕੇ ਲਾਲ ਕੀਤੀਆਂ ਪਈਆਂ ਹਨ। ਡਾ. ਰਾਜਿੰਦਰ ਸਿੰਘ ਨੇ ਆਪਣੇ ਲੇਖ 'ਨਸ਼ਿਆਂ ਦੀ ਦਲਦਲ' ਵਿੱਚ ਪਾਨ ਮਸਾਲੇ ਨੂੰ 'ਮੌਤ ਮਸਾਲਾ' ਲਿਖਿਆ ਹੈ। ਇਸ ਵਿੱਚ ੭੦-੮੦ ਪ੍ਰਤੀਸ਼ਤ ਤੰਬਾਕੂ, ੧੦ ਪ੍ਰਤੀਸ਼ਤ ਕੱਥਾ, ੧.੧ ਪ੍ਰਤੀਸ਼ਤ ਚੂਨਾ ਅਤੇ ਹੋਰ ਪਦਾਰਥ ਹੁੰਦੇ ਹਨ। ਦੇਸ਼ ਅੰਦਰ ਗੁਟਖੇ ਦੇ ਪੱਤੇ ਹਰ ਖੋਖੇ ਤੇ ਇਉਂ ਲਟਕ ਰਹੇ ਹਨ ਜਿਵੇਂ ਕਿਸੇ ਚੀਜ਼ ਦੀ ਨੁਮਾਇਸ਼ ਹੋਵੇ। ਇਸ ਗੁਟਖੇ ਵਿੱਚ ਵੀ ੧੦-੧੨ ਪ੍ਰਤੀਸ਼ਤ ਤੰਬਾਕੂ ਹੁੰਦਾ ਹੈ। ਖਾਣ ਵਾਲੇ ਤਾਂ ਖੁਸ਼ੀ ਨਾਲ ਇਸ ਦੇ ਇਉਂ ਫੱਕੇ ਮਾਰਦੇ ਹਨ ਜਿਵੇਂ ਕੋਈ ਕਾਰੂੰ ਦਾ ਖ਼ਜ਼ਾਨਾ ਲੱਭ ਗਿਆ ਹੋਵੇ।

ਹੋਰ ਤਾਂ ਹੋਰ ਖਿਡਾਰੀ (ਮੁੰਡੇ, ਕੁੜੀਆਂ) ਵੀ ਐਨਾਬੋਲਿਕ ਸਟੀਰੁਆਇਡ (Anabolic steroid) ਜਿਸ ਵਿੱਚ ਟੈਸਟੋਸਟ੍ਰੇਨ (Testostrain) ਨਸ਼ੀਲਾ ਪਦਾਰਥ ਹੁੰਦਾ ਹੈ ਦਾ ਨਸ਼ਾ ਕਰਦੇ ਹਨ। ਇਸ ਨਾਲ ਸ਼ੁਰੂ ਵਿੱਚ ਭਾਰ ਵਧ ਜਾਂਦਾ ਹੈ ਤੇ ਪੱਠੇ (Muscles) ਮਜ਼ਬੂਤ ਹੋ ਜਾਂਦੇ ਹਨ ਪਰ ਕੁੱਝ ਸਮੇਂ ਬਾਅਦ ਸਰੀਰ ਵਿੱਚ ਕਮਜ਼ੋਰੀ ਆਉਣੀ ਸ਼ੁਰੂ ਹੋ ਜਾਂਦੀ ਹੈ। ਇਹ ਨਸ਼ਾ ਕਰਨ ਨਾਲ ਮੁੰਡਿਆਂ ਦੇ ਮੁੰਮੇ ਵਧ ਜਾਂਦੇ ਹਨ, ਸਰੀਰ ਮੋਟਾ ਹੋ ਜਾਂਦਾ ਹੈ ਤੇ ਵੀਰਜ਼ ਸ਼ੁਕਰਾਣੂ ਘੱਟ ਪੈਦਾ ਹੋਣ ਕਰਾਨ ਹਾਲਤ ਨਮਰਦੀ ਤੱਕ ਪਹੁੰਚ ਜਾਂਦੀ ਹੈ। ਮੈਡਲ ਜਿੱਤਦਾ ਜਿੱਤਦਾ ਬੰਦਾ ਪਤਨੀ ਤੋਂ ਵੀ ਹੱਥ ਧੋਅ ਬੈਠਦਾ ਹੈ। ਵੱਧ ਨਸ਼ਾ ਕਾਰਨ ਨਾਲ ਮੌਤ ਦੇ ਮੂੰਹ ਵਿੱਚ ਵੀ ਜਾ ਪੈਂਦਾ ਹੈ ਕਿਉਂਕਿ ਇਹ ਗੁਰਦੇ, ਜਿਗਰ ਅਤੇ ਦਿਲ ਨੂੰ ਨੁਕਸਾਨ ਕਰਦਾ ਹੈ। ਉਦਾਹਰਣ ਵਜੋਂ ਉਲਿੰਪਕ ਖੇਡਾਂ ਵਿੱਚ ਤਿੰਨ ਸੋਨੇ ਦੇ ਤਗਮੇ ਜਿੱਤਣ ਵਾਲੀ ਦੌੜਾਕ ਫਲੋਰੈਂਸ ਜਾਇਨਰ ਡਰੱਗੀ ਪਾਈ ਗਈ ਸੀ ਜੋ ੪੦ ਸਾਲ ਦੀ ਉਮਰ ਵਿੱਚ ਹੀ ਮੌਤ ਦੇ ਮੂੰਹ ਜਾ ਪਈ। ਪੁਰਾਣੇ ਖਿਡਾਰੀ ਸਾਲਾਂ ਬੱਧੀ ਖੇਡਦੇ ਸਨ ਤੇ ੮੦-੯੦ ਸਾਲ ਦੀ ਉਮਰ ਵਿੱਚ ਵੀ ਰਿਸ਼ਟ-ਪੁਸ਼ਟ ਰਹਿੰਦੇ ਸਨ।

## ਨਸ਼ੱਈਆਂ ਦੀ ਅਜੀਬ ਦੁਨੀਆਂ

ਨਸ਼ੱਈ ਜਾਂ ਅਮਲੀ ਦੂਜਿਆਂ ਨਾਲੋਂ ਵੱਖਰੇ ਹੀ ਰੰਗ 'ਚ ਰੰਗੇ ਹੁੰਦੇ ਹਨ। ਇਹਨਾਂ ਨੂੰ ਨਾ ਆਪਣੇ ਮਾਤਾ ਪਿਤਾ, ਨਾ ਭੈਣ ਭਰਾ, ਨਾ ਦੋਸਤ ਮਿੱਤਰ, ਨਾ ਕਿਸੇ ਰਿਸ਼ਤੇਦਾਰ ਅਤੇ ਨਾ ਹੀ ਸ਼ਰੀਕੇ ਨਾਲ ਲਗਾਅ ਹੁੰਦਾ ਹੈ। ਅਮਲੀ ਦਾ ਧਿਆਨ ਕੇਵਲ ਅਮਲ ਵੱਲ ਹੀ ਜਾਂਦਾ ਹੈ। ਇਹ ਗੱਲ ਵੀ ਸੌ ਫੀ ਸਦੀ ਸੱਚੀ ਹੈ ਕਿ ਜਿਤਨਾ ਏਕਾ ਅਮਲੀਆਂ 'ਚ

ਹੁੰਦਾ ਹੈ ਉਹ ਹੋਰ ਘੱਟ ਹੀ ਕਿਤੇ ਮਿਲਦਾ ਹੈ। ਇਸੇ ਲਈ ਭਾਈ ਭਾਈ ਗੁਰਦਾਸ ਜੀ ਨੇ ਲਿਖ ਦਿੱਤਾ:

*ਅਮਲੀ ਰਚਨ ਅਮਲੀਆ ਸੋਫੀ ਸੋਫੀ ਮੇਲ ਕਰੰਦੇ।*
*ਜੁਆਰੀ ਜੁਆਰੀਆਂ ਵੇਕਰਮੀ ਵੇਕਰਮ ਰਚੰਦੇ।*
*ਵਾਰ ੫ (ਪਉੜੀ ੪)*

ਅਮਲੀਆਂ ਦੀ ਪ੍ਰੀਤੀ ਤਾਂ 'ਜੋੜੀ ਜੁੜੇ ਨਾ ਤੋੜੀ ਟੁਟੇ' ਵਾਲੀ ਹੁੰਦੀ ਹੈ। ਇਹਨਾਂ ਦੀ ਸੋਚ ਤੇ ਕਾਜ ਦੁਨੀਆਂ ਨਾਲੋਂ ਵੱਖਰੇ ਹਨ ਜਿਵੇਂ ਕਿਸੇ ਪਿੰਡ ਵਿੱਚ ਕੋਈ ਸਾਧੂ ਰਹਿੰਦਾ ਹੋਵੇ ਤੇ ਜੇ ਕੋਈ ਦੂਜਾ ਸਾਧੂ ਆ ਵੜੇ ਤਾਂ ਇੱਕ ਦੂਜੇ ਨੂੰ ਦੇਖ ਕੇ ਮੱਥੇ ਤੇ ਤਿਊੜੀਆਂ ਹੀ ਨਹੀਂ ਪਾਉਂਦੇ ਕੁੱਟਣ ਮਾਰਨ ਤੇ ਭਜਾਉਣ ਤੱਕ ਜਾਂਦੇ ਹਨ। ਇਸੇ ਤਰ੍ਹਾਂ ਜੇ ਕਿਸੇ ਨੇ ਆਪਣਾ ਘਰ ਬਣਾਉਣ ਲਈ ਇੱਕ ਮਿਸਤਰੀ ਲਗਾਇਆ ਹੋਵੇ ਅਤੇ ਜੇਕਰ ਘਰ ਬਨਾਉਣ ਵਾਲਾ ਚੰਗੀ ਸਲਾਹ ਲੈਣ ਲਈ ਦੂਜੇ ਮਿਸਤਰੀ ਨੂੰ ਲੈ ਆਵੇ ਤਾਂ ਜਿਹੜਾ ਕੰਮ ਕਰ ਰਿਹਾ ਹੁੰਦਾ ਹੈ ਉਹ ਦੂਜੇ ਆਏ ਮਿਸਤਰੀ ਵੱਲ ਬਹੁਤ ਕੌੜੀ ਅੱਖ ਨਾਲ ਝਾਕਦਾ ਹੈ। ਇਹ ਤਾਂ ਬੰਦਿਆਂ ਦੀ ਗੱਲ ਹੈ ਪਸ਼ੂਆਂ ਵੱਲ ਤੱਕੋ ਇੱਕ ਗਲੀ ਵਿੱਚ ਰਹਿ ਰਿਹਾ ਕੁੱਤਾ ਉਪਰੇ ਕੁੱਤੇ ਨੂੰ ਉਸ ਗਲੀ ਵਿੱਚ ਵੜਨ ਤੇ ਵੱਢਨ ਤੱਕ ਜਾਂਦਾ ਹੈ। ਵਿਗਿਆਨੀਆਂ ਦੇ ਉਸ ਸਿਧਾਂਤ 'Similar poles repel each other while dissimilar poles attract each other' ਨੂੰ ਵੀ ਅਮਲੀ ਫੇਲ੍ਹ ਕਰ ਦਿੰਦੇ ਹਨ।

ਇਹ ਲੋਕ ਅਮਲ ਦੀ ਪ੍ਰਾਪਤੀ ਲਈ ਵਿਉਂਤਾਂ ਜਾਂ ਜੁਗਾੜ ਬਹੁਤ ਹੀ ਅਜੀਬ ਘੜਦੇ ਹਨ। ਸੰਚਾਰ ਸਾਧਨ ਇਹਨਾਂ ਦੇ ਤੇਜ ਹੁੰਦੇ ਹਨ ਅਤੇ ਇੱਕ ਦੂਜੇ ਨੂੰ ਸਭ ਕੁਝ ਇਸ਼ਾਰਿਆਂ ਨਾਲ ਹੀ ਸਮਝਾ ਦਿੰਦੇ ਹਨ। ਜਦੋਂ ਕਿਸੇ ਜਗ੍ਹਾ ਤੇ ਲੁਕ-ਛਿਪ ਕੇ ਟਰੱਕ, ਟੈਂਪੂ ਆਦਿ ਤੇ ਨਸ਼ਾ ਵੇਚਣ ਵਾਲਾ ਆਉਂਦਾ ਹੈ ਤਾਂ ਉਸ ਨੂੰ 'ਜਹਾਜ਼-ਉਤਰਨਾ' ਕਹਿੰਦੇ ਹਨ। ਇਹ ਖ਼ਬਰ ਸੁਣ ਕੇ ਅਮਲੀ ਫੁੱਲੇ ਨਹੀਂ ਸਮਾਉਂਦੇ। ਪਰ ਇਸ ਦੀ ਖ਼ਬਰ ਕਿਸੇ ਨੂੰ ਨਹੀਂ ਦਿੰਦੇ। ਆਪਣਾ ਰੋਟੀ ਪਾਣੀ ਛੱਡ ਕੇ ਵਿੱਚੇ ਹੀ ਦੌੜ ਜਾਂਦੇ ਹਨ। ਨਸ਼ੇ ਦੀ ਪ੍ਰਾਪਤੀ ਤੇ ਇਉਂ ਕੱਛਾਂ ਵਜਾਉਂਦੇ ਹਨ ਜਿਵੇਂ ਚੋਰ ਚੋਰੀ ਕਰ ਕੇ, ਜੁਆਰੀਆ ਜੂਆ ਜਿੱਤ ਕੇ ਜਾਂ ਠੱਗ ਠੱਗੀ ਮਾਰ ਕੇ ਖੁਸ਼ ਹੁੰਦਾ ਹੈ। ਬੱਸ ਫਿਰ ਇਹਨਾਂ ਦੇ ਪੈਰ ਧਰਤੀ ਤੇ ਨਹੀਂ ਲਗਦੇ। ਜਦੋਂ ਨਸ਼ਾ ਛਕ ਲੈਂਦੇ ਹਨ ਤਾਂ ਇੱਕ ਦੂਜੇ ਨਾਲ ਗੱਲਾਂ ਕਰਦੇ ਕਹਿੰਦੇ ਹਨ, "ਬਈ ਜਹਾਜ਼ ਦਾ ਝੂਟਾ ਆ ਰਿਹਾ ਹੈ" ਅਫੀਮ ਖਾਣ ਵਾਲੇ ਕਹਿੰਦੇ ਹਨ, "ਅੱਜ ਤਾਂ ਕਾਲੀ ਨਾਗਨੀ ਮ੍ਹੇਲਦੀ ਹੈ"। ਜੇਕਰ ਨਸ਼ੇ ਵੰਡਣ ਵਾਲਾ ਟਰੱਕ ਨਾ ਪਹੁੰਚੇ ਤਾਂ ਅਮਲੀਆਂ ਦੀ ਹਾਲਤ, ਐਸੀ ਹੋ ਜਾਂਦੀ ਹੈ ਜਿਵੇਂ ਕਿਸੇ ਦੀ ਨਾਨੀ ਮਰ ਗਈ ਹੋਵੇ। ਫਿਰ ਟਰੱਕ ਪਹੁੰਚਣ ਵਾਲੀ ਜਗ੍ਹਾ ਤੇ ਹੀ ਧਰਤੀ ਤੇ ਲੇਟ ਜਾਂਦੇ ਹਨ। ਜਦੋਂ ਭੁੱਖ ਵਗੈਰਾ ਲਗਦੀ ਹੈ ਤਾਂ ਕਿਸੇ ਨਾ ਕਿਸੇ ਦੇ ਹੱਥ ਘਰ ਵਾਲਿਆਂ ਨੂੰ ਸੁਨੇਹਾ ਪਹੁੰਚਾ ਦਿੰਦੇ ਹਨ ਕਿ ਪਤਾ ਨਹੀਂ ਕੀ ਹੋ ਗਿਆ ਹੈ ਮੈਥੋਂ ਤਾਂ ਤੁਰਿਆ ਵੀ ਨਹੀਂ ਜਾਂਦਾ। ਉਡੀਕ ਉਡੀਕ ਕੇ ਆਖਰ

ਘਰ ਵਾਲੇ ਕਿਸੇ ਚੀਜ਼ ਤੇ ਬਿਠਾ ਕੇ ਲੈ ਜਾਂਦੇ ਹਨ। ਜੇਕਰ ਕਿਤੇ ਉਸ ਵਕਤ ਜਦੋਂ ਟਰੱਕ ਵਾਲੇ ਨਸ਼ਾ ਵੰਡ ਰਹੇ ਹੋਣ ਤੇ ਪੁਲੀਸ ਧਾਵਾ ਬੋਲ ਦੇਵੇ ਤਾਂ ਉਹ ਨਜ਼ਾਰਾ ਦੇਖਣ ਵਾਲਾ ਹੁੰਦਾ ਹੈ। ਅਮਲੀ ਆਪਣੇ ਸਾਈਕਲ ਵਗੈਰਾ ਉੱਥੇ ਹੀ ਸੁੱਟ ਕੇ ਖੇਤਾਂ ਵਿੱਚ ਦੀ ਤਿੱਤਰ ਹੋ ਜਾਂਦੇ ਹਨ। ਜਿਨ੍ਹਾਂ ਨੂੰ ਪੁਲੀਸ ਪਕੜ ਲੈਂਦੀ ਹੈ ਉਨ੍ਹਾਂ ਨੂੰ ਜੇਲ੍ਹ ਦੀ ਹਵਾ ਵੀ ਫੱਕਣੀ ਪੈਂਦੀ ਹੈ। ਕਈ ਵਿਚਾਰੇ ਡਰਦੇ ਮਾਰੇ ਕਮਾਦ ਵਗੈਰਾ ਉੱਚੀਆਂ ਫ਼ਸਲਾਂ ਵਿੱਚ ਲੁੱਕ ਕੇ ਹੀ ਰਾਤ ਕੱਟਦੇ ਹਨ।

ਨਵੀਂ ਪੀੜ੍ਹੀ ਵਾਲੇ ਅਮਲੀ ਨਸ਼ੇ ਲੈਣ ਲਈ ਅਸਚਰਜ, ਨਵੀਨ ਤੇ ਮੋਬਾਈਲ ਨਾਲ ਸੰਬੰਧਤ ਬੋਲੀ ਬੋਲ ਕੇ ਦੁਕਾਨਦਾਰ ਨਾਲ ਗੱਲਬਾਤ ਕਰਦੇ ਹਨ। ਜਦੋਂ ਦੁਕਾਨਦਾਰ ਅਮਲੀ ਨੂੰ ਪੁੱਛਦਾ ਹੈ ਤੇਰਾ ਕੀ ਹਾਲ ਹੈ? ਅੱਗੋਂ ਨਸ਼ਾ ਲੈਣ ਖਾਤਰ ਕਹਿੰਦਾ ਹੈ, "ਮੇਰਾ ਤਾਂ ਮੋਬਾਈਲ ਡੈੱਡ ਹੈ। ਕੋਕੀਨ ਜਾਂ ਹੀਰੋਈਨ ਨੂੰ 'ਮਹਿੰਗਾ ਕਾਰਡ' ਕਹਿੰਦੇ ਹਨ, ਕੈਪਸੂਲਾਂ ਨੂੰ 'ਕਾਜੂ', ਗੋਲੀਆਂ ਨੂੰ 'ਦਾਣੇ' ਅਤੇ ਫੈਂਸੀ ਡਰਿਲ ਨੂੰ 'ਫਾਡੀ'। ਅਮਲੀ ਦੀ ਮੰਗ ਤੇ ਇਹ ਨਸ਼ੇ ਚੋਰ ਮੋਰੀ ਰਾਹੀਂ ਦਿੱਤੇ ਜਾਂਦੇ ਹਨ। ਦੁਕਾਨਦਾਰ ਅਮਲੀਆਂ ਤੋਂ ਮੂੰਹ ਮੰਗਿਆ ਧਨ ਉਗਰਾਹੁੰਦੇ ਹਨ ਅਤੇ ਮੋਟੀ ਕਮਾਈ ਕਰਦੇ ਹਨ। ਇਹ ਲੋਕ ਅਮਲੀਆਂ ਦੀ ਹਰ ਬੋਲੀ ਸਮਝਦੇ ਹਨ ਕਿਉਂਕਿ ਹਰ ਰੋਜ਼ ਦਾ ਹੀ ਕੰਮ ਹੈ।

## ਨਸ਼ਿਆਂ ਤੋਂ ਦੂਰੀ ਕਿਵੇਂ?

ਨਸ਼ਿਆਂ ਤੋਂ ਦੂਰ ਰਹਿਣ ਲਈ ਪਹਿਲੀ ਮੁੱਖ ਗੱਲ ਹੈ ਕਿ ਬੱਚਾ ਆਪਣੇ ਮਾਪਿਆਂ ਦੇ ਹੁਕਮ ਵਿੱਚ ਚੱਲੇ ਅਤੇ ਮਾਤਾ-ਪਿਤਾ ਦਾ ਫ਼ਰਜ਼ ਹੈ ਉਹ ਆਪਣੇ ਬੱਚਿਆਂ ਨੂੰ ਚੰਗੀ ਸਿੱਖਿਆ ਦੇਣ। ਇਸ ਸੰਬੰਧੀ ਮਾਪਿਆਂ ਨੂੰ ਕਦੇ ਅਵੇਸਲੇ ਨਹੀਂ ਹੋਣਾ ਚਾਹੀਦਾ ਕਿਉਂਕਿ ਬੱਚਿਆਂ ਦਾ ਚੰਗਾ ਜੀਵਨ ਹੀ ਉਹਨਾਂ ਦੀ ਅਸਲ ਕਮਾਈ ਹੈ। ਸ਼ੁੱਭ ਗੁਣਾਂ ਵਾਲੇ ਬੱਚੇ ਹੀ ਉਨ੍ਹਾਂ ਵੱਲੋਂ ਕਮਾਇਆ ਧਨ ਸਾਂਭ ਕੇ ਰੱਖਦੇ ਹਨ, ਉਸ ਨੂੰ ਮਿਹਨਤ ਕਰ ਕੇ ਸਫ਼ਲ ਕਰਦੇ ਹਨ ਅਤੇ ਕੁੱਲ ਦਾ ਨਾਂ ਉੱਚਾ ਕਰਦੇ ਹਨ। ਵੱਡੀ ਗੱਲ ਹੈ ਮਾਤਾ-ਪਿਤਾ ਨੂੰ ਆਪ ਨਸ਼ਿਆਂ ਦਾ ਸੇਵਨ ਨਹੀਂ ਕਰਨਾ ਚਾਹੀਦਾ।

ਮਾਤਾ-ਪਿਤਾ ਦੇ ਨਾਲ ਨਾਲ ਬੱਚਿਆਂ ਨੂੰ ਸਿਆਣੇ ਬਜ਼ੁਰਗਾਂ ਦੀ ਚੰਗੀ ਨਸੀਹਤ ਲੈਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੂੰ ਜੀਵਨ ਬਿਤਾਉਣ ਦਾ ਚੰਗਾ ਤਜ਼ਰਬਾ ਹੁੰਦਾ ਹੈ। ਉਨ੍ਹਾਂ ਦੇ ਉੱਚੇ-ਸੁੱਚੇ ਤੇ ਸ਼ੁੱਭ ਗੁਣਾਂ ਦੇ ਵਿਚਾਰ ਬੱਚੇ ਨੂੰ ਨਸ਼ਿਆਂ ਦੀ ਭੈੜੀ ਬਿਮਾਰੀ ਤੋਂ ਬਚਾ ਸਕਦੇ ਹਨ। ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਮੈਂ ਇੱਕ ਵਾਰ ਵਿਆਹ ਪਿੱਛੋਂ ਆਪਣੇ ਸਹੁਰੇ ਘਰ ਗਿਆ। ਉੱਥੇ ਲੋਹੜੀ ਮਨਾਉਣ ਵਾਸਤੇ ਕਾਫੀ ਲੋਕ ਇਕੱਠੇ ਹੋਏ ਤਾਂ ਮੈਨੂੰ ਭੀ ਸ਼ਰਾਬ ਪੀਣ ਲਈ ਆਖਿਆ ਗਿਆ। ਪਰ ਮੇਰੀ ਖੁਸ਼ ਕਿਸਮਤੀ ਨੂੰ ਇੱਕ ਬਜ਼ੁਰਗ ਨੇ ਆਖ ਦਿੱਤਾ ਕਿ ਵੀਰ ਸਿੰਘ ਨੂੰ ਬਹੁਤਾ ਨਾ ਆਖੋ ਇਸ ਨੇ ਸ਼ਰਾਬ ਨਹੀਂ

ਪੀਣੀ ਕਿਉਂਕਿ ਇਹ ਬਾਣੀ ਪੜ੍ਹਦਾ ਹੈ। ਸੱਜਣ ਜੀ! ਇਹ ਸੱਚ ਹੈ ਕਿ ਮੈਨੂੰ ਉਸ ਵੇਲੇ ਸ਼ਰਾਬ ਦੇ ਔਗੁਣਾ ਦਾ ਕੋਈ ਪਤਾ ਨਹੀਂ ਸੀ ਸ਼ਾਇਦ ਮੈਂ ਜਰੂਰ ਹੀ ਪੀ ਲੈਂਦਾ। ਪਰ ਉਹ ਬਜ਼ੁਰਗ ਦੀ ਇਸ ਗੱਲ ਨੇ ਮੈਨੂੰ ਪੱਕਿਆਂ ਕਰ ਦਿੱਤਾ ਕਿ ਬਾਣੀ ਪੜ੍ਹਨ ਵਾਲੇ ਨੂੰ ਸ਼ਰਾਬ ਨਹੀਂ ਪੀਣੀ ਚਾਹੀਦੀ ਅਤੇ ਜੇ ਮੈਂ ਨਾ ਪੀਣ ਵਿੱਚ ਹੀ ਚੰਗਾ ਹਾਂ ਤਾਂ ਫਿਰ ਮੰਦਾ ਕਿਉਂ ਬਣਾ? ਬਸ ਫੇਰ ਕੀ ਗੁਰੂ ਦੀ ਕ੍ਰਿਪਾ ਦੁਆਰਾ ਇਸ ਭੈੜੀ ਸ਼ਰਾਬ ਤੋਂ ਬਚਿਆ ਰਿਹਾ।

ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦੇ ਜੀਵਨ ਅੰਦਰ ਇੱਕ ਅਸਚਰਜ ਘਟਨਾ ਬੀਤੀ। ਇੱਕ ਸ਼ਾਮ ਨੂੰ ਜਦੋਂ ਉਹ ਆਪਣੇ ਸੇਵਕਾਂ ਨਾਲ ਸੈਰ ਕਰਨ ਨਿਕਲੇ ਤਾਂ ਵਾਪਸ ਆਉਣ ਵੇਲੇ ਹੱਥ ਪੈਰ ਧੋਣ ਲਈ ਇੱਕ ਚੱਲ ਰਹੇ ਖੂਹ ਤੇ ਆ ਪਹੁੰਚੇ। ਅੱਗੇ ਖੂਹ ਤੇ ਬੈਠਾ ਜਿਮੀਂਦਾਰ ਬਾਟੀ 'ਚ ਪਾ ਕੇ ਸ਼ਰਾਬ ਪੀ ਰਿਹਾ ਸੀ ਤੇ ਬੋਤਲ ਖੂਹ ਦੀ ਮੌਣ ਤੇ ਰੱਖੀ ਹੋਈ ਸੀ। ਸੰਤਾਂ ਨੇ ਪੁੱਛਿਆ, "ਭਾਈ ਕੀ ਕਰ ਰਿਹਾ ਹੈਂ? ਉੱਤਰ ਵਿੱਚ ਉਸ ਨੇ ਆਖਿਆ, ਜੀ ਕੰਮ ਕਰ ਕੇ ਥਕਾਵਟ ਹੋਈ ਹੋਈ ਸੀ ਸੋਚਿਆ ਘੁੱਟ ਲਾ ਲਈਏ'। ਲੋਰ ਵਿੱਚ ਆ ਕੇ ਸੰਤਾਂ ਨੂੰ ਇਹ ਵੀ ਕਿਹਾ ਕਿ ਤੁਸੀਂ ਵੀ ਛਕ ਲਉ। ਸੰਤਾਂ ਨੇ ਆਖਿਆ, "ਭਾਈ ਜੇ ਇਹ ਚੰਗੀ ਚੀਜ਼ ਹੈ ਤਾਂ ਅਸੀਂ ਵੀ ਛਕ ਲਵਾਂਗੇ"। ਸੰਤਾਂ ਦੇ ਹਾਂ ਕਰਨ ਤੇ ਉਹ ਇੱਕ ਬਾਟੀ ਹੋਰ ਚੁੱਕ ਲਿਆਇਆ।ਸੰਤਾਂ ਨੇ ਕਿਹਾ, "ਅਸੀ ਇੱਥੇ ਨਹੀਂ ਤੇਰੇ ਘਰ ਬੈਠ ਕੇ ਛਕਾਂਗੇ"। ਸੰਤਾਂ ਦੇ ਨਾਲ ਉਹ ਬੋਤਲ ਚੱਕ ਕੇ ਘਰ ਵਲ ਤੁਰ ਪਿਆ। ਜਦੋਂ ਘਰ ਪਹੁੰਚਿਆ ਤਾਂ ਘਰ ਵਾਲਿਆਂ ਨੇ ਸੰਤਾਂ ਦਾ ਬਹੁਤ ਸਤਿਕਾਰ ਕੀਤਾ। ਸੰਤ ਮੰਜੇ ਤੇ ਬੈਠ ਗਏ ਜਿਹੜਾ ਕਿ ਵਿਹੜੇ ਵਿੱਚ ਡਾਹਿਆ ਹੋਇਆ ਸੀ। ਉਸ ਜਿਮੀਂਦਾਰ ਨੇ ਆਪਣੇ ਘਰ ਵਾਲੀ ਨੂੰ ਆਖਿਆ, "ਗਲਾਸ ਲਿਆ, ਅੱਜ ਸੰਤਾਂ ਨੇ ਵੀ ਪੀਣੀ ਹੈ"। ਘਰ ਵਾਲੀ ਇਸ ਗੱਲ ਤੇ ਬੜੀ ਹੈਰਾਨ ਹੋਈ। ਸੰਤ ਕਹਿੰਦੇ, "ਨਹੀਂ ਭਾਈ ਬਾਟੀ ਹੀ ਲਿਆ ਅਸੀਂ ਬਾਟੀ 'ਚ ਹੀ ਪੀਣੀ ਹੈ"। ਸੰਤਾਂ ਦੇ ਬਾਰ ਬਾਰ ਕਹਿਣ ਤੇ ਉਹ ਝਿਜਕਦੀ ਝਿਜਕਦੀ ਬਾਟੀ ਲੈ ਆਈ। ਸੰਤਾਂ ਨੇ ਜਿਮੀਂਦਾਰ ਤੋਂ ਸ਼ਰਾਬ ਦੀ ਬੋਤਲ ਫੜ ਕੇ ਸ਼ਰਾਬ ਬਾਟੀ'ਚ ਪਾ ਲਈ ਅਤੇ ਬਾਟੀ ਧਰਤੀ ਤੇ ਰੱਖ ਕੇ ਨਜ਼ਦੀਕ ਬੈਠੇ ਕੁੱਤਿਆਂ ਨੂੰ ਕੂਰ ਕੂਰ ਕਹਿਕੇ ਬੁਲਾਇਆ। ਕੁੱਤੇ ਦੌੜ ਕੇ ਆਏ। ਸੰਤਾਂ ਨੇ ਉਹ ਸ਼ਰਾਬ ਵਾਲੀ ਬਾਟੀ ਕੁੱਤਿਆਂ ਅੱਗੇ ਕਰ ਦਿੱਤੀ। ਕੁੱਤੇ ਸੁੰਘ ਕੇ ਪਰ੍ਹੇ ਹੋ ਕੇ ਬੈਠ ਗਏ। ਸੰਤਾਂ ਨੇ ਉਸ ਜਿਮੀਂਦਾਰ ਨੂੰ ਸਮਝਾਇਆ ਅਤੇ ਕਿਹਾ ਕਿ ਜਿਸ ਚੀਜ਼ ਨੂੰ ਕੁੱਤੇ ਵੀ ਨਹੀਂ ਪੀਂਦੇ ਉਹ ਬੰਦਾ ਕਿਉਂ ਪੀਵੇ? ਇਹ ਦੇਖ ਕੇ ਉਸ ਜਿਮੀਂਦਾਰ ਨੇ ਸੰਤਾਂ ਅੱਗੇ ਹੱਥ ਜੋੜੇ ਅਤੇ ਆਖਿਆ, "ਮੈਨੂੰ ਮੁਆਫ਼ ਕਰ ਦਿਉ। ਅੱਗੇ ਵਾਸਤੇ ਮੈਂ ਇਹ ਮਾੜੀ ਚੀਜ਼ ਨਹੀਂ ਪੀਵਾਂਗਾ"। ਉਸ ਨੇ ਫੇਰ ਕਦੇ ਨਾ ਪੀਤੀ। ਸੰਤਾਂ ਦਾ ਪੱਕਾ ਸੇਵਕ ਬਣ ਗਿਆ। ਘਰ ਵਾਲਿਆਂ ਨੇ ਸੰਤਾਂ ਦਾ ਧੰਨਵਾਦ ਕੀਤਾ। ਇੰਵ ਗੁਰਮੁਖ ਪਿਆਰਿਆਂ ਦੇ ਮਿਲਾਪ ਨਾਲ ਵੀ ਬੰਦਾ ਨਸ਼ਿਆਂ ਤੋਂ ਛੁਟਕਾਰਾ ਪਾ ਸਕਦਾ ਹੈ।

ਦੂਜੀ ਗੱਲ ਪੜ੍ਹਾਈ ਜੋ ਕਿ ਬੰਦੇ ਨੂੰ ਗਿਆਨ ਪ੍ਰਦਾਨ ਕਰਦੀ ਹੈ, ਜੀਵਨ ਅੰਦਰ ਚਾਨਣ ਮੁਨਾਰੇ ਦੀ ਨਿਆਈਂ ਹੈ ਅਤੇ ਕਮਾਈ ਦੇ ਸਾਧਨਾਂ ਵਿੱਚ ਮੱਦਦ ਕਰਦੀ ਹੈ, ਬੱਚਿਆਂ ਨੂੰ ਵੱਧ ਤੋਂ ਵੱਧ ਕਰਵਾਉਣੀ ਚਾਹੀਦੀ ਹੈ। ਪਰ ਸੰਸਾਰੀ ਪੜ੍ਹਾਈ ਦੇ ਨਾਲ ਨਾਲ ਧਾਰਮਿਕ ਵਿੱਦਿਆ ਵੀ ਸਿਖਾਉਣੀ ਜ਼ਰੂਰੀ ਹੈ ਤਾਂ ਕਿ ਬੰਦਾ ਪਰਉਪਕਾਰੀ ਵੀ ਬਣ ਜਾਵੇ। ਬੱਚਿਆਂ ਦੀ ਸਕੂਲੀ , ਕਾਲਜ ਅਤੇ ਵਿਸ਼ਵ ਵਿਦਿਆਲੇ ਦੀ ਪੜ੍ਹਾਈ ਸਮੇਂ ਮਾਪਿਆਂ ਨੂੰ ਉਹਨਾਂ ਵੱਲ ਪੂਰਾ ਧਿਆਨ ਰੱਖਣਾ ਚਾਹੀਦਾ ਹੈ ਕਿਉਂਕਿ ਇਸ ਉਮਰ ਵਿੱਚ ਹੀ ਕੁਸੰਗਤ ਕਾਰਨ ਬੱਚੇ ਵਿਗੜਦੇ ਹਨ। ਬੱਚਿਆਂ ਨੂੰ ਨਸ਼ਿਆਂ ਤੋਂ ਬਚਣ ਲਈ ਸਕੂਲਾਂ ਕਾਲਜਾਂ ਦੀ ਪੜ੍ਹਾਈ ਵਿੱਚ ਨਸ਼ਿਆਂ ਦੇ ਸਿਹਤ ਮਾਰੂ ਹਮਲੇ ਸੰਬੰਧੀ ਇੱਕ ਵਿਸ਼ਾ ਜ਼ਰੂਰ ਹੋਣਾ ਚਾਹੀਦਾ ਹੈ। ਬੱਚਾ ਅਣਭੋਲ ਤੇ ਅਗਿਆਨ ਵੱਤ ਅਵਸਥਾ ਵਿੱਚ ਹੀ ਨਸ਼ਿਆਂ ਨੂੰ ਸਹੇੜਦਾ ਹੈ।

ਨਸ਼ਿਆਂ ਦੇ ਫੈਲਾਅ ਨੂੰ ਰੋਕਣ ਲਈ ਤੀਜਾ ਨੁਕਤਾ ਬਹੁਤ ਫਾਇਦੇਮੰਦ ਸਿੱਧ ਹੋ ਸਕਦਾ ਹੈ ਕਿ ਜੇਕਰ ਸੁਪਰੀਮ ਕੋਰਟ ਕਾਨੂੰਨੀ ਰੋਕ ਲਗਾ ਦੇਵੇ ਕਿ ਦੇਸ਼ ਅੰਦਰ ਕੋਈ ਵੀ ਰਾਜਸੀ ਪਾਰਟੀ ਜਾਂ ਰਾਜਨੀਤਕ ਬੰਦਾ ਕਿਸੇ ਕਿਸਮ ਦੀ ਚੋਣ ਵਿੱਚ ਨਸ਼ੇ ਨਹੀਂ ਵੰਡ ਸਕਦਾ। ਯੂਰਪ ਅਤੇ ਪੱਛਮੀ ਦੇਸ਼ਾਂ ਵਿੱਚ ਚੋਣਾਂ ਸਮੇਂ ਕੋਈ ਪਾਰਟੀ ਜਾਂ ਉਮੀਦਵਾਰ ਵੋਟਾਂ ਦੀ ਪ੍ਰਾਪਤੀ ਲਈ ਨਸ਼ੇ ਨਹੀਂ ਵੰਡਦਾ। ਪੱਛਮ ਦੀਆਂ ਹੋਰ ਚੀਜ਼ਾਂ ਨੂੰ ਤਾਂ ਅਸੀਂ ਬਹੁਤ ਜਲਦੀ ਅਪਣਾਉਂਦੇ ਹਾਂ ਪਰ ਚੰਗੀਆਂ ਗੱਲਾਂ ਨੂੰ ਅਪਣਾਉਣ ਤੋਂ ਕਿਉਂ ਸੰਕੋਚ ਕਰਦੇ ਹਾਂ?

ਅਜੋਕੇ ਸਮੇਂ ਅੰਦਰ ਫੈਲੀ ਇਸ ਸਮਾਜਿਕ ਕੁਰੀਤੀ ਨੂੰ ਦੂਰ ਕਰਨ ਲਈ ਸਰਕਾਰ ਨੂੰ, ਪੁਲੀਸ ਨੂੰ ਅਤੇ ਸਿਹਤ ਵਿਭਾਗ ਨੂੰ ਸੱਚੇ ਦਿੱਲੋਂ ਹੰਭਲਾ ਮਾਰਨਾ ਚਾਹੀਦਾ ਹੈ। ਨਸ਼ਾ ਵੇਚਣ ਵਾਲਿਆਂ ਨੂੰ ਚੰਗੀ ਤਰ੍ਹਾਂ ਨੱਥ ਪਾਉਣੀ ਚਾਹੀਦੀ ਹੈ ਅਤੇ ਸਖ਼ਤ ਸਜ਼ਾ ਦੇਣੀ ਚਾਹੀਦੀ ਹੈ ਤਾਂਕਿ ਉਹ ਆਉਣ ਵਾਲੇ ਸਮੇਂ 'ਚ ਇਹ ਕੰਮ ਨਾ ਕਰਨ। ਸਿੰਘਾਪੁਰ 'ਚ ਸਾਬਕਾ ਪ੍ਰਧਾਨ ਮੰਤਰੀ ਜੀ ਕੁਆਨ ਯਿਊ ਨੇ ਜਦੋਂ ਦੇਖਿਆ ਕਿ ਦੇਸ਼ ਅੰਦਰ ਹੀਰੋਇਨ ਜੈਸੇ ਨਸ਼ਿਆਂ ਦੀ ਸਮਗਲਿੰਗ ਹੋ ਰਹੀ ਹੈ ਤਾਂ ਉਸ ਨੇ ਇਹਨਾਂ ਦੀ ਰੋਕ ਥਾਮ ਲਈ ਵੱਡੇ ਕਦਮ ਚੁੱਕੇ। ਨਸ਼ਿਆਂ ਦੇ ਸਮਗਲਰਾਂ ਨੂੰ ਮੌਤ ਦੀ ਸਜਾ ਦੀ ਵਿਵਸਥਾ ਤੱਕ ਕਾਨੂੰਨ ਬਣਾਏ ਹੀ ਨਹੀਂ ਸਗੋਂ ਲਾਗੂ ਕੀਤੇ। ਸਮਗਲਰਾਂ ਨੂੰ ਜੰਤਾ ਦੇ ਵਿੱਚ ਖੜ੍ਹਾ ਕੇ ਕੋਰੜੇ ਮਰਵਾਏ ਗਏ। ਦਿਨ ਰਾਤ ਪੁਲੀਸ ਦਾ ਪਹਿਰਾ ਇਹਨਾਂ ਸਮਗਲਰਾਂ ਨੂੰ ਪਕੜਨ ਲਈ ਲਗਾ ਦਿੱਤਾ। ਪ੍ਰਧਾਨ ਮੰਤਰੀ ਨੇ ਆਖਿਆ ਕਿ ਪ੍ਰਸਿੱਧ ਦਾਰਸ਼ਨਿਕ ਅਰਸਤੂ ਨੇ ਕਿਹਾ ਸੀ, "ਮਾੜੇ ਕੰਮਾਂ ਤੋਂ ਰੋਕਣ ਲਈ ਬੰਦੇ ਨੂੰ ਸਜ਼ਾ ਦੇਣੀ ਇੱਕ ਤਰ੍ਹਾਂ ਦੀ ਔਸ਼ਧੀ ਹੈ" ਅੱਜ ਸਿੰਘਾਪੁਰ ਅੰਦਰ ਨਸ਼ਿਆਂ ਦਾ ਨਾਮੋ ਨਿਸ਼ਾਨ ਨਹੀਂ ਹੈ। ਸੋ ਨਸ਼ਿਆਂ ਤੋਂ ਦੇਸ਼ ਨੂੰ ਮੁਕਤ ਕਰਨ ਲਈ ਸਰਕਾਰ ਨੂੰ ਅਜਿਹੀ ਸਖ਼ਤ ਨੀਤੀ ਅਪਣਾਉਣੀ ਚਾਹੀਦੀ ਹੈ। ਇਸ ਚੌਥੇ ਸੁਝਾਅ ਦੀ ਪੂਰਤੀ ਲਈ ਪਿੰਡਾਂ ਦੀਆਂ ਪੰਚਾਇਤਾਂ ਅਤੇ ਸ਼ਹਿਰਾਂ ਤੇ ਕਸਬਿਆਂ ਦੀਆਂ ਮਿਊਂਸਪੈਲਟੀਆਂ, ਸਮਾਜ ਸੇਵਕ ਅਤੇ ਧਾਰਮਿਕ ਜੱਥੇਬੰਦੀਆਂ ਨੂੰ

ਸਰਕਾਰ ਅਤੇ ਉਪਰੋਕਤ ਲਿਖੇ ਮਹਿਕਮਿਆਂ ਦੀ ਮੱਦਦ ਕਰਨੀ ਚਾਹੀਦੀ ਹੈ। ਸਰਕਾਰ ਨੂੰ ਵੱਧ ਤੋਂ ਵੱਧ ਨਸ਼ਾ ਛਡਾਊ ਕੇਂਦਰ ਖੋਲ੍ਹਣੇ ਚਾਹੀਦੇ ਹਨ ਜੋ ਫਰੀ ਇਲਾਜ ਕਰਨ। ਇਸ ਭਲੇ ਕਾਰਜ ਲਈ ਡਾਕਟਰਾਂ ਨੂੰ ਵੀ ਫਰੀ ਸੇਵਾਵਾਂ ਪ੍ਰਦਾਨ ਕਰਨੀਆਂ ਚਾਹੀਦੀਆਂ ਹਨ।

ਨਸ਼ਿਆਂ ਤੋਂ ਨੌਜੁਆਨ ਪੀੜ੍ਹੀ ਨੂੰ ਬਚਾਉਣ ਲਈ ਪੰਜਵਾਂ ਹੱਲ ਬਹੁਤ ਹੀ ਲਾਹੇਮੰਦ ਹੋ ਸਕਦਾ ਹੈ। ਜਿਸ ਰਾਹੀਂ ਪਿੰਡ ਪੱਧਰ ਤੇ ਸਪੋਰਟਸ-ਕਲੱਬਾਂ, ਕਸਰਤ ਘਰਾਂ ਤੇ ਵਧੀਆ ਲਾਇਬ੍ਰੇਰੀਆਂ ਸਥਾਪਤ ਕਰਨ ਬਾਰੇ ਯਤਨ ਕਰਨੇ।

ਅੱਜ ਕਲ੍ਹ ਤਕਨੀਕੀ ਜਾਣਕਾਰੀ ਦਾ ਯੁੱਗ ਹੈ। ਟੀ ਵੀ, ਰੇਡੀਉ, ਅਖਬਾਰ, ਫਿਲਮਾਂ ਆਦਿ ਰਾਹੀਂ ਵੀ ਨਸ਼ਿਆਂ ਵਿਰੁੱਧ ਮੁਹਿੰਮ ਨੂੰ ਵੱਡੀ ਪੱਧਰ ਤੇ ਲਾਮਬੰਦ ਕੀਤਾ ਜਾ ਸਕਦਾ ਹੈ।

ਚਾਰਲਸ ਡਿਕਸਨ ਨੇ ਆਪਣੇ ਇੱਕ ਨਾਵਲ ਵਿੱਚ ਅੰਕਿਤ ਕੀਤਾ ਹੈ: 'ਇਹ ਸਮਾਂ ਬੇਹੱਦ ਮਾੜਾ ਹੈ ਪਰ ਸਭ ਤੋਂ ਚੰਗਾ ਸਮਾਂ ਵੀ ਇਹ ਹੈ। ਇਹ ਮਹਾਨ ਦਾਨਿਸ਼ਵਰੀ ਦਾ ਯੁੱਗ ਹੈ ਪਰ ਮੂਰਖਤਾ ਵੀ ਇਸ ਯੁੱਗ ਵਿੱਚ ਜੋਬਨ ਤੇ ਹੈ। ਇਹ ਵਿਸ਼ਵਾਸ਼ ਦਾ ਦੌਰ ਹੈ ਪਰ ਬੇਵਿਸ਼ਵਾਸੀ ਵੀ ਇਸ ਯੁੱਗ ਦਾ ਲੱਛਣ ਹੈ। ਇਹ ਰੁੱਤ ਹਨੇਰੀਆਂ ਨਾਲ ਲੱਦੀ ਪਈ ਹੈ ਪਰ ਚਾਨਣ ਦੀ ਰੁੱਤ ਵੀ  ਇਹੀ ਹੈ। ਇਹੋ ਉਮੀਦਾਂ ਦੀ ਬਹਾਰ ਦਾ ਸਮਾਂ ਹੈ ਅਤੇ ਬਖਸ਼ਿਸਾਂ ਤੋਂ ਸੱਖਣੇ ਵੀ ਰਹਿ ਸਕਦੇ ਹਾਂ ਤੇ ਝੋਲੀਆਂ ਭਰ ਭਰ ਕੇ ਸਵਰਗ ਦੇ ਰਾਹੇ ਵੀ ਪੈ ਸਕਦੇ ਹਾਂ।'

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਜਿਉਣ ਦਾ ਮਾਡਲ ਬਹੁਤ ਸੁਚੱਜਾ,  ਸੁੰਦਰ ਤੇ ਸੁਖਾਵਾਂ ਪੇਸ਼ ਕੀਤਾ ਹੋਇਆ ਹੈ:

*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
*ਰਾਮ  ਰਸਾਇਣਿ  ਜੋ ਰਤੇ ਨਾਨਕ  ਸਚ ਅਮਲੀ॥ (੩੯੯)*

ਗੁਰਮਤਿ ਨੂੰ ਧਾਰਨ ਕੀਤਿਆਂ ਹੀ ਮਨੁੱਖ ਦੇ ਵਿਕਾਰ ਤੇ ਚਿੰਤਾਵਾਂ ਮਿਟ ਸਕਦੀਆਂ ਹਨ। ਗੁਰ  ਉਪਦੇਸ਼ ਨੂੰ ਕਮਾਇਆਂ ਅਤੇ ਅਪਣਾਇਆਂ ਹੀ ਮਾਨਸਿਕ ਅਤੇ ਆਤਮਿਕ ਸ਼ਾਂਤੀ ਮਿਲਦੀ ਹੈ। ਇੰਵ ਨਸ਼ਿਆਂ ਦੀ ਭੈੜੀ ਵਾਦੀ ਨੂੰ ਤਿਆਗਣ ਨਾਲ ਮਨ ਦੀਆਂ ਮਗਰੂਰੀਆਂ ਖ਼ਤਮ ਹੋ ਜਾਂਦੀਆਂ ਹਨ ਗੁਰੂ ਤੋਂ ਦੂਰੀਆਂ ਮਿਟ ਜਾਂਦੀਆਂ ਹਨ ਅਤੇ ਮਨੁੱਖੀ ਚਿਹਰੇ ਤੇ ਰੱਬੀ ਨੂਰ ਡਲ੍ਹਕਣ  ਲੱਗ ਜਾਂਦਾ ਹੈ। ਫੇਰ ਪ੍ਰਭੂ ਨਾਮ ਦੀ ਖੁਮਾਰੀ ਦਿਨ ਰਾਤ ਚੜ੍ਹੀ ਰਹਿੰਦੀ ਹੈ ਤੇ ਜੀਵਨ ਨੂਰੀ ਬਣ ਜਾਂਦਾ ਹੈ।

# ੪
# ਅਜੋਕਾ ਸੰਗੀਤ-ਵਿਰਸੇ ਦੀ ਸੰਭਾਲ ਕਿ ਤ੍ਰਿਸਕਾਰ

ਸੰਗੀਤ ਮਨੁੱਖੀ ਜੀਵਨ ਦੀ ਰੂਹ ਦੀ ਖੁਰਾਕ ਹੈ ਜਦ ਕਿ ਭੋਜਨ ਸਰੀਰ ਦੀ ਖੁਰਾਕ ਹੈ। ਇਹ ਪਰਮਾਤਮਾ ਵੱਲੋਂ ਸਾਡੇ ਸਰੀਰ ਅੰਦਰ ਟਿਕਾਈ ਆਤਮਾ ਨੂੰ ਬ੍ਰਹਿਮੰਡ ਨਾਲ ਜੋੜ ਕੇ ਅਨੰਦਤ ਕਰ ਦਿੰਦਾ ਹੈ। ਸੰਗੀਤ ਸਭਿਆਚਾਰ ਦਾ ਬਹੁਤ ਹੀ ਮਹੱਤਵ ਪੂਰਨ, ਪ੍ਰਭਾਵਸ਼ਾਲੀ ਅਤੇ ਵਡਮੁੱਲਾ ਅੰਗ ਹੈ। ਇਹ ਮਨੁੱਖੀ ਜਜ਼ਬਾਤਾਂ ਤੇ ਅਹਿਸਾਸਾਂ ਦਾ ਸੁਮੇਲ ਹੈ। ਇਸ ਦੀ ਵਿਸ਼ਾਲਤਾ ਸਮੁੰਦਰ ਦੀ ਨਿਆਈਂ ਹੈ। ਇਸ ਵਿੱਚ ਜਿਤਨੀ ਡੂੰਘੀ ਚੁੱਭੀ ਕੋਈ ਲਾਉਂਦਾ ਹੈ ਉਸ ਤਰ੍ਹਾਂ ਦੇ ਹੀਰੇ, ਮੋਤੀ, ਲਾਲ ਤੇ ਜਵਾਹਰਾਤ ਪ੍ਰਾਪਤ ਕਰ ਕੇ ਅਤੇ ਉਹਨਾਂ ਨੂੰ ਕਵਿਤਾ ਵਿੱਚ ਪਰੋ ਕੇ ਸੰਗਤ ਅੱਗੇ ਪੇਸ਼ ਕਰਦਾ ਹੈ। ਸੰਗੀਤ ਦੇ ਝਰੋਖੇ 'ਚ ਨਜ਼ਰ ਮਾਰੀਏ ਤਾਂ ਸਾਡੇ ਪੁਰਖਿਆਂ ਨੇ ਸੰਗੀਤ ਨੂੰ ਸੰਵਾਰਨ, ਨੇਮ-ਬੱਧ ਅਤੇ ਪ੍ਰਫੁੱਲਤ ਕਰਨ ਲਈ ਅਮਿੱਟ ਪੈੜਾਂ ਛੱਡੀਆਂ ਹਨ। ਉਹਨਾਂ ਆਪਣੇ ਕਲਾਮਾਂ, ਕਿੱਸਿਆਂ, ਵਾਰਾਂ ਅਤੇ ਕਵਿਤਾਵਾਂ ਵਿੱਚ ਦੇਸ਼ ਅਤੇ ਕੌਮੀ ਪਿਆਰ, ਜੰਗਾਂ-ਯੁੱਧਾਂ ਅੰਦਰ ਮਹਾਨ ਸ਼ਹੀਦਾਂ ਦੇ ਕਾਰਨਾਮੇ, ਕੁਦਰਤੀ ਨਜ਼ਾਰਿਆਂ ਅਤੇ ਆਫ਼ਤਾਂ ਅਤੇ ਮਿਹਨਤ ਕਸ਼ਾਂ ਦੀਆਂ ਕੀਤੀਆਂ ਕਮਾਈਆਂ ਨੂੰ ਬਹੁਤ ਹੀ ਸੁੰਦਰ, ਭਾਵਪੂਰਤ ਅਤੇ ਕ੍ਰਾਂਤੀਕਾਰੀ ਲੈਅ ਦੇ ਵਿੱਚ ਪੇਸ਼ ਕੀਤਾ ਹੈ।

ਸੰਗੀਤ ਸ਼ਬਦ ਦੋ ਸ਼ਬਦਾਂ 'ਸੰਗ' ਅਤੇ 'ਗੀਤ' ਦਾ ਸੁਮੇਲ ਹੈ ਜਿਸ ਦਾ ਭਾਵ ਹੈ ਉਹ ਗੀਤ ਜਿਹੜੇ ਇਕੱਠ ਜਾਂ ਸੰਗਤ ਵਿੱਚ ਗਾਏ ਜਾਂਦੇ ਹਨ। ਸੰਗੀਤ ਦਾ ਆਧਾਰ ਨਾਦ ਅਤੇ ਲੈਅ ਹੈ। ਨਾਦ (ਆਵਾਜ਼) ਤੋਂ ਸਵੱਰ ਦੀ ਉਤਪਤੀ ਹੁੰਦੀ ਹੈ ਅਤੇ ਲੈਅ (ਸੁਰ) ਤੋਂ ਤਰ੍ਹਾਂ ਤਰ੍ਹਾਂ ਦੇ ਤਾਲ ਉਪਜਦੇ ਹਨ। ਜਦੋਂ ਸੰਗੀਤਕਾਰ ਆਪਣੇ ਮਨ 'ਚੋਂ ਉੱਤਰੇ ਅਤੇ ਮੁੱਖ 'ਚੋਂ ਨਿਕਲੇ ਬਹੁਤ ਹੀ ਸੁਰੀਲੇ , ਕੋਮਲ ਤੇ ਅਨਮੋਲ ਬੋਲਾਂ ਨੂੰ ਸਵੱਰ ਅਤੇ ਲੈਅ ਨਾਲ ਬੜੇ ਹੀ ਆਦਰਸ਼ਕ, ਅਸਚਰਜਕ ਅਤੇ ਆਕਾਰਸ਼ਕ ਢੰਗ ਨਾਲ ਸਰੋਤਿਆਂ ਅੱਗੇ ਪੇਸ਼ ਕਰਦਾ ਹੈ ਤਾਂ ਉਹ ਅਸ਼ ਅਸ਼ ਕਰ ਉੱਠਦੇ ਹਨ। ਮਨ ਵਿੱਚ ਖੇੜਾ ਪੈਦਾ ਹੋਣ ਨਾਲ ਮਨ ਦੇ ਸੋਗ ਅਤੇ ਤਨ ਦੇ ਰੋਗ ਦੂਰ ਹੋ ਜਾਂਦੇ ਹਨ।

ਗੁਰਬਾਣੀ ਦੇ ਬੋਲ ਹਨ:

*ਧੰਨ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥ ( ੯੫੮)*
*ਹਰਿ ਜਨੁ ਦੂਖ ਨਿਕਟਿ ਨਹੀਂ ਆਵੈ॥ (੧੧੦)*

ਸੰਗੀਤ ਦੀਆਂ ਸੁਰਾਂ ਦਾ ਆਲਾਪ ਬੜੇ ਅਲੌਕਿਕ ਨਜ਼ਾਰੇ ਵਾਲਾ, ਸਰੂਰ ਭਰਿਆ ਅਤੇ ਜੋਸ਼ ਮਈ ਹੋਣ ਕਰ ਕੇ ਜੀਵ-ਜੰਤੂ, ਪਸ਼ੂ ਅਤੇ ਪੰਛੀ ਵੀ ਖੁਸ਼ ਹੋ ਜਾਂਦੇ ਹਨ, ਜਿਵੇਂ

ਸੱਪ ਬੀਨ ਤੇ ਮਾਇਲ ਤੇ ਕਾਇਲ ਹੋ ਜਾਂਦਾ ਹੈ, ਹਿਰਨ ਘੰਡੇ-ਹੇੜੇ ਦਾ ਨਾਦ ਸੁਣ ਕੇ ਸੁੱਧ-ਬੁੱਧ ਭੁੱਲ ਜਾਂਦਾ ਹੈ ਆਦਿ। ਵਿਗਿਆਨੀਆਂ ਨੇ ਵੀ ਇਹ ਸਿੱਧ ਕਰ ਦਿੱਤਾ ਹੈ ਕਿ ਸੰਗੀਤ ਨਾਲ ਬੂਟਿਆਂ ਦਾ ਵਾਧਾ ਜਲਦੀ ਤੇ ਵਧੇਰੇ ਹੁੰਦਾ ਹੈ। ਦੁੱਧ ਦੀ ਚੁਆਈ ਸਮੇਂ ਇੱਕ ਖਾਸ ਕਿਸਮ ਦਾ ਸੰਗੀਤ ਦੁਧਾਰੂ ਪਸ਼ੂਆਂ ਦਾ ਦੁੱਧ ਵਧਾ ਦਿੰਦਾ ਹੈ।

## ਭਾਰਤੀ ਤੇ ਪੱਛਮੀ ਸੰਗੀਤ

ਦੁਨੀਆਂ ਅੰਦਰ ਹਰ ਖਿੱਤੇ ਦੇ ਲੋਕਾਂ ਦੀ ਜਿਸ ਤਰ੍ਹਾਂ ਬੋਲੀ ਵੱਖਰੀ ਹੈ ਉਸੇ ਤਰ੍ਹਾਂ ਉਨ੍ਹਾਂ ਦੀ ਸੰਗੀਤ ਕਲਾ ਵੀ ਭਿੰਨ ਹੈ। ਮੂਲ ਤੌਰ ਤੇ ਸੰਗੀਤ ਉਨ੍ਹਾਂ ਦੀ ਬੋਲੀ ਤੇ ਆਧਾਰਿਤ ਹੈ ਅਤੇ ਮਨੋਰੰਜਨ ਦਾ ਸਾਧਨ ਹੈ। ਭਾਰਤੀ ਸੰਗੀਤ ਲੋਕ ਬੋਲੀ ਤੇ ਆਧਾਰਤ ਹੈ। ਭਾਰਤੀ ਸੰਗੀਤ ਸਦੀਆਂ ਪੁਰਾਣਾ ਹੈ। ਇਸ ਵਿੱਚ ਲੋਕ-ਗੀਤ, ਸ਼ਾਸਤਰੀ, ਸੂਫੀ ਅਤੇ ਗੁਰਮਤਿ ਸੰਗੀਤ ਮੁੱਖ ਹਨ ਪਰ ਸਭ ਦਾ ਮੂਲ ਲੋਕ ਸੰਗੀਤ ਹੀ ਹੈ। ਇਹ ਸੰਗੀਤ ਟਕਸਾਲੀ (classical) ਅਤੇ ਇਸ ਦੀ ਪੱਧਤੀ (method) ਅਰਥਾਤ ਗਾਉਣ ਦਾ ਢੰਗ ਬਹੁਤ ਸੂਖਮ, ਨਿੱਗਰ, ਡੂੰਘਾ ਅਤੇ ਵਿਗਿਆਨਕ ਹੈ ਅਤੇ ਇਹ ਦਰਸ਼ਨ ਅਤੇ ਯੋਗਤੰਤਰ ਤੇ ਅਧਾਰਿਤ ਹੈ। ਇਸ ਨੂੰ ਗਾਉਣ ਲਈ ਦੇਸੀ ਅਤੇ ਵਿਦੇਸ਼ੀ ਦੋਵੇਂ ਤਰ੍ਹਾਂ ਦੇ ਸਾਜ ਵਰਤੇ ਜਾਂਦੇ ਹਨ। ਪੱਛਮੀ ਸੰਗੀਤ ਅੰਦਰ ਵਾਦਨ ਅਤੇ ਗਾਇਨ ਦੋ ਮੁੱਖ ਅੰਗ ਹਨ ਪਰ ਇਹ ਵਾਦਨ ਪ੍ਰਧਾਨ ਹੈ। ਇਸ ਸੰਗੀਤ ਨੂੰ musicology (ਸ਼ਾਸਤਰੀ ਜਾਂ ਵਿਗਿਆਨਕ ਸੰਗੀਤ) ਕਹਿੰਦੇ ਹਨ। ਅੱਜ ਕਲ੍ਹ ਇਸ ਨੂੰ ਪੌਪ ਸੰਗੀਤ ਦਾ ਨਾਂ ਵੀ ਦਿੱਤਾ ਜਾ ਰਿਹਾ ਹੈ ਕਿਉਂਕਿ ਇਹ ਸਥੂਲ ਵਿਗਿਆਨਕ ਉਪਕਰਨਾਂ ਤੇ ਆਧਾਰਿਤ ਹੈ। ਭਾਰਤ ਅੰਦਰ ਪਦਾਰਥਵਾਦ, ਉਦਯੋਗਿਕ, ਮੁਨਾਫਾਖੋਰੀ ਅਤੇ ਜ਼ਮਾਨੇ ਦੇ ਬਦਲਾਅ ਕਾਰਨ ਅਤੇ ਭੇਡ-ਚਾਲ ਦੀ ਨਿਆਈਂ ਪੱਛਮੀ ਸੰਗੀਤ ਦੀ ਪਰੰਪਰਾ ਬਹੁਤ ਤੇਜੀ ਨਾਲ ਵਿਕਸਤ ਹੋ ਰਹੀ ਹੈ।

## ਪੰਜਾਬੀ ਸੰਗੀਤ ਦੀ ਰਚਨਾ

ਦੇਸ਼ ਅੰਦਰ ਪੰਜਾਬੀ ਸੰਗੀਤ ਦੀ ਅਹਿਮ ਭੂਮਿਕਾ ਰਹੀ ਹੈ। ਪੰਜਾਬ ਸ਼ਬਦ 'ਪੰਜ' ਅਤੇ ਆਬ' ਸ਼ਬਦਾਂ ਦਾ ਮਿਲਾਪ ਹੈ। ਜਿਸ ਦਾ ਭਾਵ ਹੈ ਪੰਜ ਦਰਿਆਵਾਂ (ਸਤਲੁਜ, ਬਿਆਸ, ਰਾਵੀ, ਝਨਾਬ ਅਤੇ ਜਿਹਲਮ) ਦੀ ਧਰਤੀ। ਪੁਰਾਤਨ ਸਮਿਆਂ ਵਿੱਚ ਇਸ ਨੂੰ ਸਪਤ ਸਿੰਧੂ (ਸੱਤ ਨਦੀਆਂ-ਸਰਸਵਤੀ, ਸ਼ਤਦਰੂ, ਵਿਪਾਸਾ, ਪਰੂਸ਼ਣੀ, ਅਸੁੱਕੀ, ਵਿਤਸਤਾ ਅਤੇ ਸਿੰਧੂ ਕਹਿੰਦੇ ਸਨ।

ਪ੍ਰੋਫੈਸਰ ਪਿਆਰਾ ਸਿੰਘ ਪਦਮ ਅਨੁਸਾਰ ਰਿਗ ਵੇਦ ਵਿੱਚ ਸਪਤ ਸਿੰਧੂ ਨੂੰ

'ਜ਼ਿੰਦਗੀ ਦਾ ਸੋਮਾ' ਕਹਿ ਕੇ ਸਲਾਹਿਆ ਗਿਆ ਹੈ। ਵਿਦਵਾਨਾਂ ਦੀਆਂ ਲਿਖਤਾਂ ਵਿੱਚ ਇਹ ਵੀ ਦਰਜ ਹੈ ਕਿ ਦੁਨੀਆਂ ਦੀ ਸਭ ਤੋਂ ਪਹਿਲੀ ਸੱਭਿਅਤਾ ਸਪਤ ਸਿੰਧੂ-ਸਿੂੰਹਮਵ੍ਰਤ (ਪੰਜਾਬ) ਦੀ ਧਰਤੀ ਤੇ ਉੱਭਰੀ। ਬ੍ਰਹਮਾ ਨੇ ਚਾਰੇ ਵੇਦ ਇਹਨਾਂ ਦਰਿਆਵਾਂ ਦੇ ਕੰਢਿਆਂ ਤੇ ਬੈਠ ਕੇ ਲਿਖੇ ਸਨ। ਇਸੇ ਧਰਤੀ ਤੇ ਮਹਾਂਰਿਸ਼ੀ ਬਾਲਮੀਕ ਜੀ ਨੇ ਰਾਮਇਣ , ਕ੍ਰਿਸ਼ਨ ਜੀ ਨੇ ਭਗਵਤ ਗੀਤਾ, ਵੇਦ ਵਿਆਸ ਨੇ ਮਹਾਂਭਾਰਤ ਦੇ ਯੁੱਧ ਦਾ ਕਾਵਿ, ਕਾਲੀਦਾਸ ਨੇ ਮੇਘ ਦੂਤ ਤੇ ਸ਼ੰਕੁਤਲਾ ਅਤੇ ਮਹਾਂਰਿਸ਼ੀ ਬਾਲਮੀਕ ਜੀ ਨੇ ਨਾਦ-ਸ਼ਾਸਤਰ ਰਚਿਆ। ਬਾਰਵੀਂ ਸਦੀ 'ਚ ਸ਼ੇਖ ਫ਼ਰੀਦ ਹੋਏ। ਉਪਰੰਤ ਪੰਦਰਵੀ ਸਦੀ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਅਤੇ ਉਹਨਾਂ ਦੀ ਜੋਤ ਦਸ ਗੁਰੂਆਂ ਅੰਦਰ ਚਲਦੀ ਹੋਈ ਜੁੱਗੋ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਮਾ ਗਈ। ਇਹ ਰੱਬੀ ਬਾਣੀ 'ਸ਼ਬਦ ਗੁਰੂ' ਦੀ ਰਚਨਾ ਅੰਮ੍ਰਿਤਸਰ ਵਿਖੇ ਕੀਤੀ ਗਈ। ਇਸ ਪਿੱਛੋਂ ਵੀ ਬੇਅੰਤ ਕਵੀਆਂ ਨੇ ਵਡਮੁੱਲੇ ਗ੍ਰੰਥ ਪੰਜਾਬ ਦੀ ਧਰਤੀ ਤੇ ਰਚੇ।

ਪੰਜਾਬ ਦੀ ਧਰਤੀ ਘਣੀ ਉਪਜਾਊ ਹੋਣ ਕਰ ਕੇ ਇਸ ਨੂੰ 'ਧਾਇਆਵਤੀ' (ਅੰਨ ਦਾ ਭੰਡਾਰ) ਲਿਖਿਆ ਹੈ।ਇਹ ਧਰਤੀ ਸੋਨੇ ਦੀ ਚਿੜੀ ਹੋਣ ਕਰ ਕੇ ਬਾਹਰਲੇ ਹਮਲਾਵਰਾਂ ਨੇ ਇੱਥੇ ਬਾਰ ਬਾਰ ਹਮਲੇ ਕੀਤੇ। ਇਸ ਲਈ ਕਹਾਵਤਾਂ ਮਸ਼ਹੂਰ ਹੋ ਗਈਆਂ 'ਪੰਜਾਬ ਦੇ ਜੰਮਿਆਂ ਨੂੰ ਨਿੱਤ ਮੁਹਿੰਮਾਂ, ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦ ਸ਼ਾਹੇ ਦਾ'। ਪਰ ਪੰਜਾਬ ਦੇ ਛੈਲ-ਛਬੀਲੇ, ਅਣਖੀ, ਨਿੱਡਰ, ਚੌੜੀਆਂ ਛਾਤੀਆਂ ਅਤੇ ਕੁੰਢੀਆਂ ਮੁੱਛਾਂ ਵਾਲੇ ਜੁਆਨਾਂ ਨੇ ਪੰਜਾਬ ਦੇ ਸੱਭਿਆਚਾਰ , ਸਾਹਿਤ ਅਤੇ ਵਿਰਸੇ ਨੂੰ ਆਂਚ ਨਹੀਂ ਆਉਣ ਦਿੱਤੀ। ਇੱਥੋਂ ਦੇ ਕਵੀਆਂ ਨੇ ਇਤਿਹਾਸਕ, ਸਮਾਜਿਕ, ਧਾਰਮਿਕ, ਰਾਜਨੀਤਕ ਅਤੇ ਆਰਥਿਕਤਾ ਸੰਬੰਧੀ ਬੀਰ ਰਸੀ, ਹਾਸ ਰਸੀ, ਸ਼ਿੰਗਾਰ ਰਸੀ ਆਦਿ ਕਵਿਤਾਵਾਂ, ਵਾਰਾਂ, ਕਿੱਸੇ, ਕਲਾਮ, ਗਜ਼ਲਾਂ ਆਦਿ ਔਕੜਾਂ ਭਰਪੂਰ ਸਮੇਂ ਅੰਦਰ ਲਿਖ ਕੇ ਸੰਗੀਤ ਨੂੰ ਪੂਰੀਆਂ ਬੁਲੰਦੀਆਂ ਤੇ ਪਹੁੰਚਾਇਆ। ਡਾਕਟਰ ਡੀ.ਐਸ.ਨਰੂਲਾ ਅਨੁਸਾਰ ਪ੍ਰਸਿੱਧ ਸੰਗੀਤ ਵਿਦਵਾਨ ਦਲੀਪ ਚੰਦਰ ਵੇਦੀ ਨੇ ਇੱਕ ਮਹੱਤਵਪੂਰਣ ਲੇਖ "Punjab Music-Its Nature and Growth" ਵਿੱਚ ਇਹ ਗੱਲ ਬਹੁਤ ਹੀ ਦ੍ਰਿਸ਼ਟਾਂਤ ਦੇ ਕੇ ਸਿੱਧ ਕੀਤੀ ਹੈ ਕਿ ਪ੍ਰਾਚੀਨ ਕਾਲ ਵਿੱਚ ਪੰਜਾਬੀ ਸੰਗੀਤ ਦੀ ਹੋਂਦ ਅਤੇ ਵਿਕਾਸ ਬਹੁਤ ਮਹਾਨ ਸੀ। ਪੰਜਾਬੀ ਸੰਗੀਤ ਹੀ ਭਾਰਤ ਵਰਸ਼ ਦਾ ਪ੍ਰਾਚੀਨ ਸੰਗੀਤ ਹੈ। ਲੋਕ ਗਾਇਨ (ਲੋਕ ਗੀਤ), ਵਾਦਨ (ਲੋਕ ਧੁਨਾਂ) ਅਤੇ ਲੋਕ ਨਾਚ (ਨ੍ਰਿਤ) ਪੰਜਾਬੀ ਲੋਕ-ਸੰਗੀਤ ਦੇ ਪ੍ਰਮੁੱਖ ਵਿਸ਼ੇ ਹਨ।

## ਲੋਕ ਸੰਗੀਤ

ਲੋਕ ਸੰਗੀਤ ਸਹਿਜ ਸੰਗੀਤ ਹੈ ਕਿਉਂਕਿ ਇਸ ਦੇ ਗੀਤਾਂ ਦੇ ਬੋਲ ਨਾ ਤਾਂ ਕਿਸੇ ਕਾਗਜ਼ ਤੋਂ ਪੜ੍ਹੇ ਜਾਂਦੇ ਹਨ ਅਤੇ ਨਾ ਹੀ ਉਸਤਾਦ ਤੋਂ ਸਿੱਖੇ ਜਾਂਦੇ ਹਨ। ਇਹ ਬੋਲ ਤਾਂ

ਕੰਮੀਆਂ, ਹਾਲੀਆਂ, ਪਾਲੀਆਂ ਤੇ ਰਾਹੀਆਂ ਦੇ ਮੁੱਖ ਤੋਂ ਸਹਿਜ ਸੁਭਾਅ ਨਿਕਲਦੇ ਹਨ ਅਰਥਾਤ ਦਿਲ ਦੇ ਵਿੱਚੋਂ ਹੀ ਰੀਝ ਉਪਜਦੀ ਹੈ। ਇਹਨਾਂ ਬੋਲਾਂ ਰਾਹੀਂ ਲੋਕਾਂ ਦੇ ਨੁਹਾਰ ਦੀ ਪਛਾਣ ਹੁੰਦੀ ਹੈ, ਉਨ੍ਹਾਂ ਦੀ ਰਹਿਣੀ-ਬਹਿਣੀ, ਸੋਚ, ਕੰਮਾਂ-ਕਾਜ਼ਾਂ ਤੇ ਜਜ਼ਬਿਆਂ ਦਾ ਪਤਾ ਲਗਦਾ ਹੈ। ਲੋਕ ਗੀਤ ਸੰਗੀਤ ਬਿਨਾਂ ਅਧੂਰੇ ਹੁੰਦੇ ਹਨ। ਇਹਨਾਂ ਗੀਤਾਂ ਅੰਦਰ ਸੰਗੀਤ ਤੱਤ ਇੰਵ ਘੁਲ-ਮਿਲ ਜਾਂਦੇ ਹਨ ਜਿਵੇਂ ਪਾਣੀ ਵਿੱਚ ਮਿਸ਼ਰੀ ਘੁਲੀ ਹੋਵੇ। ਸੋ ਕਾਵਿ ਤੱਤ ਵਿੱਚ ਸੰਗੀਤ ਮਿਸ਼ਰੀ ਵਾਂਗ ਮਿਠਾਸ ਭਰ ਦਿੰਦਾ ਹੈ। ਇਹਨਾਂ ਲੋਕ ਗੀਤਾਂ ਵਿੱਚ ਲੋਰੀਆਂ, ਤ੍ਰਿੰਜਣ, ਘੋੜੀਆਂ , ਬੋਲੀਆਂ, ਸਿੱਠਣੀਆਂ, ਵੈਣ, ਕੀਰਨੇ ਆਦਿ ਸ਼ਾਮਲ ਹਨ। ਇਹਨਾਂ ਤੋਂ ਇਲਾਵਾ ਵਾਰਾਂ, ਛੱਲਾ, ਮੁੰਦਰੀ, ਸੱਸੀ, ਮਿਰਜ਼ਾ, ਹੀਰ ਆਦਿ ਸਾਜ਼ਾਂ ਨਾਲ ਗਾਏ ਜਾਂਦੇ ਹਨ। ਜਦ ਕਿ ਭੰਗੜਾ, ਗਿੱਧਾ, ਝੂੰਮਰ , ਧਮਾਲ ਵਗੈਰਾ ਨਾਚ ਬਹੁਤ ਮਸ਼ਹੂਰ ਹਨ। ਲੋਕ ਸੰਗੀਤ ਦੇ ਮੁੱਖ ਸ੍ਰੋਤ ਹਨ-ਕਵੀਸ਼ਰੀ, ਢਾਡੀ ਕਲਾ, ਤੂੰਬਾ, ਕਿੰਗ ਤੇ ਤੂੰਬੀ ਗਾਇਕੀ, ਪੁਆਦੀ ਗਾਇਕੀ ਤੇ ਗੁੱਗਾ ਗਾਇਕੀ,ਆਦਿ।

ਅਠਾਰਵੀਂ ਸਦੀ ਵਿੱਚ ਪੰਜਾਬੀ ਆਪਣੀ ਮਾਂ ਬੋਲੀ ਪੰਜਾਬੀ ਵਿੱਚ ਆਪਣੇ ਢੰਗ ਨਾਲ ਛੰਦਾ ਬੰਦੀ ਕਰ ਲੈਂਦੇ ਸਨ। ਇੱਕ ਸ਼ਰਤ ਉਨ੍ਹਾਂ ਸਮਿਆਂ ਅੰਦਰ ਐਸੀ ਰੱਖੀ ਗਈ ਸੀ ਕਿ ਜੇਕਰ ਵਿਆਂਦੜ ਮੁੰਡੇ ਨੂੰ ਛੰਦ ਬੋਲਣਾ ਨਹੀਂ ਸੀ ਆਉਂਦਾ ਤਾਂ ਉਸ ਦੀਆਂ ਸਾਲੀਆਂ ਤੇ ਸਹੁਰੇ ਉਸ ਦਾ ਮੁਕਲਾਵਾ ਨਹੀਂ ਸੀ ਤੋਰਦੇ। ਸਾਲੀਆਂ ਦਾ ਜੁਆਬ ਦੇਣ ਲਈ ਮੁੰਡਿਆਂ ਨੂੰ ਜੁਬਾਨੀ ਛੰਦ ਚੇਤੇ ਕਰਾਏ ਜਾਂਦੇ ਸਨ। ਜੇ ਕਿਸੇ ਨੂੰ ਛੰਦ ਨਹੀਂ ਸੀ ਆਉਂਦਾ ਉਹ ਇਨਾਂ ਕੁ ਜ਼ਰੂਰ ਸੁਣਾ ਦਿੰਦਾ ਸੀ:

*ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਘਿਉ।*
*ਸਭ ਸੰਬੰਧੀਆਂ ਨੂੰ ਬੇਨਤੀ, ਮੇਰੀ ਵਹੁਟੀ ਤੋਰ ਦਿਉ।*

ਕਈ ਲੋਕ ਇਸ ਛੰਦ ਪ੍ਰਥਾ ਨੂੰ ਹਾਸ-ਰਸ ਲਈ ਵੀ ਵਰਤਦੇ ਸਨ ਜਿਵੇਂ:

*ਛੰਦ ਪਰਾਗੇ ਆਈਏ ਜਾਈਏ, ਆਈਏ ਆਈਏ ਨਾ ਆਈਏ*
*ਤਾਂ ਨਾ ਹੀ ਆਈਏ, ਆਦਿ।*

## ਕਵੀਸ਼ਰੀ

ਕਵੀਸ਼ਰੀ ਤੋਂ ਭਾਵ ਹੈ ਕਵੀ ਦੀ ਈਸ਼ਵਰੀ ਕਿਰਤ ਅਰਥਾਤ ਕਵੀ ਦੀ ਸ਼ਾਇਰੀ। ਕਵੀਸ਼ਰੀ ਸ਼ਬਦ ਕਵੀ+ਈਸ਼ਰੀ ਦਾ ਜੋੜ ਹੈ। 'ਕਵੀ' ਤੋਂ ਭਾਵ ਹੈ ਕਵਿਤਾ ਲਿਖਣ ਤੇ ਗਾਉਣ ਵਾਲਾ । 'ਈਸ਼ਰੀ' ਤੋਂ ਭਾਵ ਹੈ ਈਸ਼ਵਰ ਵੱਲੋਂ ਮਿਲੀ ਕਾਵਿ-ਕਲਾ। ਇਹ ਕਲਾ ਅਤੇ ਸਿੱਧੀ ਆਪ-ਮੁਹਾਰੇ ਬੰਦੇ ਦੇ ਮਨ ਵਿੱਚੋਂ ਉਪਜਦੀ ਹੈ, ਪਿਤਾ-ਪੁਰਖੀ ਪਰੰਪਰਾ ਨਹੀਂ। ਪੁਰਾਤਨ ਸਮੇਂ ਵਿੱਚ ਜਿਹੜਾ ਬੰਦਾ ਖੁਦ ਕਵਿਤਾ ਨਹੀਂ ਸੀ ਰਚਦਾ ਉਹ

ਕਵੀਸ਼ਰ ਨਹੀਂ ਸੀ ਅਖਵਾ ਸਕਦਾ। ਅਸਲ ਵਿੱਚ ਕਵੀਸ਼ਰੀ ਦਾ ਸੰਬੰਧ ਭੱਟਾਂ ਨਾਲ ਜਾ ਜੁੜਦਾ ਹੈ। ਪਹਿਲੇ ਸਮਿਆਂ ਅੰਦਰ ਭੱਟ ਲੋਕ ਕਵੀਸ਼ਰੀ ਕਰਿਆ ਕਰਦੇ ਸਨ।

ਕਵੀ ਜਸਵੰਤ ਸਿੰਘ ਵੰਤਾ ਲਿਖਦੇ ਹਨ ਕਿ ਹਰ ਕੋਈ ਬੰਦਾ ਕਵੀ ਨਹੀਂ ਹੋ ਸਕਦਾ ਅਤੇ ਨਾ ਹੀ ਚੰਗੀ ਕਵਿਤਾ ਰਚ ਸਕਦਾ ਹੈ। ਇਹ ਦੇਣ ਕੋਈ ਵੱਡੀ ਡਿਗਰੀ ਪ੍ਰਾਪਤ ਕਰਨ ਨਾਲ ਨਹੀਂ ਮਿਲਦੀ ਧੁਰ ਦਰਗਾਹੋਂ ਹੀ ਆਉਂਦੀ ਹੈ:

*ਕਵਿਤਾ ਇਲਮ ਨਹੀਂ ਸੋਝੀ ਜਜ਼ਬਾਤ ਵੀ ਹੈ।*
*ਕੁਛ ਪਿਆਰ ਦਾ ਇਸ ਵਿੱਚ ਸਰੂਰ ਹੁੰਦੈ।*
*ਕਵੀ ਅਜ਼ਲ ਤੋਂ ਰੋਸ਼ਨ ਦਿਮਾਗ ਹੁੰਦੈ।*
*ਜਿਧਰ ਜਾਏ ਰਸਤਾ ਨੂਰੋ ਨੂਰ ਹੁੰਦੈ।*
*ਹਰ ਇੱਕ ਆਲਮ ਤਾ ਕਵੀ ਨਹੀਂ ਹੋ ਸਕਦਾ।*
*ਹਰ ਇੱਕ ਕਵੀ ਪਰ ਆਲਮ ਜ਼ਰੂਰ ਹੁੰਦੈ।*
*ਜਦੋਂ ਸਿਰ ਉਤੋਂ ਪਾਣੀ ਗੁਜ਼ਰ ਜਾਵੇ।*
*ਤਾਂ ਕੁੱਝ ਕਹਿਣ ਤੇ ਕਵੀ ਮਜਬੂਰ ਹੁੰਦੈ।*

ਕਵੀਸ਼ਰੀ ਬਿਨਾਂ ਸਾਜ਼ਾਂ ਤੋਂ ਕੀਤੀ ਜਾਂਦੀ ਹੈ। ਆਮ ਕਰ ਕੇ ਤਿੰਨ ਬੰਦਿਆਂ ਦਾ ਜਥਾ ਹੁੰਦਾ ਹੈ। ਮੁੱਖ ਕਵੀਸ਼ਰ ਕਵਿਤਾ ਵੀ ਰਚਦਾ ਹੈ ਅਤੇ ਚੱਲ ਰਹੇ ਪ੍ਰਸੰਗ ਨੂੰ ਬਹੁਤ ਹੀ ਰੌਚਿਕ ਅਤੇ ਦਿਲਕਸ਼ ਢੰਗ ਨਾਲ ਬਿਆਨ ਕਰਦਾ ਹੈ ਅਤੇ ਉਸ ਦੇ ਸਾਥੀ ਉੱਚੀ ਅਤੇ ਮਿੱਠੀ ਆਵਾਜ਼ ਵਿੱਚ ਕਵਿਤਾ ਉਚਾਰਨ ਕਰਦੇ ਹਨ। ਉੱਚ ਕੋਟੀ ਦੇ ਕਵੀਸ਼ਰ ਸੰਗਤਾਂ ਨੂੰ ਐਸਾ ਕੀਲ ਲੈਂਦੇ ਹਨ ਕਿ ਉਹ ਧਨ ਦੀ ਵਰਖਾ ਕਰ ਦਿੰਦੀਆਂ ਹਨ। ਇਹਨਾਂ ਦੇ ਪ੍ਰਸੰਗ ਇਤਿਹਾਸਕ ਗਾਥਾਵਾਂ, ਜੰਗਾਂ-ਯੁੱਧਾਂ ਦੇ ਨਾਇਕਾਂ ਦੀ ਬਹਾਦਰੀ ਤੇ ਕੁਰਬਾਨੀ, ਧਾਰਮਿਕ, ਰਾਜਨੀਤਕ, ਆਰਥਿਕ ਆਦਿ ਵਿਸ਼ਿਆਂ ਨੂੰ ਮੁੱਖ ਰੱਖ ਕੇ ਬਿਆਨ ਕੀਤੇ ਜਾਂਦੇ ਹਨ ਅਤੇ ਕਵਿਤਾ ਪਿੰਗਲ ਤੇ ਆਧਾਰਿਤ ਹੁੰਦੀ ਹੈ। ਕਵਿਤਾ ਦੇ ਨੌਂ ਰਸ ਗਿਣੇ ਜਾਂਦੇ ਹਨ ਜਿਵੇਂ ਸ਼ਿੰਗਾਰ ਰਸ (ਪ੍ਰੇਮ ਰੱਤੀ), ਕਰੁਣਾ ਰਸ (ਸੋਗ ਵਾਲੀ), ਬੀਰ ਰਸ (ਉਤਸ਼ਾਹ ਵਾਲੀ), ਅਦਭੁੱਤ ਰਸ (ਹੈਰਾਨੀ ਭਰੀ), ਹਾਸ ਰਸ (ਖੁਸ਼ੀ ਜਾਂ ਹਾਸੇ ਵਾਲੀ), ਰੌਦਰ ਰਸ (ਗੁੱਸੇ ਵਾਲੀ), ਵੀਭਤਸ ਰਸ (ਘ੍ਰਿਣਾ ਭਰੀ), ਸ਼ਾਂਤ ਰਸ (ਸ਼ਾਂਤੀ ਵਾਲੀ), ਅਤੇ ਭਿਆਨਕ ਰਸ (ਡਰ ਭਰਪੂਰ)। ਕਵਿਤਾ ਅੰਦਰ ਢੁੱਕਵੇਂ ਤੇ ਉੱਚੇ ਖਿਆਲਾਂ ਦੀ ਉਡਾਰੀ ਹੁੰਦੀ ਹੈ। ਗਾਇਨ ਦੀ ਸ਼ੁਰੂਆਤ ਮੰਗਲਾਚਰਨ ਨਾਲ ਹੁੰਦੀ ਹੈ ਅਤੇ ਕਵਿਤਾ ਵਿੱਚ ਦੋਹਿਰਾ, ਕਬਿੱਤ, ਡਿਓਢ, ਬੈਂਤ, ਕੋਰੜਾ ਆਦਿ ਛੰਦਾ-ਬੰਦੀ ਕੀਤੀ ਜਾਂਦੀ ਹੈ। ਪਾਠਕਾਂ ਦੀ ਜਾਣਕਾਰੀ ਲਈ ਕੁੱਝ ਕਾਵਿ ਰਚਨਾ ਅੰਕਿਤ ਕੀਤੀਆਂ ਗਈਆਂ ਹਨ:

ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਆਪਣੇ ਗ੍ਰੰਥ ਅੰਦਰ ਗੁਰੂ ਮਹਿਮਾਂ ਦਾ ਮੰਗਲ ਉਚਾਰਨ ਕੀਤਾ ਹੈ:

*ਦੋਹਿਰਾ :ਏਕੰਕਾਰਾ ਸਤਿਗੁਰੂ ਤਿਹ ਪ੍ਰਸਾਦਿ ਸਚੁ ਹੋਇ॥*
*ਵਾਹਿਗੁਰੂ ਜੀ ਕੀ ਫ਼ਤਹਿ ਵਿਘਨ ਵਿਨਾਸ਼ਨ ਸੋਇ॥*

ਭਾਵ ਉਸ ਓਅੰਕਾਰ ਰੂਪ ਸਤਿਗੁਰੂ ਦੀ ਕ੍ਰਿਪਾ ਸਦਕਾ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ। ਵਿਘਨਾਂ ਦਾ ਨਾਸ਼ ਵੀ ਉਹੀ ਕਰਦਾ ਹੈ ਅਤੇ ਸਦਾ ਜਿੱਤ ਵੀ ਉਸ ਦੀ ਹੀ ਹੁੰਦੀ ਹੈ।

*ਕਬਿੱਤ : ਤੈਸੋ ਨਹੀਂ ਦਾਤਾ ਕੋਊ, ਮੋ ਸੋ ਨ ਭਿਖਾਰੀ ਦੀਨ,*
*ਤੋ ਸੋ ਨ ਦਯਾਲ, ਦੁਖੀ ਮੋ ਸੋ ਨ ਅਲਾਈਏ।*
*ਮੋ ਸੋ ਨਹੀ ਕ੍ਰਿਤਘਨ, ਤੋ ਸੋ ਉਪਕਾਰੀ ਨਾਂਹਿ,*
*ਔਗਨੀ ਨ ਅਨਾਥ, ਨਾਥ ਤੋ ਸੋ ਨ ਬਤਾਈਏ।*
*ਔਗਨੀ ਨ ਮੋ ਸੋ ਕੋਊ, ਗੁਨਵਾਨ ਤੋ ਸੋ ਨਹੀਂ,*
*ਜਪ ਤਪ ਬ੍ਰਤ ਮੋ ਮੈਂ, ਏਕ ਨਹ ਪਾਈਏ।*
*ਕਵਿ ਆਯੋ ਹੈ ਸ਼ਰਨ, ਗਹੇ ਧਾਇ ਕੇ ਚਰਨ,*
*ਗੁਰੂ ਤਾਰਨ ਤਰਨ, ਨਿੱਜ ਹਾਥ ਦੇ ਬਚਾਈਏ।*
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਇਹ ਤੁਕਾਂ ਦੋਹਰਾ ਅਤੇ ਕਬਿੱਤ ਦੀ ਬਣਤਰ ਨੂੰ ਦਰਸਾਉਣ ਲਈ ਨਮੂਨੇ ਵਜੋਂ ਦਿੱਤੀਆਂ ਹਨ। ਅੱਗੇ ਇੱਕ ਕਵੀਸ਼ਰ ਦੀ ਰਚੀ ਹੋਈ ਬਹੁਤ ਹੀ ਸੁੰਦਰ, ਮਿਆਰੀ, ਪਿਆਰੀ ਅਤੇ ਖ਼ਾਲਸੇ ਦੇ ਮਹਾਨ ਕਾਰਨਾਮਿਆਂ ਨੂੰ ਦਰਸਾਉਂਦੀ, 'ਪੰਜਾ ਸਾਹਿਬ ਦੇ ਸਾਕੇ' ਸੰਬੰਧੀ ਨਿਆਰੀ ਕਵਿਤਾ ਪੇਸ਼ ਕੀਤੀ ਗਈ ਹੈ:

*ਗੱਡੀ ਭਰ ਕੇ, ਗੱਡੀ ਭਰ ਕੇ ਸਪੈਸ਼ਲ ਤੋਰੀ*
*ਅੰਮ੍ਰਿਤਸਰ ਸ਼ਹਿਰ ਦੇ ਵਿੱਚੋਂ।*
*ਜੱਥੇਦਾਰ ਸੀ, ਜੱਥੇਦਾਰ ਸੀ, ਅਮਰ ਸਿੰਘ ਸੂਰਾ,*
*ਮੋਢੀ ਆਗੂ ਲਾਲ ਸਿੰਘ ਜੀ।*
*ਭੁੱਖੇ ਸਿੰਘ ਸੀ, ਭੁੱਖੇ ਸਿੰਘ ਸੀ, ਜਥੇ ਦੇ ਸਾਰੇ*
*ਜਿਨ੍ਹਾਂ ਨੇ ਅਟਕ ਪੁੱਜਣਾ।*
*ਦੁੱਧ ਫਲ ਤੇ, ਦੁੱਧ ਫਲ ਤੇ, ਪਦਾਰਥ ਮੇਵੇ,*
*ਲੈ ਕੇ ਆਏ ਟੇਸ਼ਨ ਤੇ।*
*ਗੱਡੀ ਪੰਦਰਾਂ, ਗੱਡੀ ਪੰਦਰਾਂ, ਮਿੰਟ ਡੱਕ ਦੇਵੋ,*
*ਖ਼ਾਲਸੇ ਨੇ ਜਲ ਛਕਣਾ।*
*ਵੇਲਾ ਹੋ ਗਿਆ, ਵੇਲਾ ਹੋ ਗਿਆ, ਬਦਲ ਗਏ ਕਾਂਟੇ,*
*ਗੱਡੀ ਆਈ ਸਾਂ ਕਰ ਕੇ।*
*ਦੰਗ ਰਹਿ ਗਏ, ਦੰਗ ਰਹਿ ਗਏ, ਰੇਲ ਦੇ ਅਫ਼ਸਰ,*

*ਖ਼ਾਲਸੇ ਦੀ ਕਾਰ ਵੇਖ ਕੇ।*
*ਜੀਹਦੇ ਵਿੱਚ ਸੀ, ਜੀਹਦੇ ਵਿੱਚ ਸੀ, ਪੈਨਸ਼ਨੀ ਸਾਰੇ,*
*ਬੰਦ ਕੀਤੇ ਗੁਰੂ ਬਾਗ 'ਚੋਂ।*
*ਗੱਡੀ ਚੱਲਦੀ, ਗੱਡੀ ਚੱਲਦੀ, ਹਵਾ ਨਾਲ ਬਿਦ ਕੇ*
*ਲੰਘ ਜਾਂਦੀ ਟੇਸ਼ਨਾਂ ਤੋਂ।*
*ਪੰਜੇ ਸਾਹਿਬ ਦੀ, ਪੰਜੇ ਸਾਹਿਬ ਦੀ, ਸੰਗਤ ਨੇ ਸੁਣਿਆਂ,*
*ਸੇਵਾ 'ਚ ਪ੍ਰੇਮ ਜਾਗਿਆ।*
*ਜਥੇਦਾਰ ਨੇ, ਜਥੇਦਾਰ ਨੇ ਬੇਨਤੀ ਕੀਤੀ।*
*ਕੋਲ ਜਾ ਕੇ ਬਾਬੂ ਦੇ।*
*ਬਾਬੂ ਇੱਕ ਨਾ, ਬਾਬੂ ਇੱਕ ਨਾ, ਮੰਨੀ ਸਿੰਘ ਸਾਹਿਬ ਦੀ,*
*ਤੋੜ ਕੇ ਜਵਾਬ ਦੇ ਦਿੱਤਾ।*
*ਗੱਡੀ ਸਾਹਮਣੇ, ਗੱਡੀ ਸਾਹਮਣੇ, ਛਾਤੀਆਂ ਡਾਹੀਆਂ,*
*ਗੁਰੂ ਦੇ ਦੁਲਾਰਿਆਂ ਨੇ।*
*ਗੱਡੀ ਠੱਲ੍ਹ ਲਈ, ਗੱਡੀ ਠੱਲ੍ਹ ਲਈ, ਖ਼ਾਲਸੇ ਨੇ ਰੱਤ ਡੋਲ੍ਹ ਕੇ,*
*ਗੱਡੀ ਠੱਲ੍ਹ ਲਈ।*

ਮਾਲਵੇ ਦੇ ਮਸ਼ਹੂਰ ਕਵੀਸ਼ਰ ਸਵਰਗਵਾਸੀ ਸ. ਕਰਨੈਲ ਸਿੰਘ 'ਪਾਰਸ' ਰਾਮੂੰਵਾਲੀਏ ਨੇ ਆਪਣੀ ਰਚੀ ਇੱਕ ਕਵਿਤਾ, 'ਕਦੇ ਇਸ਼ਕ ਨਹੀਂ ਛੁਪਦਾ ਛਪਾਇਆ ਜੱਗ ਤੋਂ' ਵਿੱਚ ਬਹੁਤ ਵਧੀਆ ਦ੍ਰਿਸ਼ਟਾਂਤ ਭਰੇ ਹਨ। ਕਵਿਤਾ ਦਾ ਇੱਕ ਟੋਟਕਾ ਇੰਵ ਹੈ :

*ਗੱਲਾਂ ਕੰਨੋ ਕੰਨੀ ਘਰੋ ਘਰ ਪੁੱਜੀਆਂ।*
*ਹੁੰਦੇ ਸਾਗਰ ਨਾ ਬੰਦ ਵਿੱਚ ਕੁੱਜੀਆਂ।*
*ਬਣ ਮਿਸ਼ਰੀ ਸਕੇ ਨਾ ਰੀਠਿਆਂ ਦੀ ਝੱਗ ਤੋਂ।*
*ਕਦੇ ਇਸ਼ਕ ਨਹੀਂ ਛੁਪਦਾ, ਛੁਪਾਇਆ ਜੱਗ ਤੋਂ।*

## ਢਾਡੀ ਕਲਾ

ਕਵੀਸ਼ਰੀ ਦੀ ਤਰ੍ਹਾਂ ਢਾਡੀ ਕਲਾ ਬਹੁਤ ਹੀ ਤਕੜਾ ਹੁਨਰ ਹੈ ਅਤੇ ਪ੍ਰਭੂ ਵੱਲੋਂ ਮਿਲੀ ਅਗੰਮੀ ਬੁੱਧੀ ਦੀ ਦੇਣ ਹੈ। ਵਿਦਵਾਨਾਂ ਅਨੁਸਾਰ ਇਹ ਕਲਾ ਕਵਿਤਾ ਗਉਣ ਸਮੇਂ ਦੋਹਾਂ ਹੱਥਾਂ ਨਾਲ ਢਿੱਡ ਵਜਾਉਣ ਤੋਂ ਸ਼ੁਰੂ ਮੰਨੀ ਜਾਂਦੀ ਹੈ ਕਿਉਂਕਿ ਪੁਰਾਤਨ ਸਮਿਆਂ ਵਿੱਚ ਸਾਜ਼ ਉਪਲਭਦ ਨਹੀਂ ਸਨ। ਪਰ ਹੌਲੀ ਹੌਲੀ ਮਨੁੱਖ ਨੇ ਸਾਰੰਗੀ ਅਤੇ ਢੱਡਾਂ ਬਣਾ ਲਈਆਂ। ਇਹ ਸਾਜ਼ ਗਾਉਣ ਦੇ ਨਾਲ ਨਾਲ ਐਸੀਆਂ ਧੁਨਾਂ ਪੈਦਾ ਕਰਦੇ

ਹਨ ਜਿਨ੍ਹਾਂ ਵਿੱਚੋਂ ਮਿੱਠਾ ਰਸ ਹੀ ਨਹੀਂ ਚੋਂਦਾ ਸਗੋਂ ਜੋਸ਼ ਵੀ ਪੈਦਾ ਹੁੰਦਾ ਹੈ। ਢਾਡੀਆਂ ਦਾ ਗਾਉਣ ਵਿਸ਼ੇਸ਼ ਕਰ ਕੇ 'ਵਾਰ' ਦੇ ਰੂਪ ਵਿੱਚ ਹੁੰਦਾ ਹੈ। ਵਾਰ ਵਿੱਚੋਂ ਬੀਰ ਰਸ ਡੁੱਲ੍ਹ ਡੁੱਲ੍ਹ ਪੈਂਦਾ ਹੈ। ਜਿਸ ਰਸ ਨਾਲ ਜੋਧਿਆਂ ਦਾ ਖੂਨ ਉਬਾਲੇ ਖਾਣ ਲੱਗ ਜਾਂਦਾ ਹੈ, ਡੌਲੇ ਫਰਕਣ ਲੱਗ ਜਾਂਦੇ ਹਨ, ਮੁੱਖੜੇ ਤੇ ਲਾਲੀ ਚੜ੍ਹ ਜਾਂਦੀ ਹੈ, ਮਨ ਚੜ੍ਹਦੀ ਕਲਾ ਵਿੱਚ ਪਹੁੰਚ ਜਾਂਦਾ ਹੈ, ਧਰਮ ਦੋਖੀਆਂ ਵਿਰੁੱਧ ਯੁੱਧ ਵਿੱਚ ਡਟਣ ਦਾ ਚਾਅ ਚੜ੍ਹ ਜਾਂਦਾ ਹੈ ਅਤੇ ਮੌਤ ਦਾ ਡਰ ਭੁੱਲ ਜਾਂਦਾ ਹੈ। ਜਿਵੇਂ ਦੀਵਾ, ਤੇਲ, ਬੱਤੀ ਤੇ ਤੀਲੀ ਤੋਂ ਬਿਨਾਂ ਚਾਨਣ ਨਹੀਂ ਦਿੰਦਾ ਤਿਵੇਂ ਰਾਗ ਤੇ ਕਵਿਤਾ ਦੇ ਬੋਲਾਂ ਬਿਨਾ ਮਨ ਨੂੰ ਹੋਸ਼ ਅਤੇ ਜੋਸ਼ ਵਿੱਚ ਲਿਆਂਦਾ ਨਹੀਂ ਜਾ ਸਕਦਾ।

ਢੱਡ-ਸਾਰੰਗੀ ਦੀ ਕਲਾ ਅਰਬ ਦੇਸ਼ਾਂ ਵਿੱਚੋਂ ਪੰਜਾਬ ਵਿੱਚ ਪਹੁੰਚੀ। ਪਰ ਇਸ ਦਾ ਵਧੇਰੇ ਵਿਕਾਸ ਰਾਜਿਸਥਾਨ ਦੀ ਧਰਤੀ ਤੇ ਹੋਇਆ। ਰਾਜੇ ਇਸ ਦੇ ਗਾਇਨ ਨਾਲ ਜੰਗਾਂ-ਜੁੱਧਾਂ ਲਈ ਸੂਰਮਿਆਂ ਅੰਦਰ ਬੀਰ ਰਸ ਭਰਦੇ ਸਨ। ਉੱਥੇ ਇਸਤਰੀ ਨਾਚਾਂ ਨੂੰ ਵੀ ਢੱਡ-ਸਾਰੰਗੀ ਨਾਲ ਤਾਲ ਬੱਧ ਕੀਤਾ ਗਿਆ। ਭਾਵੇਂ ਪੰਜਾਬ ਵਿੱਚ ਵੀ ਇਹ ਕਲਾ ਛੋਟੇ ਪੈਮਾਨੇ ਤੇ ਚੱਲ ਰਹੀ ਸੀ ਕਿਉਂਕਿ ਮੁਗਲਾਂ ਨੇ ਸੰਗੀਤ ਤੇ ਵੀ ਪਾਬੰਦੀ ਲਗਾਈ ਹੋਈ ਸੀ। ਪਰ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਉਪਰੰਤ ਪੰਜਾਬੀਆਂ ਅੰਦਰ ਬੀਰ ਰਸ ਭਰਨ ਲਈ ਢਾਡੀ ਕਲਾ ਦਾ ਪ੍ਰਵਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਐਸਾ ਚਲਾਇਆ ਜੋ ਨਿਰੰਤਰ ਜਾਰੀ ਹੈ।

ਹਿੰਦੁਸਤਾਨ ਅੰਦਰ ਤੈਮੂਰ ਲੰਗ ਨੇ ਹੁਕਮ ਕਰ ਦਿੱਤੇ ਕਿ ਮੇਰੇ ਰਾਜ ਅੰਦਰ ਹਰ ਗੁਲਾਮ ਨਰ ਤੇ ਨਾਰੀ ਨੂੰ ਨੱਕ ਵਿੱਚ ਨੱਥ ਪਾਉਣੀ ਪਵੇਗੀ। ਨਰ ਕੇਵਲ ਲੱਕੜ ਦੀ ਕਿਰਪਾਨ ਹੀ ਪਹਿਨ ਸਕਦਾ ਹੈ, ਸਿਰ ਉੱਤੇ ਪੱਗ ਬੰਨ੍ਹ ਕੇ ਘੋੜੇ ਦੀ ਸਵਾਰੀ ਨਹੀਂ ਕਰ ਸਕਦਾ। ਉਹ ਪੱਗ ਦੀ ਥਾਂ ਕੁੱਲਾ ਪਹਿਨ ਕੇ ਘੋੜੇ ਤੇ ਚੜ੍ਹ ਸਕਦਾ ਹੈ। ਕੋਈ ਤਖ਼ਤ ਲਗਾ ਕੇ ਨਹੀਂ ਬੈਠ ਸਕਦਾ ਅਤੇ ਸੰਗੀਤ ਦੀ ਵੀ ਮਨਾਹੀ ਕਰ ਦਿੱਤੀ। ਇਸ ਐਲਾਨਨਾਮੇ ਸੰਬੰਧੀ ਢਾਡੀਆਂ ਨੇ ਵਾਰ ਰਚ ਦਿੱਤੀ :

*ਉਹ ਅੱਜ ਤਾਈਂ ਹੁਕਮ ਤੈਮੂਰ ਦੇ ਬਜਾ ਲਿਆਵਣ।*
*ਉੱਥੇ ਕੀ ਤਾਕਤ ਹੈ ਮਹਿਰੀਆਂ ? ਨੱਕ ਨੱਥਾਂ ਪਾਵਣ।*
*ਉੱਥੇ ਮਰਦਾਂ ਕਬਜ਼ੇ ਕਾਠ ਦੇ, ਸਿਰ ਕੁੱਲਾ ਹੰਢਾਵਣ।*
*ਘੋੜਿਆਂ ਦੇ ਮੂੰਹ ਨਾਹਰੀਆਂ, ਨ ਸਾਖਤ ਪਾਵਣ। ....*
*(ਨਜਾਬਤ ਨਾਦਰਸ਼ਾਹ ਦੀ ਵਾਰ ਵਿੱਚੋਂ)*

ਸੱਚ ਦੇ ਪੈਗੰਬਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਬਾਦਸ਼ਾਹ ਨੇ ਬਿਨਾ ਕਿਸੇ ਕਸੂਰ ਦੇ ਸਖ਼ਤ ਤਸੀਹੇ ਦਿਵਾ ਕੇ ਸ਼ਹੀਦ ਕਰਵਾ ਦਿੱਤਾ। ਉਪਰੰਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਜੀ-ਨਿਵਾਜੀ ਸਿੱਖ ਫੁਲਵਾੜੀ ਦੀ ਟਹਿਕ-ਮਹਿਕ ਨੂੰ ਬਰਕਰਾਰ

ਰੱਖਣ ਲਈ ਅਤੇ ਦੁਸ਼ਟਾਂ ਦੀ ਗੁਲਾਮੀ ਤੋਂ ਛੁਟਕਾਰਾ ਪੁਆਉਣ ਲਈ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ, ਜਿਹੜੀਆਂ ਬਿਜਲੀ ਰੂਪ ਹੋ ਚਮਕੀਆਂ। ਗੁਰ ਸਿੱਖਾਂ ਨੂੰ ਸ਼ਸਤਰਧਾਰੀ, ਘੋੜੇ ਦੀ ਸਵਾਰੀ, ਪਗੜੀਧਾਰੀ ਅਤੇ ਨਿਰੰਕਾਰੀ ਹੋਣ ਲਈ ਪ੍ਰੇਰਿਆ। ਮੁਗਲਾਂ ਦੇ ਹੁਕਮ ਵਿਰੁੱਧ ਅਕਾਲ ਤਖ਼ਤ ਦੀ ਸਾਜਨਾ ਕੀਤੀ, ਉੱਥੇ ਸ਼ਸਤਰ ਟਿਕਾਏ ਅਤੇ ਤਖ਼ਤ ਤੇ ਬੈਠ ਕੇ ਢਾਡੀ ਸੰਗੀਤ ਦੀ ਪਰੰਪਰਾ ਹਮੇਸ਼ਾ ਲਈ ਚਾਲੂ ਕਰ ਦਿੱਤੀ। ਢਾਡੀ ਨੱਥ ਮਲ ਤੇ ਅਬਦੁਲਾ ਹਰ ਰੋਜ ਤਖ਼ਤ ਤੋਂ ਆਪਣੀਆਂ ਵਾਰਾਂ ਇਸ ਵਾਰ ਨਾਲ ਸ਼ੁਰੂ ਕਰਦੇ ਸਨ :

*ਦੋ ਤਲਵਾਰਾਂ ਬੱਧੀਆਂ, ਇੱਕ ਮੀਰ ਦੀ ਇੱਕ ਪੀਰ ਦੀ।*
*ਇੱਕ ਅਜ਼ਮਤ ਦੀ, ਇੱਕ ਰਾਜ ਦੀ, ਇੱਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ, ਦਰਵਾਜ਼ਾ ਬਲਖ ਬਖੀਰ ਜੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।*
*ਪੱਗ ਤੇਰੀ ਕੀ ? ਜਹਾਂਗੀਰ ਦੀ।*

ਸ੍ਰੀ ਅਕਾਲ ਤਖ਼ਤ ਦੇ ਸਾਮ੍ਹਣੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਉੱਥੇ ਗੁਰ ਸ਼ਬਦਾਂ ਅਤੇ ੨੨ ਵਾਰਾਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ ਕੀਰਤਨੀਏ ਸਿੰਘ ਉਨ੍ਹਾਂ ਦਾ ਕੀਰਤਨ ਕਰਦੇ ਹਨ। ਇਹਨਾਂ ਸ਼ਬਦਾਂ ਅੰਦਰ ਤਲਵਾਰਾਂ ਜਾਂ ਹੋਰ ਹਥਿਆਰਾਂ ਨੂੰ ਚੁੱਕਣ ਦੀ ਪ੍ਰੇਰਨਾ ਨਹੀਂ ਸਗੋਂ ਵਿਕਾਰਾਂ ਨੂੰ ਖ਼ਤਮ ਕਰ ਕੇ ਉੱਚੇ-ਸੁੱਚੇ ਵਿਚਾਰਾਂ ਦੁਆਰਾ ਜੀਵਨ ਬਾਜ਼ੀ ਜਿੱਤਣ ਦਾ ਉਪਦੇਸ਼ ਹੈ। ਇਹ ਵਾਰਾਂ ਦੁਨਿਆਵੀ ਸ਼ਕਤੀ ਨਾਲ ਨਹੀਂ ਸਗੋਂ ਪ੍ਰਭੂ ਭਗਤੀ ਨਾਲ ਭਰਪੂਰ ਹਨ, ਜਿਸ ਦੇ ਤੁੱਲ ਦੁਨੀਆਂ ਦੀ ਹੋਰ ਕੋਈ ਸ਼ਕਤੀ ਨਹੀਂ।

ਢਾਡੀ ਕਲਾ ਪ੍ਰਾਪਤ ਭਾਵੇਂ ਵਿਰਸੇ ਵਿੱਚੋਂ ਹੀ ਹੁੰਦੀ ਹੈ ਪਰ ਫਿਰ ਵੀ ਸਿਖਲਾਈ ਲਈ ਗੁਰ-ਸ਼ਿਸ਼ ਪਰੰਪਰਾ ਦੀ ਲੋੜ ਹੈ। ਡਾ. ਗੁਰਨਾਮ ਸਿੰਘ ਲਿਖਦੇ ਹਨ, "ਢਾਡੀਆਂ ਦੀ ਇਸ ਗਾਇਨ ਕਲਾ ਦੀ ਮੌਲਿਕ ਤਕਨੀਕ ਤੇ ਨਿਵੇਕਲਾ ਸਰੂਪ ਅਨੇਕ ਢਾਡੀ ਉਸਤਾਦਾਂ ਸ਼ਗਿਰਦਾਂ ਦੀ ਵਿਸ਼ਾਲ ਕਲਾ ਸਾਧਨਾ ਦੁਆਰਾ ਪੂਰਨ ਤੌਰ ਤੇ ਵਿਕਸਿਤ ਹੈ ਅਤੇ ਨਿਰੰਤਰ ਚਾਲੂ ਹੈ। ਇਸ ਗਾਇਨ ਕਲਾ ਨੂੰ ਵਿਸ਼ਵ ਤੇ ਭਾਰਤੀ ਸੰਗੀਤ ਦੀ ਕਿਸੇ ਵੀ ਗਾਇਨ ਪਰੰਪਰਾ ਨਾਲ ਤੁਲਨਾਇਆ ਜਾ ਸਕਦਾ ਹੈ ਅਤੇ ਪੰਜਾਬੀ ਦੀ ਇਹ ਕਲਾ ਕਿਸੇ ਪੱਖ ਤੋਂ ਵੀ ਊਣੀ ਨਹੀਂ। ਸਾਰੰਗੀ ਚੋਂ ਸੁਰ ਕੱਢਣੀ ਇੱਕ ਅਤੀ ਮੁਸ਼ਕਿਲ ਕਾਰਜ ਹੈ ਇਸ ਨੂੰ ਵਜਾਉਣਾ ਜਣੇ ਖਣੇ ਦਾ ਕੰਮ ਨਹੀਂ ਹੈ।

ਢਾਡੀ ਆਪਣੀ ਕਵਿਤਾ ਕਬਿੱਤ, ਸਾਕਾ, ਵਾਰ, ਬੈਂਤ, ਮਿਰਜ਼ਾ, ਪੂਰਨ, ਝੋਕ ਆਦਿ ਲੈਅ ਵਿੱਚ ਗਾਉਂਦੇ ਹਨ। ਪੰਜਾਬ ਦੇ ਮਹਾਨ ਢਾਡੀ ਸਵਰਗਵਾਸੀ ਸਰਦਾਰ ਸੋਹਣ ਸਿੰਘ ਸੀਤਲ ਵੱਲੋਂ ਰਚੀ ਬੇਮਿਸਾਲ ਤੇ ਵੱਡਮੁਲੀ ਕਵਿਤਾ ਦੇ ਕਬਿੱਤ, ਛੰਦ, ਸਾਕਾ ਤੇ

ਵਾਰ ਪਾਠਕਾਂ ਲਈ ਪੇਸ਼ ਕੀਤੇ ਜਾ ਰਹੇ ਹਨ ਤਾਂਕਿ ਪਾਠਕ ਪੁਰਾਤਨ ਉੱਚ ਕੋਟੀ ਦੀ ਗਾਇਕੀ ਤੋਂ ਜਾਣੂੰ ਹੋ ਸਕਣ।

ਨਾਦਰ ਸ਼ਾਹ ਦੁਰਾਨੀ ਨੇ ਹਮਲਾ ਕਰ ਕੇ ਮੁਗਲ ਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਲਾਹੌਰ ਦੇ ਸੂਬੇਦਾਰ ਖਾਨ ਬਹਾਦਰ ਜ਼ਕਰੀਆ ਖਾਨ ਨੇ ਇਸ ਹਾਰ ਦਾ ਗੁੱਸਾ ਸਿੱਖਾਂ ਤੇ ਕੱਢਣਾ ਸ਼ੁਰੂ ਕੀਤਾ। ਪੰਜਾਬ ਅੰਦਰ ਨਿਰਦੋਸ਼ ਸਿੰਘਾਂ ਨੂੰ ਉਸ ਨੇ ਮੌਤ ਦੇ ਘਾਟ ਉਤਾਰਨਾ ਸ਼ੁਰੂ ਕਰ ਦਿੱਤਾ ਤੇ ਸਿੰਘਾਂ ਦੇ ਸਿਰਾਂ ਦਾ ਮੁੱਲ ਪਾਉਣ ਲੱਗਿਆ। ਸਿੱਖਾਂ ਦੇ ਮਹਾਨ ਧਾਰਮਿਕ ਅਸਥਾਨ ਹਰਿਮੰਦਰ ਸਾਹਿਬ ਅੰਦਰ ਮੰਡਿਆਲੇ ਦੇ ਚੌਧਰੀ ਮੱਸਾ ਰੰਗੜ ਜੋ ਸ਼ੈਤਾਨ ਦੀ ਰੂਹ ਸੀ ਨੂੰ ਬਿਠਾ ਦਿੱਤਾ। ਉਸ ਸੰਬੰਧੀ 'ਕਬਿੱਤ' ਇੰਞ ਰਚਿਆ ਹੈ :

*ਮੱਸਾ ਮੰਡਿਆਲੇ ਵਾਲਾ, ਚੌਧਰੀ ਇਲਾਕੇ ਦਾ ਜੋ,*
*ਖ਼ਾਲਸੇ ਦਾ ਵੈਰੀ ਵੱਡਾ, ਮੱਤਾ ਹੰਕਾਰ ਦਾ।*
*ਪਾਪੀ, ਦੁਰਾਚਾਰੀ ਤੇ ਜੁਆਰੀ, ਮਾੜੀ ਮੱਤ ਵਾਲਾ,*
*ਪਰਜਾ ਵਿਰੋਧੀ ਤੇ ਪੁਜਾਰੀ ਸਰਕਾਰ ਦਾ।*
*ਧੱਕੇਬਾਜ਼, ਧਾੜਵੀ, ਲੁਟੇਰਾ, ਭੈੜਾ, ਦਗੇਬਾਜ਼,*
*ਦੁਸ਼ਮਣ ਨੇਕ ਦਾ, ਮਿੱਤਰ ਬਦਕਾਰ ਦਾ।*
*ਬਦੀਆਂ ਦਾ ਗਾਹਕ, ਪਰ ਹੇਜ਼ਗਾਰ ਨੇਕੀਆਂ ਦਾ,*
*ਰੱਬ ਦੀ ਥਾਂ ਨਿੱਤ ਉਹ ਸ਼ੈਤਾਨ ਨੂੰ ਚਿਤਾਰਦਾ।*

ਜਿਸ ਹਰਿਮੰਦਰ ਸਾਹਿਬ ਨੂੰ ਸਾਰੀ ਲੁਕਾਈ ਆ ਕੇ ਪਰਸਦੀ ਹੈ, ਜਿਸ ਦੇ ਦਰਸ਼ਨਾਂ ਲਈ ਤਰਸਦੀ ਹੈ, ਜਿੱਥੇ ਰੱਬੀ ਬਾਣੀ ਦਾ ਹਰ ਸਮੇਂ ਅੰਮ੍ਰਿਤ ਵਰਸਦਾ ਸੀ, ਨਾਦ ਦੀ ਛਹਿਬਰ ਲੱਗੀ ਰਹਿੰਦੀ ਸੀ ਉੱਥੇ ਮੱਸਾ ਰੰਘੜ ਐਸੇ ਕਾਰੇ ਕਰਨ ਲੱਗ ਗਿਆ, ਜਿਸ ਨੂੰ ਸੀਤਲ ਜੀ ਇੱਕ ਛੰਦ ਵਿੱਚ ਬਿਆਨ ਕਰਦੇ ਹਨ ਅਤੇ ਜਿਹੜਾ ਮਿਰਜ਼ੇ ਦੀ ਤਰਜ਼ ਵਿੱਚ ਇਸ ਤਰ੍ਹਾਂ ਹੈ :

*ਮੱਸਾ ਰੰਘੜ ਚੌਧਰੀ, ਬੈਠਾ ਪਲੰਘ ਵਿਛਾ।*
*ਨੱਚਣ ਲੱਗੀ ਵੇਸਵਾ, ਲੱਥਾ ਸ਼ਰਮ ਹਯਾ।*
*ਚੱਲੇ ਦੌਰ ਸ਼ਰਾਬ ਦੇ, ਹੁੱਕਾ ਗੜ੍ਹਕ ਰਿਹਾ।*
*ਅਣਖ ਸਿੱਖਾਂ ਦੀ ਉਸ ਨੇ, ਦਿੱਤੀ ਖਾਕ ਮਿਲਾ।*
*ਮਰਦ ਉੱਠੂ ਕੋਈ ਸੀਤਲਾ, ਬਦਲਾ ਲਊ ਚੁਕਾ।*

ਜਦੋਂ ਸਿੰਘਾਂ ਨੂੰ ਇਸ ਬੇਅਦਬੀ ਦੀ ਖ਼ਬਰ ਮਿਲੀ ਤਾਂ ਮਾਨੋ ਸੀਨੇ ਭੜਕ ਉੱਠੇ, ਰਗ ਰਗ ਵਿੱਚ ਖ਼ੂਨ ਖੌਲਣ ਲੱਗਿਆ, ਨੀਂਦ ਹਰਾਮ ਹੋ ਗਈ ਤੇ ਹੱਥ ਤਲਵਾਰਾਂ ਤੇ ਚਲੇ ਗਏ। ਮਨ ਵਿੱਚ ਉਪਜੇ ਰੋਹ ਨੂੰ 'ਸਾਕੇ ਦੇ ਰੂਪ' 'ਚ ਕਵੀ ਨੇ ਇੰਞ ਬਿਆਨ ਕੀਤਾ ਹੈ :

*ਸੁਣ ਸਿੰਘਾਂ ਦੇ ਦਿਲਾਂ ਤੇ ਆ ਚੱਲੇ ਆਰੇ।*
*ਕੰਡੇ ਬਣ ਰੜਕ ਪਏ ਡੰਗ ਠੂਹਿਆਂ ਮਾਰੇ।*
*ਅੱਗ ਗੁੱਸੇ ਦੀ ਭੜਕ ਪਈ ਰਗ ਰਗ ਵਿੱਚ ਸਾਰੇ।*
*ਜਿਤਨੇ ਕਤਰੇ ਖੂਨ ਦੇ ਬਣ ਗਏ ਅੰਗਿਆਰੇ।*
*ਅੱਖਾਂ ਲੰਬਾਂ ਛੱਡੀਆਂ ਜਿਉਂ ਟੁੱਟਣ ਤਾਰੇ।*
*ਚਿਰ ਦੇ ਸੁੱਤੇ ਜਾਗ ਪਏ ਖੰਡੇ ਦੋਧਾਰੇ ।*
*ਭੱਥਿਆਂ ਵਿੱਚੋਂ ਉਛੱਲ ਪਏ ਤੀਰ ਆਪ-ਮੁਹਾਰੇ।*
*'ਸੀਤਲ' ਫੱਟੜ ਸ਼ੇਰ ਜਿਉਂ ਆ ਭਬਕਾਂ ਮਾਰੇ।*

ਭਾਈ ਬਲਾਕਾ ਸਿੰਘ ਮੱਸੇ ਦੀ ਇਸ ਘਿਣਾਉਣੀ ਅਤੇ ਦਿਲ ਹਿਲਾਉਣੀ ਕਾਰਵਾਈ ਨੂੰ ਦੱਸਣ ਲਈ ਲੁਕਦਾ ਲੁਕਾਉਂਦਾ ਬੀਕਾਨੇਰ ਜੰਗਲਾਂ 'ਚ ਪਹੁੰਚ ਗਿਆ। ਅੱਗੋਂ ਸਿੰਘਾਂ ਦੇ ਜਥੇਦਾਰ ਭਾਈ ਬੁੱਢਾ ਸਿੰਘ ਨੇ ਸਵਾਲ ਕੀਤਾ, ਬਲਾਕਾ ਸਿਆਂ ਤੂੰ ਇਹ ਸਭ ਕੁੱਝ ਕਿਵੇਂ ਜਰ ਲਿਆ"? ਇਸ ਨੂੰ ਕਵੀ ਨੇ 'ਕਬਿੱਤ' ਰੂਪ ਵਿੱਚ ਲਿਖਣਾ ਕੀਤਾ ਹੈ :

*ਬੁੱਢਾ ਸਿੰਘ ਆਖਦਾ ਬਲਾਕਾ ਸਿਆਂ ! ਸਿੰਘ ਹੋ ਕੇ,*
*ਵੇਖ ਕੇ ਇਹ ਕਹਿਰ ਤੂੰ ਜਿਉਂਦਾ ਕਿਵੇਂ ਰਹਿ ਗਿਆ ?*
*ਵੇਖ ਹੁੰਦਾ ਨਾਚ ਹਰਿਮੰਦਰ 'ਚ ਵੇਸਵਾ ਦਾ,*
*ਸਿੰਘ ਅਖਵਾ ਕੇ ਕਾਇਰਾਂ ਵਾਂਗ ਕਿਵੇਂ ਸਹਿ ਗਿਆ ?*

ਭਾਈ ਬੁਲਾਕਾ ਸਿੰਘ ਨੇ ਅੱਗੇ ਜੱਥੇਦਾਰ ਨੂੰ ਜੁਆਬ ਦਿੱਤਾ ਉਹ 'ਬੈਂਤ' ਦੇ ਰੂਪ ਵਿੱਚ ਇੰਵ ਹੈ :

*ਹੰਝੂ ਕੇਰਦੇ ਉਸ ਜੁਆਬ ਦਿੱਤਾ, ਨਾਲ ਨਿੰਮਰਤਾ ਸੀਸ ਝੁਕਾਇ ਕੇ ਜੀ।*
*ਇਹ ਤਾਂ ਸੱਚ ਹੈ, ਕਿ ਗੁਨਾਹਗਾਰ ਹਾਂ ਮੈਂ,*
*ਆਇਆ ਦਾਗ ਸਿੱਖੀ ਤਾਈਂ ਲਾਇਕੇ ਜੀ।...*

ਇਹ ਸੁਣ ਕੇ ਭਾਈ ਬੁੱਢਾ ਸਿੰਘ ਨੇ ਦੋਧਾਰਾ ਖੰਡਾ ਮਿਆਨ 'ਚੋਂ ਕੱਢਿਆ ਅਤੇ ਇੱਕਠੇ ਹੋਏ ਸਿੰਘਾਂ ਤਾਈਂ ਧਰਮ ਮੰਦਰ ਦੀ ਆਨ ਤੇ ਸ਼ਾਨ ਦੀ ਬਹਾਲੀ ਲਈ ਇਉਂ ਪੁਕਾਰ ਕੀਤੀ ਜੋ ਸੋਹਣ ਸਿੰਘ ਜੀ ਸੀਤਲ ਨੇ 'ਵਾਰ' ਰੂਪ ਵਿੱਚ ਲਿਖੀ ਹੈ:

*ਲੱਗੀ ਅੱਗ ਬੁੱਢਾ ਸਿੰਘ ਜਰਨੈਲ ਨੂੰ, ਲਹੂ ਅੱਖੀਆਂ ਦੇ ਵਿੱਚ ਗਿਆ ਆ।*
*ਫ਼ੌਜ ਖਾਲਸੇ ਦੀ ਤਾਈਂ ਲਲਕਾਰਦਾ, ਸੱਜੇ ਹੱਥ ਵਿੱਚ ਖੰਡਾ ਲਿਸ਼ਕਾ।*
*ਹੈ ਕੋਈ ਸੂਰਮਾ? ਵਿਆਹੇ ਜਿਹੜਾ ਗੱਲ ਨੂੰ, ਦੇਵੇ ਪਾਲ ਲੱਜ ਸਿੱਖੀ ਦੀ ਵਿਖਾ।*
*ਜਿਹੜਾ ਜਾਨ ਕੁਰਬਾਨ ਕਰੇ ਪੰਥ ਤੋਂ, ਜੀਹਦੇ ਚਿੱਤ ਹੈ ਮਰਨ ਦਾ ਚਾਅ।*

*ਐਸੇ ਵੇਲੇ ਧਾਈਂ ਕਰੇ 'ਗੁਰੂ ਚੱਕ ਨੂੰ' ਲਵੇ ਤੇਗ ਉਹ ਦੀਵਾਨ 'ਚ ਉਠਾ।*
*ਜਾਂ ਤਾਂ ਉੱਥੇ ਹੀ ਸ਼ਹੀਦ ਹੋ ਜੇ ਆਪ ਵੀ, ਤੇ ਜਾਂ ਪਾਪੀਆਂ ਦਾ ਨਾਮ ਦੇ ਮਿਟਾ।*
*ਜਿਹੜਾ ਐਥੇ ਦਲ ਖ਼ਾਲਸੇ ਦੇ ਸਾਮ੍ਹਣੇ, ਭੇਟਾ ਧਰੇ ਸਿਰ ਮੱਸੇ ਦਾ ਲਿਆ।*
*ਗੁਰੂ ਘਰੋਂ ਵਡਿਆਈ ਪਾਵੇ ਸੀਤਲਾ, ਜੱਸ ਮਾਣੇ ਸੱਚ ਖੰਡ ਵਿੱਚ ਜਾ।*

ਜੱਥੇਦਾਰ ਦੀ ਲਲਕਾਰ ਸੁਣ ਕੇ ਭਾਈ ਮਤਾਬ ਸਿੰਘ ਅਤੇ ਭਾਈ ਸੁੱਖਾ ਸਿੰਘ ਉੱਠ ਖਲੋਤੇ। ਉਨ੍ਹਾਂ ਆਖਿਆ, "ਜਥੇਦਾਰ ਜੀ! ਸਾਨੂੰ ਅਸ਼ੀਰਵਾਦ ਦਿਉ। ਗੁਰੂ ਆਸਰੇ ਅਸੀਂ ਇਹ ਕਾਰਜ ਕਰਨ ਨੂੰ ਤਿਆਰ ਹਾਂ। ਜਾਂ ਤਾਂ ਸ਼ਹੀਦ ਹੋ ਜਾਵਾਂਗੇ ਤੇ ਜਾਂ ਮੱਸੇ ਦਾ ਸਿਰ ਵੱਢ ਕੇ ਤੁਹਾਡੇ ਅੱਗੇ ਲਿਆ ਰੱਖਾਂਗੇ। ਅੱਗੇ ਜਿਸ ਤਰ੍ਹਾਂ ਇਹਨਾਂ ਸੂਰਮਿਆਂ ਨੇ ਵਿਉਂਤ ਬਣਾਈ ਅਤੇ ਕਿਸ ਤਰ੍ਹਾਂ ਹਰਿਮੰਦਰ ਸਾਹਿਬ ਦੇ ਅੰਦਰ ਪਹੁੰਚ ਕੇ ਮੱਸੇ ਨੂੰ ਪਾਰ ਬੁਲਾਇਆ? ਅਤੇ ਫਿਰ ਉਸ ਦਾ ਵੱਢਿਆ ਹੋਇਆ ਸਿਰ ਜੱਥੇਦਾਰ ਜੀ ਅੱਗੇ ਬੀਕਾਨੇਰ ਵਿਖੇ ਲਿਜਾ ਰੱਖਿਆ, ਇਹ ਸਾਕਾ ਲੰਬਾ ਹੈ। ਇੱਥੇ ਤਾਂ ਕਵੀ ਵੱਲੋਂ ਰਚਿਆ ਕੁੱਝ ਭਾਗ ਟੂਕ ਮਾਤਰ ਲਿਖਿਆ ਹੈ। ਇਹ ਕਵਿਤਾ ਕਵੀ ਦੀ ਕਲਾ, ਉਸ ਦੀ ਮਿਹਨਤ, ਕਵਿਤਾ ਵਿੱਚ ਵਰਤੀ ਜੋਸ਼ ਭਰੀ ਸਿਖਿਆ ਦਾਇਕ ਭਾਸ਼ਾ ਅਤੇ ਇਤਿਹਾਸਕ ਤੱਥਾਂ ਤੇ ਆਧਾਰਤ ਨਿਪੁੰਨਤਾ ਨੂੰ ਦਰਸਾਉਂਦੀ ਹੈ।

## ਤੂੰਬੇ, ਤੂੰਬੀ ਤੇ ਕਿੰਗ ਸਾਜ ਦੀ ਗਾਇਕੀ

ਪੰਜਾਬ ਦੇ ਮੇਲਿਆਂ, ਵੱਖੋ ਵੱਖ ਸਮਾਰੋਹਾਂ ਜਾਂ ਵਿਆਹ ਸ਼ਾਦੀਆਂ ਤੇ ਇਹ ਗਾਇਕੀ ਪੁਰਾਤਨ ਸਮਿਆਂ ਵਿੱਚ ਆਮ ਸੀ। ਤੂੰਬਾ ਦੋ ਤਾਰਾ ਅਤੇ ਤੂੰਬੀ ਨਾਲੋਂ ਆਕਾਰ ਵਿੱਚ ਵੱਡਾ ਹੁੰਦਾ ਹੈ। ਤੂੰਬੇ ਦੀ ਗਾਇਕੀ ਦੀ ਹੁਨਰ ਕਲਾ ਵੱਖਰੀ ਹੀ ਹੈ ਅਤੇ ਸਖਤ ਸਾਧਨਾ, ਜ਼ੋਰ ਤੇ ਸਿਦਕ ਵਾਲੀ ਹੈ। ਤੂੰਬੇ ਵਾਲੇ ਗਾਇਕ ਆਲਾਪ ਤੇ ਹੇਕ ਦੀ ਵਰਤੋਂ ਨਹੀਂ ਕਰਦੇ ਪਰ ਅਲਗੋਜ਼ਿਆਂ ਦੀ ਵਰਤੋਂ ਨੀਵੀਂ ਸੁਰ ਵਿੱਚ ਕਰਦੇ ਹਨ। ਇਹ ਨਾਇਕਾਂ, ਭਗਤਾਂ, ਸੂਰਬੀਰਾਂ ਆਦਿ ਦੇ ਪ੍ਰਸੰਗ ਗਾਉਂਦੇ ਹਨ।

ਇਸਲਾਮ ਅੰਦਰ ਹਸਨ ਹੁਸੈਨ ਦੀ ਸ਼ਹਾਦਤ ਬਹੁਤ ਹੀ ਸੰਵੇਦਨਸ਼ੀਲ ਘਟਨਾ ਹੈ ਅਰਥਾਤ ਲਾਸਾਨੀ ਸ਼ਹੀਦੀ ਮੰਨੀ ਜਾਂਦੀ ਹੈ। ਇਹ ਬੀਬੀ ਫ਼ਾਤਮਾ ਤੋਂ ਹਜ਼ਰਤ ਅਲੀ ਦਾ ਪੁੱਤਰ ਅਤੇ ਹਜ਼ਰਤ ਮੁਹੰਮਦ ਦਾ ਦੋਹਤਰਾ ਸੀ। ਹਰ ਸਾਲ ਮੁਹੱਰਮ ਦੇ ਮਹੀਨੇ ਇਸ ਦੀ ਯਾਦ ਵਿੱਚ ਤਾਜ਼ੀਏ ਕੱਢੇ ਜਾਂਦੇ ਹਨ। ਹੁਸੈਨ ਦੀ ਸ਼ਹਾਦਤ ਬਾਰੇ ਕਵੀਆਂ ਨੇ ਕਈ ਜੰਗ ਨਾਮੇ ਲਿਖੇ। ਹੁਸੈਨ ਦੇ ਭਤੀਜੇ ਕਾਸਮ ਦਾ ਨਿਕਾਹ ਉਸ ਦੀ ਸ਼ਹੀਦੀ ਤੋਂ ਇੱਕ ਦਿਨ ਪਹਿਲਾਂ ਹੋਇਆ। ਪੰਜਾਬੀ ਕਵੀਆਂ ਨੇ ਅਰਬ ਦੇਸ਼ਾਂ ਦੀਆਂ ਵਿਆਹ ਦੀਆਂ ਰੀਤਾਂ-ਰਸਮਾਂ ਦੀ ਥਾਂ ਪੰਜਾਬੀ ਵਿਆਹ ਦੀ ਰੰਗਤ ਦੇ ਕੇ ਕਾਸਮ ਦੀ ਭੈਣ ਵਲੋਂ ਪਾਏ ਵੈਣ ਇੰਵ ਰਚ ਦਿੱਤੇ ਜਿਨ੍ਹਾਂ ਨੂੰ ਤੂੰਬੇ ਅਤੇ ਅਲਗੋਜ਼ਿਆਂ ਵਾਲੇ ਪੂਰੇ ਤਾਣ ਨਾਲ ਗਾਉਂਦੇ ਸਨ:

*ਰੋ ਰੋ ਢਾਈਂ ਮਾਰਦੀ ਕੋਲੋਂ ਤੇਰੀ ਭੈਣ।*
*ਵੀਰਾ ਏਸ ਵਿਆਹ ਦੇ ਕੀ ਕਰਾਂ ਸਿਆਪੇ ਵੈਣ।*
*ਨਾ ਮੈਂ ਸ਼ਗਨ ਵਿਚਾਰਿਆ, ਗਾਨਾ ਦਸਤ ਨਾ ਬੰਨ੍ਹ।*
*ਨਾਗੀ ਮਲਕਲ ਮੌਤ ਦਾ, ਚੜ੍ਹਿਆ ਤੇਰੀ ਜੰਞ*
*ਲਾੜਾ ਹੋ ਕੇ ਨਾ ਗਇਉਂ, ਡੋਲੀ ਦੇ ਤੂੰ ਨਾਲ।*
*ਪਾਣੀ ਤੇਰੀ ਮਾਉਂ ਨੇ, ਪੀਤਾ ਵਾਰ ਨਾ ਲਾਲ।*
*ਮਹਿੰਦੀ ਲੱਗੇ ਸ਼ਾਹ ਨੂੰ, ਮੂਲ ਨਾ ਚੜ੍ਹਿਆ ਤੇਲ।*
*ਜੰਞ ਵਿਹੜੇ ਰਹਿ ਗਈ, ਬੂਹੈ ਬੈਠਾ ਮੇਲ।*
*ਘੋੜੀ ਚੜ੍ਹ ਨਾ ਗਇਉਂ, ਨਾ ਮੈਂ ਪਕੜੀ ਵਾਗ।*
*ਜੰਝ ਨਾ ਚੜ੍ਹਿਉਂ ਮਹਿਕਦੀ, ਬਾਪ ਨਾ ਵੰਡੀ ਲਾਗ।*
*ਵਟਣਾ ਤੇਲ ਨਾ ਚਾੜ੍ਹਿਆ, ਵੀਰਾ ਤੇਰੇ ਅੰਗ।*
*ਮਹਿੰਦੀ ਦਸਤ ਨਾ ਲੱਗਿਆ, ਮੂਲ ਨਾ ਚੜ੍ਹਿਓ ਰੰਗ।*

ਤੂੰਬੀ ਇੱਕ ਤਾਰ ਵਾਲਾ ਸਾਜ਼ ਹੈ ਜਿਸ ਦੀਆਂ ਧੁਨਾਂ ਵਿੱਚ ਇੱਕ ਸੁਰਤਾ ਹੁੰਦੀ ਹੈ। ਇਸ ਦੀ ਆਵਾਜ਼ ਤਿੱਖੀ ਹੁੰਦੀ ਹੈ ਅਤੇ ਗਾਇਕ ਉੱਚੇ ਸੁਰ ਵਿੱਚ ਆਪਣੀ ਹਿੱਕ ਦੇ ਜ਼ੋਰ ਨਾਲ ਗਾਉਂਦਾ ਹੈ। ਤੂੰਬੀ ਨਾਲ ਘੜੇ ਜਾਂ ਢੋਲਕ ਦੀ ਵੀ ਵਰਤੋਂ ਕੀਤੀ ਜਾਂਦੀ ਹੈ। ਇਸ ਨਾਲ ਦੋਗਾਣਾ ਵੀ ਗਾਇਆ ਜਾਂਦਾ ਹੈ। ਪਰ ਇਸ ਦੀ ਕਲਾ ਦਾ ਪਿਛੋਕੜ ਕਿੰਗ ਕਲਾ ਨਾਲ ਹੈ। ਕਿੰਗ ਸਾਜ਼ ਵੀ ਇੱਕ ਤਾਰਾ ਹੁੰਦਾ ਹੈ ਪਰ ਆਕਾਰ ਵਿੱਚ ਤੂੰਬੀ ਨਾਲੋਂ ਵੱਡਾ ਹੁੰਦਾ ਹੈ। ਇਸ ਨੂੰ 'ਇੱਕ ਤਾਰਾ' ਜਾਂ 'ਕਿੰਗਰੀ' ਵੀ ਆਖਿਆ ਜਾਂਦਾ ਹੈ। ਇਸ ਨੂੰ ਮੰਗਣ ਵਾਲੇ ਜੋਗੀ, ਫਿਰਤੂ ਸਾਧੂ ਜਾਂ ਨਾਥ ਵਰਤਦੇ ਹਨ।

ਤੂੰਬੀ ਨਾਲ ਭਾਵੇਂ ਬਹੁਤ ਗਾਇਕ ਗਾਉਂਦੇ ਹਨ ਪਰ ਲਾਲ ਚੰਦ ਯਮਲਾ ਜੱਟ ਬਹੁਤ ਮਸ਼ਹੂਰ ਸੀ ਜਿਸ ਦੇ ਬੋਲ ਬਹੁਤ ਹੀ ਭਾਵਪੂਰਕ , ਪਿਆਰੇ ਅਤੇ ਮਿਠਾਸ ਭਰੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾਂ ਸੰਬੰਧੀ ਉਸ ਦੇ ਗੀਤ ਦੇ ਕੁੱਝ ਬੋਲ ਇੰਞ ਹਨ:

*ਅੱਖੀਆਂ ਦੇ ਵਿੱਚ ਨੱਚਦੇ ਫਿਰਦੇ, ਤੇਰੇ ਚੋਜ਼ ਨਿਰਾਲੇ।*
*ਨੂਰੀ ਮੁਖੜਾ ਫੇਰ ਵਿਖਾ ਜਾ, ਕਹਿੰਦੇ ਨਾਗ ਨੇ ਕਾਲੇ।*
*ਦਿਲ ਤੇ ਪਿਆਰ ਦੀਆਂ, ਜੋਤਾਂ ਫੇਰ ਜਗਾ।*
*ਮੇਰਿਆ ਵੀਰਾ, ਸ਼ਾਹੀ ਫਕੀਰਾ, ਨਾਨਕ ਵੀਰਾ ਵੇ ਕਦੀ ਤਾਂ ਫੇਰਾ ਪਾ।*
*ਆ ਜਾ ਵੀਰਾ ਵੇ ਕਦੀ ਤਾਂ ਫੇਰਾ ਪਾ।....*

ਤੂੰਬਾ ਜਾਂ ਤੂੰਬੀ ਨਾਲ ਗਾਇਆ ਹੋਰ ਗੀਤ:
*ਤੂੰਬਾ ਵਜਦਾ ਨਾ, ਤਾਰ ਦੇ ਬਿਨਾ, ਤੂੰਬਾ ਵਜਦਾ ਨਾ।...*
*ਨਾਰਦ ਤੋਂ ਇਹ ਤੂੰਬਾ ਸੁਣਿਆ, ਅਰਸ਼ ਫਰਸ਼ ਦੇ ਲੋਕਾਂ।*

*ਬੋਲੀ ਤਾਰ ਨਰਾਇਣ ਪੁਕਾਰੇ, ਮਧ ਵਿੱਚ ਗਾਵੇ ਲੋਕਾਂ।*
*ਇਸ ਤੋਂ ਪਹਿਲਾਂ ਕਿਸੇ ਨਾ ਸੁਣਿਆ, ਇੱਕ ਉਸ ਸਿਰਜਨਹਾਰ ਬਿਨਾ।*
*ਤੂੰਬਾ ਵਜਦਾ ਨਾ......।*
*ਇਹ ਤੂੰਬਾ ਫੜ੍ਹ ਸੂਰਦਾਸ ਨੇ ਨਾਮ ਹਰੀ ਗੁਣ ਗਾਇਆ।*
*ਇਕ ਮਨ ਹੋ ਕੇ ਭਗਤੀ ਕੀਤੀ ਤਾਂ ਉਸ ਦਰਸ਼ਨ ਪਾਇਆ।*
*ਸਭੇ ਨਾਤੇ ਝੂਠੇ ਵੇਖੇ, ਇੱਕ ਉਸ ਕ੍ਰਿਸ਼ਨ ਮੁਰਾਰ ਬਿਨਾ।*
*ਤੂੰਬਾ ਵਜਦਾ ਨਾ....।*
*ਇਹ ਤੂੰਬਾ ਜਦ ਮੀਰਾਂ ਫੜ੍ਹਿਆ, ਤਾਰ ਇਸ ਵਿੱਚ ਖੋਈ।*
*ਲੋਕੀਂ ਆਖਣ ਬਾਵਰੀ, ਉਹ ਗਿਰਧਰ ਦੀ ਹੋਈ।*
*ਜਿਉਂ ਮਛਲੀ ਬਿਨ ਪਾਣੀ ਤੜਫੇ, ਚੈਨ ਨਾਹੀਂ ਬਿਨ ਦਿਲਦਾਰ ਬਿਨਾਂ।*
*ਤੂੰਬਾ ਵਜਦਾ ਨਾ.....।*

ਬਹੁਤ ਸਾਰੇ ਗਾਇਕ ਇਕੱਲੇ ਅਲਗੋਜ਼ਿਆਂ ਨਾਲ ਵੀ ਗਾਉਂਦੇ ਹਨ। ਉਹਨਾਂ ਵਿੱਚ ਮੁਖੀ, ਕਿੱਸਾ ਸਰੋਤਿਆਂ ਨੂੰ ਸੁਣਾਉਂਦਾ ਹੈ ਅਤੇ ਘੱਟਿਆਂ ਬੱਧੀ ਗੋਲ ਚੱਕਰ ਬਣਾ ਕੇ ਬਹੁਤ ਉੱਚੀਆਂ ਹੇਕਾਂ ਵਿੱਚ ਪੂਰੇ ਤਾਣ ਨਾਲ ਮਿਰਜ਼ੇ ਦੀਆਂ ਸੱਦਾਂ ਆਦਿ ਗਾਉਂਦੇ ਹਨ। ਗਾਉਣ ਵਾਲਿਆਂ ਦਾ ਇੱਕ ਹੱਥ ਕੰਨ ਉੱਪਰ ਅਤੇ ਦੂਜਾ ਉੱਪਰ ਵੱਲ ਪ੍ਰੇਮ-ਵਿਛੋੜੇ ਦਾ ਵਿਰਲਾਪ ਕਰਦਾ ਹੈ। ਇਹਨਾਂ ਦਾ ਗੌਣ ਬਹੁਤ ਆਨੰਦਮਈ, ਤਰਜ਼ਾਂ ਭਰਪੂਰ ਤੇ ਮਾਖਿਉਂ ਮਿੱਠੇ ਬੋਲਾਂ ਵਾਲਾ ਹੁੰਦਾ ਹੈ ਜਿਹੜਾ ਸਰੋਤਿਆਂ ਨੂੰ ਕੀਲ ਲੈਂਦਾ ਹੈ, ਜਿਵੇਂ

*ਮਿਰਜ਼ਾ ਮਾਰਿਆ ਉਹਦੇ ਗੁਮਾਨ ਨੇ, ਸਾਹਿਬਾਂ ਮਰੀ ਕਟਾਰੀ ਖਾ,*
*ਲੋਥਾਂ ਰਹੀਆਂ ਜੰਡ ਹੇਠ, ਬੁੱਤ ਬੜੇ ਬਹਿਸ਼ਤੀਂ ਜਾ।*
*ਕੋਈ ਮੁਸਾਫਰ ਮਰ ਗਿਆ, ਕਿਨੇ ਨਾ ਮਾਰੀ ਧਾ।*
*ਭਾਈ ਹੁੰਦੇ ਬਹੁੜਦੇ, ਦੁੱਖ ਲੈਂਦੇ ਵੰਡਾ,*
*ਹਾਇ ਵੇ ਮਿਰਜ਼ਿਆ।....*

ਚਮਕੌਰ ਦੀ ਗੜ੍ਹੀ ਦੇ ਅਨੋਖੇ ਯੁੱਧ ਦਾ ਹਾਲ ਅਲਗੋਜਿਆਂ ਵਾਲੇ ਮੇਲਿਆਂ ਦੇ ਅੰਦਰ ਬਹੁਤ ਹੀ ਤਾਕਤ ਨਾਲ, ਉੱਚੀ ਅਤੇ ਲੰਬੀ ਹੇਕ ਵਿੱਚ ਅਲੌਕਿਕ ਢੰਗ ਨਾਲ ਸੰਗਤਾਂ ਨੂੰ ਸੁਣਾਉਂਦੇ ਸਨ। ਬਾਬਾ ਅਜੀਤ ਸਿੰਘ ਵੱਲੋਂ ਜੰਗ ਅੰਦਰ ਜੂਝਣ ਲਈ ਪਿਤਾ ਦਸ਼ਮੇਸ਼ ਅੱਗੇ ਕੀਤੀ ਬੇਨਤੀ ਨੂੰ ਇੰਝ ਬਿਆਨ ਕਰਦੇ ਸਨ:

*ਮੈਨੂੰ ਆਗਿਆ ਦੇਵੋ ਪਿਤਾ ਜੀ, ਮੈਂ ਜੰਗ ਵਿੱਚ ਜਾਵਾਂ।*
*ਮੈਂ ਮਰਦਾਂ ਵਾਂਗਰ ਖੂਨ ਨਾਲ, ਰੱਜ ਰੱਜ ਕੇ ਨ੍ਹਾਵਾਂ।*
*ਲੋਕ ਵਿਆਹੁੰਦੇ ਨਾਰੀਆਂ, ਮੈਂ ਮੌਤ ਵਿਆਹਵਾਂ।*
*ਮੈਂ ਉੱਚਾ ਕਰਨਾ ਜੱਗ ਤੇ, ਦਾਦੇ ਦਾ ਨਾਮਾ।....*
*ਮੇਰਾ ਨਾਮ ਹੈ ਅਜੀਤ ਸਿੰਘ, ਮੈਂ ਜਿੱਤਿਆ ਨਾ ਜਾਵਾਂ।*

## ਅਖਾੜੇ ਦੀ ਗਾਇਕੀ

ਪੰਜਾਬ ਦੇ ਪੁਆਧ (ਖੰਨਾ, ਰੋਪੜ, ਚੰਡੀਗੜ੍ਹ, ਸ੍ਰੀ ਆਨੰਦਪੁਰ ਸਾਹਿਬ ਆਦਿ ਅਰਥਾਤ ਮਾਲਵੇ ਦੇ ਪੂਰਬ ਵਾਲਾ ਹਿੱਸਾ) ਇਲਾਕਿਆਂ 'ਚ ਪੁਆਧੀ ਅਖਾੜੇ ਬਹੁਤ ਪ੍ਰਚੱਲਤ ਹਨ। ਇਸ ਵਿੱਚ ੧੪-੨੦ ਤੱਕ ਕਲਾਕਾਰ ਸ਼ਾਮਲ ਹੁੰਦੇ ਹਨ। ਡਾਕਟਰ ਗੁਰਨਾਮ ਸਿੰਘ ਅਨੁਸਾਰ ਇਹਨਾਂ ਵਿੱਚ ਸਾਰੰਗੀ, ਢੱਡਾਂ, ਖੜਤਾਲਾਂ, ਗੜਵੇ ਵਾਲੇ ਨਚਾਰ, ਮਿਸ਼ਾਲਚੀ, ਟਮਕੀਆਂ ਤੇ ਢੋਲਕ ਵਾਲੇ ਸ਼ਾਮਲ ਹੁੰਦੇ ਹਨ। ਇਹ ਅਖਾੜੇ ਬਹੁਤ ਹੀ ਵਿਲੱਖਣ, ਕਈ ਕਲਾਵਾਂ ਦੇ ਸੰਗਮ ਵਾਲੇ ਬਹੁਭਾਂਤੀ ਅਤੇ ਦਿਲ ਖ੍ਰਿਚੱਵੇਂ ਹੁੰਦੇ ਹਨ। ਇਸ ਸੰਗਮ ਵਿੱਚ ਗਾਇਨ, ਵਾਦਨ ਅਤੇ ਨਾਚ ਤਿੰਨਾਂ ਦੀ ਪੇਸ਼ਕਾਰੀ ਹੁੰਦੀ ਹੈ। ਪਰ ਅੱਜ ਕਲ੍ਹ ਇਹਨਾਂ ਦਾ ਰਿਵਾਜ਼ ਘਟ ਰਿਹਾ ਹੈ।

## ਗੁੱਗਾ ਗਾਇਕੀ

ਭਾਦੋਂ ਦੇ ਮਹੀਨੇ ਜਨਮ ਅਸ਼ਟਮੀ ਨੂੰ ਗੁਗੇ ਪੀਰ ਦੀ ਲੋਕ ਪੂਜਾ ਕਰਦੇ ਹਨ। ਪੰਜਾਬ ਵਿੱਚ ਬਹੁਤ ਥਾਵਾਂ ਤੇ ਇਸ ਦਿਨ ਮੇਲੇ ਲਗਦੇ ਹਨ ਪਰ ਸਭ ਤੋਂ ਮਸ਼ਹੂਰ ਮੇਲਾ ਛਪਾਰ ਦਾ ਹੈ। ਪਿੰਡਾਂ ਵਿੱਚ ਮੜ੍ਹੀਆਂ ਤੇ ਵੀ ਮੇਲੇ ਲਗਦੇ ਹਨ ਅਤੇ ਗੁੱਗਾ ਭਗਤ ਗੁੱਗੇ ਨੂੰ ਖੁਸ਼ ਕਰਨ ਲਈ ਗੀਤ ਗਾਉਂਦੇ ਹਨ। ਪੇਂਡੂ ਲੋਕ ਗੁੱਗੇ ਨੂੰ ਸੱਪ ਦੀ ਪੂਜਾ ਕਰ ਕੇ ਮੰਨਦੇ ਹਨ। ਇਸਤਰੀਆਂ ਆਟੇ ਦੇ ਲੰਬੇ ਗੰਡੋਏ ਸੱਪ ਦੀ ਸ਼ਕਲ ਦੇ ਬਣਾ ਕੇ ਆਪਣੇ ਖੇਤਾਂ ਵਿੱਚ ਰੱਖਦੀਆਂ ਹਨ। ਪਿੰਡਾਂ ਵਿੱਚ ਕਿਉਂਕਿ ਮੁੱਖ ਕਿੱਤਾ ਖੇਤੀਬਾੜੀ ਦਾ ਹੈ। ਕਿਸਾਨ ਹਮੇਸ਼ਾ ਖੇਤਾਂ ਵਿੱਚ ਕੰਮ ਕਰਦੇ ਹਨ ਅਤੇ ਦਿਨ ਰਾਤ ਸੱਪਾਂ ਦੀਆਂ ਸਿਰੀਆਂ ਮਿੱਧਦੇ ਹਨ। ਇਹ ਸੋਚ ਕੇ ਕਿ ਸਾਡੇ ਬੰਦਿਆਂ ਦੇ ਸੱਪ ਨਾ ਲੜੇ ਗੁੱਗੇ ਦੀ ਮਨਾਉਤ ਕਰਦੀਆਂ ਹਨ। ਪਰ ਬਹੁਤ ਐਸੀਆਂ ਇਸਤਰੀਆਂ ਵੀ ਹਨ ਜਿਹੜੀਆਂ ਅਗਿਆਨ ਵੱਸ ਹੋ ਕੇ ਗੁੱਗੇ ਦੀ ਮਾੜੀ ਤੇ ਗੀਤ ਗਾ ਕੇ ਪੁੱਤ ਦੀ ਦਾਤ ਵੀ ਮੰਗਦੀਆਂ ਹਨ, ਜਿਵੇ:

*ਧੌਲੀਏ ਦਾਹੜੀਏ ਚਿੱਟੀਏ ਪੱਗੇ ਨੀ।*
*ਅਰਜ਼ ਕਰੇਨੀਆਂ ਗੁੱਗੇ ਦੇ ਅੱਗੇ ਨੀ।*
*ਸੁੱਕੀਆਂ ਵੇਲਾਂ ਨੂੰ ਜੇ ਫਲ ਲੱਗੇ ਨੀ।*
*ਦੀਵੜਾ ਵਿਹੜੇ ਸਾਡੇ ਹਰ ਸਮੇਂ ਜਗੇ ਨੀ।*
*ਛੰਨਾ ਭਰਿਆ ਤੇਲ ਦਾ,*
*ਮੇਰਾ ਗੁੱਗਾ ਮਾੜੀ ਵਿੱਚ ਮੇਹਲਦਾ ਜੀ ਮੈ ਵਾਰੀ ਗੁੱਗੇ ਤੋਂ....*

## ਟੱਪੇ (ਬਾਲੋ ਤੇ ਮਾਹੀਆ)

ਟੱਪਿਆਂ ਦੀ ਕਾਵਿ-ਸ਼ੈਲੀ ਜਿਹੜੀ ਡੇਢ ਕੁ ਸਤਰ ਦੀ ਹੁੰਦੀ ਹੈ ਅਤੇ ਜਿਹੜੀ ਕਾਫੀਏ ਨਾਲ ਕਾਫੀ ਮਿਲਦੀ ਜੁਲਦੀ ਹੈ। ਭਾਵੇਂ ਗਾਇਕੀ ਦਾ ਇਹ ਢੰਗ ਬਹੁਤ ਪੁਰਾਣਾ ਹੈ ਪਰ ਜੋ ਚਾਰ ਚੰਨ ਕਸ਼ਮੀਰ ਦੇ ਰਹਿਣ ਵਾਲੇ ਮੁਹੰਮਦ ਅਲੀ ਜਿਹੜਾ 'ਮਾਹੀਏ' ਦੇ ਨਾਂ ਨਾਲ ਮਸ਼ਹੂਰ ਹੋਇਆ ਨੇ ਲਾਏ ਉਹ ਹੋਰ ਕੋਈ ਨਹੀਂ ਲਾ ਸਕਿਆ। ਬਾਲੋ ਗੁਜਰਾਤ ਦੀ ਜੰਮ ਪਲ ਸੀ ਅਤੇ ਅਮੀਰ ਘਰਾਣੇ ਨਾਲ ਸੰਬੰਧ ਰਖਦੀ ਸੀ। ਮੁਹੰਮਦ ਅਲੀ ਤਾਂ ਰੋਜ਼ੀ-ਰੋਟੀ ਲਈ ਗੁਜਰਾਤ ਆਇਆ ਅਤੇ ਇੱਕ ਤੰਦੂਰ ਵਾਲੇ ਕੋਲ ਨੌਕਰ ਸੀ। ਕੁਦਰਤੀ ਦੋਹਾਂ ਦਾ ਮਿਲਾਪ ਹੋ ਗਿਆ ਅਤੇ ਵਿਆਹ ਵੀ ਹੋ ਗਿਆ। ਇਹਨਾਂ ਨੇ ਟੱਪਿਆਂ ਦੀ ਕਾਵਿ-ਸ਼ੈਲੀ ਨੂੰ ਨਵੀਂ ਰੰਗਤ ਦਿੱਤੀ ਅਤੇ ਕਲਮਬੰਦ ਵੀ ਕੀਤੇ:

*ਕੋਠੇ ਤੇ ਖਲੋ ਮਾਹੀਆ, ਚੰਨ ਭਾਵੇਂ ਚੜ੍ਹੇ ਨਾ ਚੜ੍ਹੇ*
*ਸਾਨੂੰ ਤੇਰੀ ਲੋਅ ਮਾਹੀਆ।*
*ਬਾਗਾਂ ਵਿੱਚ ਆ ਮਾਹੀਆ, ਨਾਲੇ ਸਾਡੀ ਗੱਲ ਸੁਣਜਾ*
*ਨਾਲੇ ਘੜਾ ਵੇ ਚੁਕਾ ਮਾਹੀਆ।*
*ਗੋਰੇ ਮੁੱਖੜੇ ਤੇ ਤਿਲ ਮਾਹੀਆ, ਲੋਕਾਂ ਦੀਆਂ ਰੋਣ ਅੱਖੀਆਂ*
*ਸਾਡਾ ਰੋਂਦਾ ਏ ਦਿਲ ਮਾਹੀਆ।*
*ਦੋ ਪੱਤਰ ਆਨਾਰਾਂ ਦੇ, ਸਾਡੀ ਗਲੀ ਲੰਘ ਮਾਹੀਆ*
*ਦੁੱਖ ਟੁੱਟਣ ਬਿਮਾਰਾਂ ਦੇ।*

## ਇਸਤਰੀਆਂ ਦੇ ਲੋਕ ਗੀਤ

ਪੰਜਾਬ ਵਿੱਚ ਇਸਤਰੀਆਂ ਦਾ ਗਿੱਧਾ, ਤ੍ਰਿੰਜਣ, ਕਿੱਕਲੀ, ਵਿਆਹ ਦੇ ਗੀਤ, ਸਿੱਠਣੀਆਂ ਆਦਿ ਬਹੁਤ ਹੀ ਮਨੋਰੰਜਕ, ਵਜ਼ਨਦਾਰ, ਉਪਦੇਸ਼ ਅਤੇ ਚੰਗੇ ਖਿਆਲਾਂ ਵਾਲੇ ਹਨ। ਜਿੱਥੇ ਉਹ ਸਭਿਆਚਾਰ ਨੂੰ ਉਤਸ਼ਾਹਤ ਕਰਦੇ ਹਨ ਉੱਥੇ ਵਿਰਸੇ ਦੀ ਸੰਭਾਲ ਦੇ ਲਿਖਾਇਕ ਵੀ ਹਨ। ਉਦਾਹਰਣ ਵਜੋਂ ਸਾਉਣ ਦੇ ਮਹੀਨੇ ਤੀਆਂ ਦੇ ਦਿਨਾਂ ਅੰਦਰ ਕੁੜੀਆਂ ਖੁਸ਼ੀ ਵਿੱਚ ਆ ਕੇ ਕਿੱਕਲੀ ਪਾਉਂਦੀਆਂ ਹਨ ਅਤੇ ਇੰਦ ਗਾਉਂਦੀਆਂ ਹਨ:

*ਕਿੱਕਲੀ ਕਲੀਰ ਦੀ, ਪੱਗ ਮੇਰੇ ਵੀਰ ਦੀ।*
*ਦੁਪੱਟਾ ਮੇਰੀ ਭਾਬੀ ਦਾ, ਹਾਸਾ ਮੇਰੀ ਭੈਣ ਦਾ।*
*ਪਿਆਰ ਮੇਰੀ ਮਾਂ ਦਾ, ਦਿਲਾਸਾ ਮੇਰੇ ਬਾਪ ਦਾ।*

*ਗਈ ਸਾਂ ਮੈਂ ਗੰਗਾ, ਚੜ੍ਹਾ ਲਿਆਈ ਵੰਗਾਂ।*
*ਅਸਮਾਨੀ ਮੇਰਾ ਘੱਗਰਾ, ਮੈਂ ਕਿਹੜੀ ਕੀਲੀ ਟੰਗਾਂ?*
*ਨੀ ਮੈਂ ਏਸ ਕੀਲੀ ਟੰਗਾਂ, ਨੀ ਮੈਂ ਓਸ ਕੀਲੀ ਟੰਗਾਂ।*

ਇਹ ਗੀਤ ਸਿਰ ਢਕਣ, ਪੱਗ, ਦੁਪੱਟਾ, ਖੁਸ਼ੀ ਪਿਆਰ ਤੇ ਦਿਲਾਸੇ ਸੰਬੰਧੀ ਦਰਸਾ ਰਿਹਾ ਹੈ ਅਤੇ ਨਾਲ ਹੀ ਇਸਤਰੀ ਵੱਲੋਂ ਆਪਣੇ ਸੋਨੇ ਰੂਪੀ ਸਰੀਰ ਨੂੰ ਪੂਰੀ ਤਰ੍ਹਾਂ ਕੱਜਣ ਲਈ ਘੱਗਰੇ ਦੀ ਵਰਤੋਂ ਦੀ ਗੱਲ ਕਰ ਰਿਹਾ ਹੈ।

ਇਸਤਰੀ ਹੇਠ ਦਿੱਤੇ ਗੀਤ ਰਾਹੀਂ ਆਪਣੇ ਪਤੀ ਨੂੰ ਕਾਮਰੂਪ ਥਾਵਾਂ ਤੋਂ ਵਰਜ ਰਹੀ ਹੈ:

*ਕਾਮਰੂਪ ਨਾ ਜਾਈਂ ਵੇ ਢੋਲਾ,*
*ਉਥੋਂ ਦੀਆਂ ਨਾਰੀਆਂ ਕਾਮਣਹਾਰੀਆਂ,*
*ਭੇਡੂ ਲੈਣ ਬਣਾ, ਵੇ ਮੈਂ ਵਾਰੀ ਲਾਲ।*
*ਵੇ ਕਰ ਲੈ ਖੇਤੀ ਸਾਬਰੀ, ਨਾ ਕਰੀਂ ਨਾਬਰੀ,*
*ਤੇ ਘਰ ਵਿੱਚ ਬਹਿ ਕੇ ਖਾਹ ਵੇ, ਮੈਂ ਵਾਰੀ ਲਾਲ।*

## ਬੋਲੀਆਂ

ਹਲ ਵਾਹੁੰਦੇ ਹਾਲੀ, ਡੰਗਰ ਚਾਰਦੇ ਸਮੇਂ ਪਾਲੀ ਅਤੇ ਮੇਲਿਆਂ ਵਿੱਚ ਬੰਦੇ ਲੰਬੀਆਂ ਲੜੀਦਾਰ ਬੋਲੀਆਂ ਪਾਉਂਦੇ ਸਨ। ਕਈ ਵਾਰ ਇਕੱਠਾਂ ਵਿੱਚ ਪਹਿਲਾਂ ਇੱਕ ਬੰਦਾ ਬੋਲੀ ਪਾਉਂਦਾ ਸੀ ਫਿਰ ਅਖੀਰਲੇ ਟੱਪੇ ਨੂੰ ਨਾਲ ਦੇ ਸਾਥੀ ਗਾਉਂਦੇ ਸਨ। ਇਸ ਲਈ ਸਾਜ਼ਾਂ ਦੀ ਲੋੜ ਨਹੀਂ ਸੀ ਹੁੰਦੀ ਪਰ ਗਿੱਧਾ ਪਾ ਕੇ ਤਰਜ ਕੱਢੀ ਜਾਂਦੀ ਸੀ। ਇਹਨਾਂ ਦਾ ਵਿਸ਼ਾ ਆਮ ਤੌਰ ਤੇ ਸਮਾਜਿਕ ਅਤੇ ਸੂਰਮਗਤੀ ਦਰਸਾਉਂਦਾ ਸੀ। ਇਸ ਤਰ੍ਹਾਂ ਵਿਆਹਾਂ ਵਿੱਚ ਕੁੜੀਆਂ ਗਿੱਧੇ ਦੇ ਨਾਲ ਬੋਲੀਆਂ ਪਾਉਂਦੀਆਂ ਸਨ ਤੇ ਪਿੜ ਬਨ੍ਹ ਕੇ ਨੱਚਦੀਆਂ ਸਨ। ਇਹਨਾਂ ਦਾ ਵਿਸ਼ਾ ਰੋਮਾਂਚਿਕ ਅਤੇ ਸਮਾਜਿਕ ਹੁੰਦਾ ਸੀ। ਪਰ ਅੱਜ ਕਲ੍ਹ ਡੀ.ਜੇ. ਆਦਿ ਸਾਜ਼ਾਂ ਨੇ ਇਹ ਸਭ ਕੁੱਝ ਖ਼ਤਮ ਕਰ ਦਿੱਤਾ ਹੈ।

## ਸ਼ਾਸਤਰੀ ਅਤੇ ਸੂਫ਼ੀ ਸੰਗੀਤ

ਸ਼ਾਸਤਰੀ ਅਤੇ ਸੂਫ਼ੀ ਦੋਵੇਂ ਸੰਗੀਤ ਲੋਕ ਸੰਗੀਤ ਦਾ ਅਨਿੱਖੜਵਾਂ ਅੰਗ ਹਨ। ਡਾਕਟਰ ਗੁਰਨਾਮ ਸਿੰਘ ਅਨੁਸਾਰ ਸ਼ਾਸਤਰੀ ਸੰਗੀਤ 'ਪੰਜਾਬੀ ਲੋਕ ਸੰਗੀਤ' ਵਿਰਾਸਤ ਦੀ ਉਪਜ ਹੈ ਜਿਸ ਵਿੱਚੋਂ ਮਿੱਠੀ, ਤੇਜ਼-ਤਰਾਰ ਆਵਾਜ਼ ਤੇ ਧੁਨਾਂ, ਆਲਾਪ ਤੇ ਤਾਨ ਨਿਕਲਦੇ ਹਨ। ਇਹ ਸੰਗੀਤ ਰਾਗਾਂ ਤੇ ਆਧਾਰਿਤ ਹੈ। ਰਾਗ ਸੰਸਕ੍ਰਿਤ ਭਾਸ਼ਾ ਦਾ ਸ਼ਬਦ

ਹੈ ਜੋ 'ਰੰਜ' ਤੋਂ ਬਣਿਆ ਹੈ ਅਤੇ ਜਿਸ ਦਾ ਭਾਵ ਹੈ ਖੁਸ਼ੀ, ਰੰਗਤ ਅਤੇ ਪਿਆਰ ਵੰਡਣ ਵਾਲਾ ਤੱਤ।

ਸੰਗੀਤਕਾਰਾਂ ਅਨੁਸਾਰ 'ਰਾਗ' ਸ਼ਬਦ ਭਾਰਤ ਦੇ ਪ੍ਰਸਿੱਧ ਸ਼ਾਸਤਰਕਾਰ ਮਤੰਗ ਮੁਨੀ ਨੇ ਆਪਣੇ ਗ੍ਰੰਥ ਬ੍ਰਹਦਿਦੇਸ਼ੀ ਵਿੱਚ ਪਹਿਲੀ ਵਾਰ ਵਰਤਿਆ। ਮਤੰਗ ਅਨੁਸਾਰ 'ਉਹ ਧੁਨੀ ਜੋ ਸੁਰ ਅਤੇ ਵਰਣ ਅਰਥਾਤ ਸ਼ਬਦ ਨਾਲ ਸਜੀ ਹੋਵੇ ਅਤੇ ਜਿਸ ਤੋਂ ਰੰਜਕਤਾ ਅਨੁਭਵ ਹੋਵੇ ਉਸ ਨੂੰ ਰਾਗ ਆਖਦੇ ਹਨ। ਰਾਗ ਸ਼ਬਦ ਭਾਰਤੀ ਸੰਗੀਤ ਖੇਤਰ ਵਿੱਚ 'ਜਨ-ਚਿਤ-ਰੰਜਕ' ਧੁਨੀ ਮੰਨਿਆਂ ਜਾਂਦਾ ਹੈ ਜਿਹੜੇ ਪ੍ਰਾਣੀ ਦੇ ਹਿਰਦੇ ਨੂੰ ਖਾਸ ਰੰਗ ਵਿੱਚ ਰੰਗ ਦਿੰਦਾ ਹੈ। ਸ਼ਾਸਤਰੀ ਸੰਗੀਤ ਰਾਗਾਂ ਤੇ ਅਧਾਰਿਤ ਹੋਣ ਕਰ ਕੇ ਬਹੁਤ ਸੂਖਮ, ਗਹਿਰਾ ਅਤੇ ਸਿਧਾਂਤਿਕ ਹੈ। ਇਸ ਨੂੰ ਸਿੱਖਣ ਲਈ ਚੰਗੇ ਉਸਤਾਦ ਅਤੇ ਸਖਤ ਮਿਹਨਤ ਦੀ ਜ਼ਰੂਰਤ ਹੈ। ਸ਼ਾਸਤਰੀ ਰਾਗਾਂ ਵਿੱਚ ਆਸਾ, ਮਾਝ, ਗਉੜੀ, ਪੀਲੂ, ਧਨਾਸਰੀ, ਬਿਹਾਗੜਾ, ਤਿਲੰਗ, ਵਡਹੰਸ, ਭੈਰਵੀ, ਸੋਰਠ ਆਦਿ ਮਸ਼ਹੂਰ ਹਨ। ਪੰਜਾਬੀ ਠੇਕਾ, ਕਹਿਰਵਾ, ਦੀਪ ਚੰਦੀ, ਤਿਲਵਾੜਾ ਆਦਿ ਵੀ ਸ਼ਾਸਤਰੀ ਸੰਗੀਤ ਦੇ ਅੰਗ ਹਨ।

ਸੂਫ਼ੀ ਸੰਗੀਤ ਇਸਲਾਮ ਦੇ ਸੂਫ਼ੀ ਕਵੀਆਂ ਵੱਲੋਂ ਰਚਿਆ ਗਿਆ। ਇਹ ਕਵੀ ਚੰਗੀ ਬੁੱਧੀ ਦੇ ਮਾਲਕ ਹੁੰਦੇ ਹਨ, ਬਹੁਤ ਸਾਦਾ ਜੀਵਨ ਬਿਤਾਉਂਦੇ ਹਨ ਅਤੇ ਹਮੇਸ਼ਾ ਕਾਲੇ ਰੰਗ ਦੇ ਕੱਪੜੇ ਪਹਿਨਦੇ ਹਨ। ਸੂਫ਼ੀ ਸੰਗੀਤ ਅੰਦਰ ਕਾਫੀ, ਕਵਾਲੀ, ਸੀਹਰਫ਼ੀ, ਦੋਹਿਰਾ, ਸਲੋਕ ਆਦਿ ਪ੍ਰਚੱਲਿਤ ਹਨ। ਸੂਫ਼ੀ ਜ਼ਿਆਦਾਤਰ ਸਾਰੰਗ, ਭੈਰਵੀ, ਕਾਫੀ, ਗਉੜੀ, ਤਿਲੰਗ, ਬਾਗੇਸ਼੍ਰੀ, ਬੈਰਾੜੀ, ਭੁਪਾਲੀ ਆਦਿ ਰਾਗ ਗਾਉਂਦੇ ਹਨ।

## ਗੁਰਮਤਿ ਸੰਗੀਤ

ਗੁਰਮਤਿ ਸੰਗੀਤ ਗੁਰੂਆਂ, ਭਗਤਾਂ ਅਤੇ ਮਹਾਂਪੁਰਖਾਂ ਦੀ ਉਚਾਰੀ ਹੋਈ ਸਰਬੋਤਮ, ਸਰਬ ਸਾਂਝੀ, ਸਰਬ ਰਸ ਭਰਪੂਰ, ਸਰਬ ਸੁੱਖ ਵਰਤਾਉਣ ਵਾਲੀ ਰੱਬੀ ਬਾਣੀ ਦੀ ਦੇਣ ਹੈ। ਇਹ ਸੰਗੀਤ ਬਹੁਤ ਹੀ ਮੌਲਿਕ, ਸੁਤੰਤਰ, ਰਚਨਾਤਮਿਕ, ਕਲਾਤਮਿਕ, ਆਦਰਸ਼ਕ ਅਤੇ ਆਕਰਸ਼ਕ ਹੈ। ਇਸ ਦੀ ਪੱਧਤੀ ਬਹੁਤ ਹੀ ਨਿਵੇਕਲੀ ਅਤੇ ਵਿਲੱਖਣ ਹੈ। ਇਸ ਨੂੰ ਕੀਰਤਨ ਰਾਹੀਂ ਗਾਉਣ ਦੀ ਪਰੰਪਰਾ ਹੈ। ਇਹ ਪਰੰਪਰਾ ਗੁਰੂ-ਮਾਰਗ ਤੇ ਹਰੀ-ਜਸ ਮਾਰਗ ਦਰਸਾਉਂਦੀ ਹੈ। ਇਹ ਸੰਗੀਤ ਦੂਜੇ ਸੰਗੀਤਾਂ ਨਾਲੋਂ ਬਿਲਕੁਲ ਵੱਖਰਾ ਹੈ ਕਿਉਂਕਿ ਕੀਰਤਨ ਸਮੇਂ ਨੱਚਣ, ਟੱਪਣ, ਹੱਸਣ, ਤਾੜੀਆਂ ਮਾਰਨ ਦੀ ਮਨਾਹੀ ਹੈ। ਇਹਨਾਂ ਗੱਲਾਂ ਨਾਲ ਮਨ ਟਿਕਾਉ ਵਿੱਚ ਨਹੀਂ ਰਹਿੰਦਾ ਤੇ ਸੁਰਤ ਸ਼ਬਦ ਵਿੱਚ ਨਹੀਂ ਜੁੜਦੀ। ਇਹ ਕੀਰਤਨ ਰਾਗ ਪ੍ਰਧਾਨ ਨਹੀਂ ਸ਼ਬਦ ਪ੍ਰਧਾਨ ਹੈ। ਸ਼ਬਦ ਅਨੁਭਵ ਗੋਚਰ ਜੋਤ ਰੂਪ ਹੋਣ ਕਰ ਕੇ ਹਿਰਦੇ ਅੰਦਰ ਨਵੀਂ ਸੋਚ ਅਰਥਾਤ ਨਵੀਂ ਕ੍ਰਾਂਤੀ ਪੈਦਾ ਕਰ ਦਿੰਦਾ

ਹੈ। ਸ਼ਬਦ ਪ੍ਰਭੂ ਨਾਮ, ਗਿਆਨ, ਧਿਆਨ ਤੇ ਵਖਿਆਨ ਦਾ ਸੋਮਾ ਹੈ ਜਦ ਕਿ ਧੁਨੀ ਹੁਲਾਸ ਦਾ ਸੋਮਾ ਹੈ। ਗੁਰਮਤਿ ਸੰਗੀਤ ਦਾ ਨਿਕਾਸ ਅਤੇ ਵਿਕਾਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕੰਠ ਤੋਂ ਸ਼ੁਰੂ ਹੋਇਆ। ਖਸਮ ਵੱਲੋਂ ਬਾਣੀ ਗੁਰੂ ਨਾਨਕ ਦੇਵ ਜੀ ਨੂੰ ਆਉਂਦੀ ਸੀ ਤੇ ਸੁਰਾਂ ਦੀਆਂ ਤਰੰਗਾਂ ਭਾਈ ਮਰਦਾਨੇ ਦੀ ਰਬਾਬ 'ਚੋਂ ਉਪਜਦੀਆਂ ਸਨ ਅਰਥਾਤ ਬਾਬਾ 'ਸ਼ਬਦ ਦਾਤਾ' ਅਤੇ ਮਰਦਾਨਾ 'ਸੁਰ ਦਾਤਾ' ਸੀ। ਸ਼ਬਦ ਗਾਇਨ ਸਮੇਂ ਬਹੁਤ ਹੀ ਅਨੂਠਾ ਵਾਤਾਵਰਣ ਬਣ ਜਾਂਦਾ ਸੀ ਅਤੇ ਜਿਹੜਾ ਵੀ ਜੀਵ ਇਸ ਰਸ ਭਰਪੂਰ ਗਾਇਨ ਨੂੰ ਸੁਣਦਾ ਸੀ ਉਹ ਨਿਹਾਲ ਹੋ ਜਾਂਦਾ ਸੀ। ਗੁਰੂ ਸਾਹਿਬ ਨੇ ਇਹ ਨਹੀਂ ਜਣਾਇਆ ਕਿ ਇਹ ਬਾਣੀ ਸਾਡੀ ਕਿਰਤ ਹੈ। ਉਹਨਾਂ ਭਾਈ ਲਾਲੋ ਨਾਲ ਗੱਲਬਾਤ ਸਮੇਂ ਇਹੀ ਆਖਿਆ ਕਿ ਇਹ ਬਾਣੀ ਮੇਰੇ ਕੰਠ ਤੇ ਧੁਰ ਦਰਗਾਹੋਂ ਆ ਰਹੀ ਹੈ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ (੭੨੨)*
*ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥ (੭੬੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਗੁਰਬਾਣੀ ੩੧ ਮੁੱਖ ਰਾਗਾਂ ਅਤੇ ੩੧ ਉਪ ਰਾਗਾਂ ਵਿੱਚ ਬਹੁਤ ਹੀ ਵਿਗਿਆਨਕ, ਯੋਜਨਾ ਵੱਧ ਅਤੇ ਸਾਰਥਿਕ ਢੰਗ ਨਾਲ ਅੰਕਿਤ ਕੀਤੀ ਗਈ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਅਨੁਸਾਰ ਸਤਿਗੁਰਾਂ ਨੇ ਸ੍ਰੀ ਗੁਰੂ ਗ੍ਰੰਥ ਅੰਦਰ ਨਾਂ ਤਾਂ ਕੋਈ ਭੜਕੀਲਾ ਜਾਂ ਗਮਾਂ ਭਰਿਆ ਰਾਗ ਹੀ ਵਰਤਿਆ ਹੈ ਅਤੇ ਨਾ ਹੀ ਰਾਗਣੀ ਜਿਸ ਦੀਆਂ ਸੁਰਾਂ ਨੂੰ ਐਸ਼ੋ-ਇਸ਼ਰਤ ਤੇ ਰੰਗ-ਰਲੀਆਂ ਮਣਾਉਣ ਸਮੇਂ ਵਰਤਿਆ ਜਾਂਦਾ ਹੈ।

ਕਈ ਖੋਜੀ ਲਿਖਾਰੀਆਂ ਦਾ ਵਿਚਾਰ ਹੈ ਕਿ ਗੁਰਬਾਣੀ ਦੇ ਸ਼ਬਦ ਪਿੰਗਲ ਅਨੁਸਾਰ ਪੂਰੇ ਨਹੀਂ ਉਤਰਦੇ। ਅਸਲ ਵਿੱਚ ਕਵਿਤਾ ਲਿਖਣ ਲਈ ਪਿੰਗਲ ਨਾਮੀ ਪੁਰਸ਼ ਨੇ ਕੁੱਝ ਸਿਧਾਂਤ ਬਣਾਏ ਹੋਏ ਹਨ ਜਿਨ੍ਹਾਂ ਨੂੰ ਪਿੰਗਲ ਕਹਿੰਦੇ ਹਨ। ਪਰ ਗੁਰਬਾਣੀ ਕੋਈ ਕਵਿਤਾ ਨਹੀਂ ਇਹ ਤਾਂ ਬ੍ਰਹਮ ਵੀਚਾਰ ਹੈ ਅਤੇ ਗੁਰੂਆਂ ਵੱਲੋਂ ਉਚਾਰੀ ਹੋਈ ਹੈ। ਗੁਰੂ ਸਾਹਿਬਾਨ ਨੇ ਇਸ ਗੱਲ ਨੂੰ ਮੁੱਖ ਰੱਖ ਕੇ ਕਿ ਆਉਣ ਵਾਲੇ ਸਮੇਂ ਅੰਦਰ ਵਿਦਵਾਨ ਲੋਕ ਗੁਰਬਾਣੀ ਦੀ ਲਿਖਤ ਸੰਬੰਧੀ ਨੋਕ-ਟੋਕ ਕਰ ਸਕਦੇ ਹਨ, ਉਨ੍ਹਾਂ ਅਸਲੀਅਤ ਬਾਰੇ ਰਚ ਦਿੱਤਾ:

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥ (੩੩੫)*

ਕੀਰਤਨ ਦੀ ਦਾਤ ਗੁਰਸਿੱਖੀ ਅੰਦਰ ਮਹਾਨ ਹੈ ਅਤੇ ਕੇਵਲ ਮਹਾਨ ਰੂਹਾਂ ਨੂੰ ਹੀ ਪ੍ਰਾਪਤ ਹੁੰਦੀ ਹੈ। ਜਿਵੇਂ ਫੁੱਲਾਂ ਵਿੱਚ ਸੁਗੰਧੀ ਕੁਦਰਤ ਦੀ ਦੇਣ ਹੈ ਤਿਵੇਂ ਕੀਰਤਨ ਦੀ ਕਲਾ ਵੀ ਪ੍ਰਭੂ ਦੀ ਬਖਸ਼ਿਸ਼ ਹੈ। ਕੀਰਤਨ ਕਰਨ ਵਾਲੇ ਨੂੰ ਕੀਰਤਨੀਆਂ ਜਾਂ ਢਾਡੀ ਕਿਹਾ ਜਾਂਦਾ ਹੈ। ਗੁਰਬਾਣੀ ਦੇ ਮਹਾਂ ਵਾਕ ਹਨ:

*ਹਉ ਢਾਢੀ ਵੇਕਾਰੁ ਕਾਰੈ ਲਾਇਆ॥....*
*ਢਾਢੀ ਕਰੇ ਪਸਾਉ ਸਬਦੁ ਵਜਾਇਆ॥ (੧੫੦)*
*ਖਾਲਕੁ ਕਉ ਆਦੇਸੁ ਢਾਢੀ ਗਾਵਣਾ॥*
*ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥ (੧੪੮)*

ਗੁਰੂ ਘਰ ਦੇ ਕੀਰਤਨੀਏ ਨੂੰ ਉਪਦੇਸ਼ ਹੈ ਕਿ ਮਨ ਵਿੱਚ ਨਿਮਰਤਾ, ਹਲੇਮੀ ਅਤੇ ਕੋਮਲਤਾ ਰੱਖੇ। ਉਹ ਕਦੇ ਵੀ ਲਾਲਚ ਤੇ ਹੰਕਾਰ ਦੇ ਵਿੱਚ ਨਾ ਆਵੇ। ਆਪਣੇ ਫ਼ਰਜ਼ ਨੂੰ ਪਛਾਣਦੇ ਹੋਏ ਤੇ ਗੁਰੂ ਨੂੰ ਅੰਗ-ਸੰਗ ਜਾਣਦੇ ਹੋਏ ਕੱਚੀ ਬਾਣੀ ਨਾ ਗਾਵੇ। ਗੁਰੂ ਦੇ ਹੁਕਮ ਵਿੱਚ ਚੱਲਣ ਵਾਲੇ ਕੀਰਤਨੀਏ ਸੰਗਤਾਂ ਦੇ ਮਨਾਂ ਅੰਦਰ ਅਮਿੱਟ ਛਾਪ ਛੱਡ ਜਾਂਦੇ ਹਨ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਕੀਰਤਨੀਏ ਭਾਈ ਮਨਸਾ ਸਿੰਘ ਬਹੁਤ ਹੀ ਪ੍ਰੇਮੀ, ਪਿਆਰੇ, ਸਤਿਕਾਰੇ, ਸਿਦਕਵਾਨ, ਨਿਮਾਣੇ ਤੇ, ਗਰੀਬੜੇ ਸਨ। ਇਤਿਹਾਸਕ ਤੱਥ ਦਰਸਾਉਂਦੇ ਹਨ ਕਿ ਪਹਿਨਣ ਲਈ ਉਨ੍ਹਾਂ ਪਾਸ ਦੋ ਹੀ ਚੋਲ਼ੇ ਸਨ। ਰੋਟੀ ਵੀ ਲੋਹੇ ਦੇ ਤਵੇ ਦੀ ਬਜਾਏ ਟੁੱਟੇ ਘੜੇ ਦੇ ਠੀਕਰੇ ਤੇ ਪਕਾਉਂਦੇ ਸਨ। ਇਸ ਬਾਰੇ ਮਹਾਰਾਜਾ ਰਣਜੀਤ ਸਿੰਘ ਨੂੰ ਅਹਿਲਕਾਰਾਂ ਨੇ ਦੱਸਿਆ। ਮਹਾਰਾਜਾ ਬਹੁਤ ਸਾਜ਼ੋ-ਸਮਾਨ ਤੇ ਕੀਮਤੀ ਵਸਤਾਂ ਭਾਈ ਮਨਸਾ ਸਿੰਘ ਨੂੰ ਦੇਣ ਲਈ ਲਾਹੌਰ ਤੋਂ ਅੰਮ੍ਰਿਤਸਰ ਪਹੁੰਚਿਆ। ਪਰ ਜਦੋਂ ਭਾਈ ਸਾਹਿਬ ਨੂੰ ਇਸ ਗੱਲ ਦਾ ਪਤਾ ਲੱਗਿਆ ਤਾਂ ਉਹਨਾਂ ਆਪਣੀ ਰਹਾਇਸ਼ ਦੇ ਦਰਵਾਜ਼ੇ ਬੰਦ ਕਰ ਲਏ। ਮਹਾਰਾਜੇ ਦੇ ਬਾਰ ਬਾਰ ਕਹਿਣ ਤੇ ਵੀ ਨਹੀਂ ਖੋਲ੍ਹੇ। ਸਤਿਕਾਰ ਨਾਲ ਅੰਦਰੋਂ ਹੀ ਬੋਲੇ। "ਮਹਾਰਾਜਾ ਸਾਹਿਬ! ਤੁਹਾਡਾ ਇਸ ਪਰਉਪਕਾਰ ਲਈ ਲੱਖ ਲੱਖ ਧੰਨਵਾਦ। ਰਾਜਨ! ਗੁਰੂ ਦੀ ਬਖਸ਼ਿਸ਼ ਕਾਰਨ ਮੇਰੇ ਮਨ ਅੰਦਰ ਹੁਣ ਸੰਸਾਰੀ ਵਸਤਾਂ ਦੀ ਭੁੱਖ ਨਹੀਂ ਰਹੀ। ਮੈਨੂੰ ਗੁਰੂ ਨਾਨਕ ਦੀ ਬਖਸ਼ੀ ਗਰੀਬੀ ਬਹੁਤ ਪਿਆਰੀ ਲਗਦੀ ਹੈ। ਕ੍ਰਿਪਾ ਕਰ ਕੇ ਤੁਸੀਂ ਇਹ ਸਾਰਾ ਸਮਾਨ ਵਾਪਸ ਲੈ ਜਾਵੋ ਜਾਂ ਕਿਸੇ ਹੋਰ ਲੋੜਵੰਦ ਨੂੰ ਦੇ ਦਿਉ"।

ਇਸੇ ਤਰ੍ਹਾਂ ਭਾਈ ਸ਼ਾਮ ਸਿੰਘ ਜੀ ਨੇ ਹਰਿਮੰਦਰ ਸਾਹਿਬ ਵਿਖੇ ਤਕਰੀਬਨ ੪੦ ਵਰਸ਼ ਕੀਰਤਨ ਦੀ ਲਗਾਤਾਰ ਸੇਵਾ ਕੀਤੀ। ਇੱਕ ਵਾਰ ਦੀ ਗੱਲ ਹੈ ਕਿ ਉਹ ਆਪਣੇ ਡੇਰੇ ਵਿਖੇ ਕੀਰਤਨ ਕਰ ਰਹੇ ਸੀ। ਇੱਕ ਗੁਰਮੁਖਿ ਪਿਆਰੇ ਨੇ ਇਹਨਾਂ ਅੱਗੇ ਪੰਜ ਸੌ ਰੁਪਏ ਰੱਖੇ। ਭਾਈ ਸਾਹਿਬ ਅੱਖਾਂ ਮੀਟੀ ਬੜੇ ਪ੍ਰੇਮ ਵਿੱਚ ਕੀਰਤਨ ਕਰ ਰਹੇ ਸੀ। ਜਿਸ ਨੇ ਮਾਇਆ ਭੇਂਟ ਕੀਤੀ ਉਹ ਸ਼ਬਦ ਸਰਵਣ ਕਰ ਕੇ ਚਲਾ ਗਿਆ। ਭਾਈ ਸਾਹਿਬ ਦੇ ਸੇਵਕ ਨੂੰ ਪਤਾ ਸੀ ਕਿ ਗੁਰਮੁਖਿ ਪਿਆਰੇ ਨੇ ਮਾਇਆ ਭੇਂਟ ਕੀਤੀ ਹੈ। ਇੱਕ ਸਿੱਖ ਜਿਹੜਾ ਕੋਲ ਬੈਠਾ ਕੀਰਤਨ ਸੁਣ ਰਿਹਾ ਸੀ ਉਸ ਨੇ ਜਦ ਦੇਖਿਆ ਕਿ ਭਾਈ ਸਾਹਿਬ ਤਾਂ ਅੱਖਾਂ ਮੀਟੀ ਕੀਰਤਨ ਕਰੀ ਜਾ ਰਹੇ ਹਨ ਅਤੇ ਸੇਵਕ ਵੀ ਕੋਈ ਕਮਰੇ ਵਿੱਚ ਨਹੀਂ ਸੀ ਤਾਂ ਉਸ ਨੇ ਉਹ ਮਾਇਆ ਚੁੱਕ ਲਈ ਤੇ ਲੈ ਕੇ ਚਲਿਆ ਗਿਆ। ਜਦੋਂ ਭਾਈ ਸ਼ਾਮ

ਸਿੰਘ ਜੀ ਕੀਰਤਨ ਕਰ ਹਟੇ ਤਾਂ ਸੇਵਕ ਨੇ ਦੇਖ ਕੇ ਉਨ੍ਹਾਂ ਨੂੰ ਆਖਿਆ, "ਭਾਈ ਸਾਹਿਬ! ਕੀਰਤਨ ਤੋਂ ਖੁਸ਼ ਹੋ ਕੇ ਇੱਕ ਗੁਰਮੁਖਿ ਪਿਆਰਾ ਪੰਜ ਸੌ ਰੁਪਏ ਭੇਂਟ ਕਰ ਕੇ ਗਿਆ ਸੀ ਪਰ ਫਿਰ ਇੱਕ ਸਿੱਖ ਆਇਆ ਉਹ ਦਾਅ ਤਕਾ ਕੇ ਮਾਇਆ ਚੁੱਕ ਕੇ ਲੈ ਗਿਆ ਹੈ"। ਭਾਈ ਸਾਹਿਬ ਨੇ ਪਹਿਲਾਂ ਤਾਂ ਉਸ ਸੇਵਕ ਦੀ ਕਹੀ ਗੱਲ ਅਣਗੌਲਿਆਂ ਕਰ ਦਿੱਤੀ। ਪਰ ਜਦੋਂ ਉਸ ਨੇ ਫਿਰ ਕਿਹਾ ਤਾਂ ਭਾਈ ਸਾਹਿਬ ਬੜੀ ਨਿਮਰਤਾ ਵਿੱਚ ਬੋਲੇ, "ਕੋਈ ਨਾ, ਤਾਂ ਕੀ ਹੋਇਆ ਜੇ ਮਾਇਆ ਲੈ ਗਿਆ, ਉਸ ਨੂੰ ਮਾਇਆ ਦੀ ਲੋੜ ਹੋਵੇਗੀ"। ਅਸਲ ਵਿੱਚ ਉਸ ਸਿੱਖ ਦੀ ਲੜਕੀ ਦਾ ਵਿਆਹ ਸੀ। ਗਰੀਬੀ ਕਾਰਨ ਵਿਆਹ ਵਕਤ ਉਸ ਪਾਸ ਧਨ ਦੀ ਘਾਟ ਸੀ। ਕੁੱਝ ਸਮਾਂ ਪਾ ਕੇ ਉਹ ਪੰਜ ਸੌ ਰੁਪਏ ਵਾਪਸ ਕਰ ਗਿਆ ਤੇ ਭਾਈ ਸਾਹਿਬ ਤੋਂ ਮੁਆਫੀ ਵੀ ਮੰਗੀ। ਭਾਈ ਸਾਹਿਬ ਕਹਿੰਦੇ "ਸਿੱਖਾ ਜੇ ਧਨ ਦੀ ਜ਼ਰੂਰਤ ਹੈ ਤਾਂ ਰੱਖ ਲੈ"। ਪਰ ਉਸ ਸਿੱਖ ਨੇ ਕਿਹਾ, "ਨਹੀਂ ਜੀ! ਹੁਣ ਮੇਰਾ ਗੁਜ਼ਾਰਾ ਠੀਕ ਚੱਲ ਰਿਹਾ ਹੈ"। ਅੱਜ ਕਲ੍ਹ ਵੀ ਹਰਿਮੰਦਰ ਸਾਹਿਬ ਵਿਖੇ ਅੰਮ੍ਰਿਤ ਵੇਲੇ ਦੀ ਦੇਗ ਭਾਈ ਸ਼ਾਮ ਸਿੰਘ ਜੀ ਦੇ ਡੇਰੇ ਤੋਂ ਬਣ ਕੇ ਆਉਂਦੀ ਹੈ। ਇਹ ਉਹਨਾਂ ਦੀ ਕਿਰਤ ਸਦਕਾ ਹੈ।

ਸੋ ਗੁਰਬਾਣੀ ਦਾ ਮਧੁਰ ਕੀਰਤਨ ਜਿੱਥੇ ਇਨਸਾਨ ਨੂੰ ਚੜ੍ਹਦੀ ਕਲਾ ਬਖਸ਼ਦਾ ਹੈ, ਦੁਖਾਂ ਕਲੇਸ਼ਾਂ ਦਾ ਨਾਸ਼ ਕਰਦਾ ਹੈ ਅਤੇ ਰੋਗ ਸੋਗ ਮਿਟਾ ਦਿੰਦਾ ਹੈ ਉੱਥੇ ਸੰਤੋਖ, ਸਹਿਜ ਤੇ ਸ਼ਾਂਤੀ ਪ੍ਰਦਾਨ ਕਰਦਾ ਹੈ। ਇਸ ਬਾਣੀ ਦੇ ਕੀਰਤਨ ਨਾਲ ਮਨ ਅੰਦਰ ਤੜਫ ਤੇ ਵੈਰਾਗ ਦੇ ਤਰਾਨੇ ਇੰਞ ਉਪਜਦੇ ਹਨ ਜਿਵੇਂ ਬੁਲਬੁਲ ਦੇ ਨਗਮਿਆਂ ਨਾਲ ਚਮਨ ਦੇ ਫੁੱਲ ਖਿੜ੍ਹ ਜਾਂਦੇ ਹਨ। ਇਹ ਦੈਵੀ ਗੁਣਾ ਭਰਪੂਰ ਸੰਗੀਤ ਪ੍ਰਭੂ ਪ੍ਰੀਤ ਮੰਡਲ ਦਾ ਰਾਹ ਦਿਖਾਉਂਦਾ ਹੈ, ਭਗਤੀ ਤੇ ਸ਼ਕਤੀ ਦਾ ਸੋਮਾ ਹੈ ਅਤੇ ਤਪਦੇ ਹਿਰਦਿਆਂ ਵਿੱਚ ਠੰਢ ਵਰਤਾ ਕੇ ਪਰਮ ਅਨੰਦ ਬਖਸ਼ਦਾ ਹੈ। ਗੁਰਬਾਣੀ ਜੁਗੋ ਜੁਗ ਅਟੱਲ ਹੈ। ਇਸ ਨੂੰ ਪੜ੍ਹਨ, ਸੁਣਨ ਤੇ ਗਾਉਣ ਨਾਲ ਨਿੱਤ ਨਵਾਂ ਅਨੰਦ ਮਿਲਦਾ ਹੈ। ਗੁਰਬਾਣੀ ਅੰਦਰ ਦਰਜ਼ ਹੈ:

*ਭਗਤ ਜਨਾ ਕੀ ਊਤਮ ਬਾਣੀ ਗਾਵਹਿ ਅਕਥ ਕਥਾ ਨਿਤ ਨਿਆਰੀ॥(੫੦੭)*

ਇੰਞ ਗੁਰੂ ਸਾਹਿਬਾਨ ਨੇ ਬਾਣੀ ਰਾਗਾਂ ਵਿੱਚ ਰਚ ਕੇ ਗੁਰਮਤਿ ਸੰਗੀਤ ਨੂੰ ਨਵੀਂ ਨੁਹਾਰ, ਨਵਾਂ ਮੋੜ ਤੇ ਨਵਾਂ ਗਾਇਨ ਪਰਦਾਨ ਕਰ ਕੇ ਮਨੁੱਖਤਾ ਤੇ ਮਹਾਨ ਉਪਕਾਰ ਕੀਤਾ ਹੈ। ਇਸ ਬਾਣੀ ਨੂੰ ਪੜ੍ਹ ਕੇ, ਵਿਚਾਰ ਕੇ ਅਤੇ ਇਸ ਦੇ ਉਪਦੇਸ਼ਾਂ ਨੂੰ ਮੁੱਖ ਰੱਖ ਕੇ ਕਵੀ ਜਨ ਆਪਣੀ ਕਵਿਤਾ ਤਾਂ ਰਚ ਸਕਦੇ ਹਨ ਪਰ ਉਹ ਕਵਿਤਾ ਗੁਰਬਾਣੀ ਨਹੀਂ ਕਹਾ ਸਕਦੀ, ਕੱਚੀ ਬਾਣੀ ਹੀ ਹੋਵੇਗੀ। ਇਸੇ ਤਰ੍ਹਾਂ ਗੁਰਬਾਣੀ ਦੇ ਤੋੜ ਮਰੋੜ ਕੇ ਗਾਏ ਸ਼ਬਦ ਗੁਰਬਾਣੀ ਕੀਰਤਨ ਨਹੀਂ ਹੁੰਦਾ। ਗੁਰਬਾਣੀ ਸ਼ਬਦ ਸਦੀਵੀ ਹਨ ਜਦਕਿ ਸੰਸਾਰੀਆਂ ਦੀਆਂ ਕਵਿਤਾਵਾਂ ਦੀ ਆਯੂ ਬਹੁਤੀ ਨਹੀਂ ਹੁੰਦੀ। ਇਹ ਵੀ ਸਚਾਈ ਹੈ ਕਿ ਚੰਗੇ ਗੁਣਾ ਵਾਲੀ ਕਵਿਤਾ ਲੰਮੇ ਸਮੇਂ ਲਈ ਲੋਕਾਂ ਵੱਲੋਂ ਗਾਈ ਤੇ ਸੁਣੀ

ਜਾਂਦੀ ਹੈ ਪਰ ਵਿਕਾਰਾਂ ਤੇ ਵਿਸ਼ਿਆਂ ਭਰਪੂਰ ਕਵਿਤਾਵਾਂ ਦੀ ਜ਼ਿੰਦਗੀ ਬਹੁਤ ਥੋੜ੍ਹੀ ਹੁੰਦੀ ਹੈ। ਦੁੱਖ ਦੀ ਗੱਲ ਬੰਦਾ ਚੰਗੇ ਗੁਣਾ ਵਾਲੀ ਚੀਜ਼ ਨੂੰ ਅਪਣਾਉਣ ਲਈ ਪੈਰ ਖਸਕਾਉਂਦਾ ਹੈ ਤੇ ਮਾੜੇ ਗੁਣਾਂ ਵਾਲੀਆਂ ਚੀਜ਼ਾਂ ਵੱਲ ਬਹੁਤ ਤੇਜ਼ੀ ਨਾਲ ਦੌੜਦਾ ਹੈ। ਕਾਰਨ ਇਹੀ ਹੈ ਕਿ ਸੱਚ ਹਮੇਸ਼ਾ ਕੌੜਾ ਹੁੰਦਾ ਹੈ। ਗੁਰਬਾਣੀ ਵੀ ਸੱਚੀ ਹੈ ਤੇ ਗੁਰਮਤਿ ਸੰਗੀਤ ਵੀ ਸੱਚਾ ਹੈ।

## ਅਜੋਕਾ ਸੰਗੀਤ

ਸਮੇਂ ਅਤੇ ਹਾਲਾਤਾਂ ਦੇ ਬਦਲਾਉ ਦੇ ਨਾਲ ਨਾਲ ਪੰਜਾਬੀ ਸੰਗੀਤ ਨਵੀਂ ਕਰਵਟ ਲੈ ਰਿਹਾ ਹੈ। ਵਿਸ਼ਵੀਕਰਨ ਹੋਣ ਕਰ ਕੇ, ਵਿਗਿਆਨ ਦੀਆਂ ਨਵੀਆਂ ਕਾਢਾਂ ਖ਼ਾਸ ਕਰ ਟੈਲੀਵਿਜ਼ਨ, ਕੰਪਿਊਟਰ, ਫਿਲਮਾਂ ਅਤੇ ਮੋਬਾਈਲ ਨੇ ਅੱਜ ਕਲ੍ਹ ਦੇ ਸੰਗੀਤਕਾਰਾਂ ਨੂੰ ਪਦਾਰਥਵਾਦੀ ਤੇ ਲਾਲਚੀ ਬਣਾ ਦਿੱਤਾ ਹੈ। ਇਹਨਾਂ ਦੀ ਸੋਚ 'ਫੈਲਾਅ ਹੀ ਫੈਲਾਅ, ਕਦੇ ਨਹੀਂ ਟਿਕਾ' ਅਤੇ 'ਬਿਨਾਂ ਮਿਹਨਤ ਕੀਤਿਆਂ ਰਾਤੋ ਰਾਤ ਅਮੀਰ ਬਣ ਜਾ' ਵਾਲੀ ਹੋ ਗਈ ਹੈ। ਸਬਰ, ਸੰਤੋਖ, ਸੇਵਾ, ਸਤਿਕਾਰ, ਸ਼ਰਮ, ਧਰਮ ਅਤੇ ਸੱਭਿਆਚਾਰ ਦੀ ਭਾਵਨਾ ਘਟਣ ਕਰ ਕੇ ਹਾਲਤ ਕਾਮੁਕ ਵਿਸ਼ੇ ਵਿਕਾਰਾਂ, ਮ੍ਰਿਗ-ਤ੍ਰਿਸ਼ਨਾ ਅਤੇ ਭਟਕਣਾ ਵਾਲੀ ਬਣ ਗਈ ਹੈ। ਇਹ ਸੱਚ ਦਾ ਰਸਤਾ ਤਿਆਗ ਕੇ ਕੂੜ ਵੱਲ ਨੂੰ ਤੁਰ ਪਏ ਹਨ।ਅੱਜ ਕਲ੍ਹ ਦੇ ਗਵੱਈਏ ਕਹਾਉਂਦੇ ਆਪਣੇ ਆਪ ਨੂੰ ਕਲਾਕਾਰ ਨੇ। ਪਰ ਵਿਦਿਵਾਨਾਂ ਅਨੁਸਾਰ ਕਲਾਕਾਰ ਉਹ ਹੈ ਜੋ ਕਰਤੇ ਨੂੰ ਨਾ ਭੁੱਲੇ, ਜਿਸ ਦਾ ਜੀਵਨ ਸਾਦਾ, ਨਿਰਮਲ ਅਤੇ ਉੱਚੇ ਆਚਾਰ ਵਾਲਾ ਹੋਵੇ। ਕਲਾ ਜੀਵਨ ਦਾ ਉਹ ਪ੍ਰਤੀਬਿੰਬ ਹੈ ਜੋ ਸਰਬ ਵਿਆਪੀ ਅਨੁਸ਼ਾਸ਼ਨ, ਸੰਜਮ ਦਾ ਵਹਾਉ ਅਤੇ ਮਨੁੱਖੀ ਵਿਕਾਸ ਰੌਂ ਦਾ ਸੋਮਾ ਹੈ।

ਅਜੋਕੀ ਗੀਤਕਾਰੀ ਜਿਹੜੀ ਪੰਜਾਬੀ ਸੱਭਿਆਚਾਰ (Culture) ਦੇ ਨਾਂ ਹੇਠ ਕੀਤੀ ਜਾ ਰਹੀ ਹੈ ਅਤੇ ਜਿਸ ਬਾਰੇ ਇਹ ਅਤੇ ਸਭਿਆਚਾਰਕ ਪ੍ਰੋਗ੍ਰਾਮ ਕਰਵਾਉਣ ਵਾਲੇ ਬੜੇ ਮਾਣ ਨਾਲ ਕਹਿੰਦੇ ਫੁੱਲੇ ਨਹੀਂ ਸਮਾਉਂਦੇ ਕਿ ਪੰਜਾਬੀ ਸਭਿਆਚਾਰ ਹੁਣ ਸਿੱਖਰਾਂ ਛੂਹ ਰਿਹਾ ਹੈ। ਅਸਲ ਵਿੱਚ ਸੱਭਿਆਚਾਰ ਨੂੰ ਜਿਤਨਾ ਖੋਰਾ ਅੱਜ ਦੇ ਗਾਇਕਾਂ ਅਤੇ ਗੀਤ ਰਚਣ ਵਾਲਿਆਂ ਨੇ ਲਾਇਆ ਹੈ ਉਹ ਪਹਿਲਾਂ ਕਦੇ ਵੀ ਨਹੀਂ ਸੀ ਲੱਗਿਆ। ਪੰਜਾਬ ਦਾ ਸਹੀ ਸਭਿਆਚਾਰ ਪੇਂਡੂ ਕਿਰਸਾਣੀ, ਮਿਹਨਤ ਕਸ਼ੀਆਂ, ਸੂਰਬੀਰਾਂ, ਬਹਾਦਰਾਂ, ਗੁਰੂਆਂ, ਭਗਤਾਂ, ਫਕੀਰਾਂ ਦੇ ਨਾਲ ਸੰਬੰਧਤ ਹੈ ਜਿਨਾਂ ਅੰਦਰ ਮਿਹਨਤ ਮੁਸ਼ੱਕਤ, ਘਾਲਣਾ, ਪਿਆਰ, ਸਤਿਕਾਰ ਵਰਗੀਆਂ ਅਮੀਰ ਕਦਰਾਂ ਕੀਮਤਾਂ ਤੇ ਭਾਵਨਾਵਾਂ ਸਨ। ਚੰਗੀ ਗੱਲ ਹੈ ਪਰਮਾਤਮਾਂ ਨੇ ਅਜੋਕੇ ਯੁੱਗ ਦੇ ਗਾਇਕਾਂ ਨੂੰ ਰਸ ਭਰੀ ਆਵਾਜ਼ ਬਖਸ਼ੀ ਹੋਈ ਹੈ ਅਤੇ ਗੀਤ ਰਚੇਤਿਆਂ ਨੂੰ ਚੰਗੀ ਵਿਦਿਆ ਅਤੇ ਦਿਮਾਗ। ਪਰ ਲਗਦਾ ਹੈ ਇਹਨਾਂ ਨੇ ਆਪਣੇ ਗਾਣਿਆਂ ਅੰਦਰ ਮਾਨੋ ਕਲਚਰ ਨਾਲੋਂ 'ਕ' ਲਾਹ ਕੇ ਕਲਚਰ ਨੂੰ

ਲੱਚਰ ਬਣਾ ਦਿੱਤਾ ਹੈ ਅਤੇ ਸੱਭਿਆਚਾਰ ਨਾਲੋਂ 'ਸੱਭਿ' ਅੱਖਰ ਉਤਾਰ ਕੇ ਇਸ ਦਾ ਆਚਾਰ ਪਾ ਦਿੱਤਾ ਹੈ।

ਨਿੰਦਰ ਘੁਗਿਆਣਵੀ ਨੇ ਆਪਣੇ ਇੱਕ ਲੇਖ ਵਿੱਚ ਲਿਖਿਆ ਹੈ ਕਿ ਕੁਝ ਗਾਇਕਾਂ ਦੇ ਗੀਤਾਂ ਨੂੰ ਛੱਡ ਕੇ ਬਹੁਤਾਤ ਵਿੱਚ ਗੀਤ ਅਸ਼ਲੀਲ, ਵਿਸ਼ੇਗ੍ਰਸਤ ਅਤੇ ਹਿੰਸਾ ਭਰਪੂਰ ਹਨ। ਜਿਹਨਾਂ ਪੰਜਾਬੀ ਗੀਤਾਂ ਅੰਦਰ ਸਹਿਜਤਾ, ਮਿਠਾਸ, ਸੁਹਿਰਦਤਾ, ਸਾਰਥਿਕਤਾ ਤੇ ਸੰਵੇਦਨਸ਼ੀਲਤਾ ਸੀ ਅਤੇ ਜਿਹੜੇ ਉੱਚੇ ਸੁੱਚੇ ਆਚਰਨ ਨਾਲ ਭਰਪੂਰ ਸਨ ਪਰ ਮੌਜੂਦਾ ਸਮੇਂ ਦੇ ਗੀਤ ਕੁਰਾਹੇ ਵਾਲੇ ਪਾਸੇ ਅਤੇ ਸਮਾਜ ਨੂੰ ਗਿਰਾਵਟ ਵੱਲ ਲਿਜਾ ਰਹੇ ਹਨ। ਕੋਈ ਸਮਾਂ ਸੀ ਲੋਕੀਂ ਗੀਤਾਂ ਨੂੰ ਦਿਲੋਂ ਮਾਣਦੇ ਸਨ ਅਤੇ ਕੰਨ-ਰਸ ਪ੍ਰਾਪਤ ਕਰਦੇ ਸਨ ਪਰ ਅੱਜ ਕਲ੍ਹ ਦੇ ਗੀਤ ਕੰਨ-ਰਸ ਦੀ ਥਾਂ ਅੱਖ-ਰੱਸ ਵਾਲੇ ਹਨ। ਇਹਨਾਂ ਗੀਤਾਂ ਦੇ ਸ਼ਬਦ ਹੀ ਪੰਜਾਬੀ ਹਨ, ਸ਼ੈਲੀ ਸਾਰੀ ਪੱਛਮੀ ਹੈ। ਹੰਸ ਰਾਜ ਹੰਸ ਵੀ ਲਿਖਦਾ ਹੈ ਕਿ ਕੰਨਾਂ 'ਚ ਰਸ ਘੋਲਣ ਵਾਲਾ ਸਾਡਾ ਬਹੁਤ ਮਿੱਠਾ ਤੇ ਸੁਰੀਲਾ ਲੋਕ ਸੰਗੀਤ ਬੇਇੰਤਹਾ ਬੇਸੁਰੇ ਸ਼ੋਰ ਦਾ ਰੂਪ ਧਾਰ ਗਿਆ ਹੈ। ਸੱਭਿਆਚਾਰ ਦਾ ਭਾਵ ਹੈ ਉੱਚਾ-ਸੁੱਚਾ ਜੀਵਨ ਢੰਗ। ਟੈਲੀਵੀਜ਼ਨ ਅਤੇ ਫਿਲਮਾਂ 'ਚ ਗਾਏ ਜਾ ਰਹੇ ਪੰਜਾਬੀ ਗੀਤਾਂ ਤੋਂ ਸਾਫ਼ ਜ਼ਾਹਿਰ ਹੋ ਰਿਹਾ ਹੈ ਕਿ ਅਸੀਂ ਪੱਛਮੀ ਸੱਭਿਅਤਾ ਵਿੱਚ ਪੂਰੀ ਤਰ੍ਹਾਂ ਜਕੜੇ ਗਏ ਹਾਂ ਜਿਸ ਕਾਰਨ ਸੱਭਿਆਚਾਰ ਦੀ ਗਿਰਾਵਟ ਹੀ ਨਹੀਂ ਸਗੋਂ ਗੁਲਾਮੀ ਦੇ ਚਿੰਨ੍ਹ ਸਾਫ਼ ਦਿਖਾਈ ਦੇ ਰਹੇ ਹਨ।

ਬਖਸ਼ੀਸ਼ ਸਿੰਘ ਆਜ਼ਾਦ ਲਿਖਦੇ ਹਨ ਕਿ ਮੌਜੂਦਾ ਗਾਇਕੀ ਤਾਂ ਪੰਜਾਬੀਆਂ ਦੀ ਤਸਵੀਰ ਵੈਲੀਆਂ, ਸ਼ਰਾਬੀਆਂ, ਗੁੰਡਿਆਂ, ਫੁਕਰਿਆਂ, ਬੇ-ਸ਼ਰਮਾਂ ਤੇ ਬੇ-ਅਣਖਿਆਂ ਤੋਂ ਇਲਾਵਾਂ ਕੁਝ ਨਹੀਂ ਦਰਸਾ ਰਹੀ। ਇਹਨਾਂ ਦੇ ਗੀਤ ਇਸ਼ਕ-ਮੁਸ਼ਕ, ਲੜਾਈ, ਕਤਲੋ-ਗਾਰਤ, ਵੈਰ-ਵਿਰੋਧ ਤੇ ਗੁੰਡਾ-ਗਰਦੀ ਦੀ ਸਿਫ਼ਤ ਕਰ ਕੇ ਅਪਰਾਧਾਂ ਨੂੰ ਉਤਸ਼ਾਹਤ ਕਰ ਰਹੇ ਹਨ। ਘਿਣਾਉਣੀ ਗੱਲ ਇਹ ਹੈ ਕਿ ਗਾਇਕੀ ਦੁਆਰਾ ਸਭ ਕੁੱਝ ਕੀਤਾ ਵੀ ਸੱਭਿਆਚਾਰ ਦੀ ਸੇਵਾ ਦੇ ਨਾਂ ਹੇਠ ਜਾ ਰਿਹਾ ਹੈ।

ਨਵੇਂ ਸਾਜ਼ਾਂ ਤੇ ਬਿਜਲੀ ਉਪਕਰਣਾਂ ਦੇ ਵਿਕਸਤ ਹੋਣ ਨਾਲ ਚਲੰਤ ਕਲਾਕਾਰਾਂ ਨੇ 'ਪੰਜਾਬੀ ਗਾਇਕੀ' ਨੂੰ 'ਪੌਪ ਗਾਇਕੀ' ਵਿੱਚ ਬਦਲ ਦਿੱਤਾ ਹੈ ਜਿਸ ਅੰਦਰ ਸਾਜ਼ਾਂ ਦਾ ਧੁਮ-ਧੜੱਕਾ ਇਉਂ ਹੁੰਦਾ ਹੈ ਜਿਵੇਂ ਪਟਾਖੇ ਚੱਲਦੇ ਹੋਣ ਜਾਂ ਕੋਈ ਚੀਜ਼ ਫਟ ਰਹੀ ਹੋਵੇ। ਗਾਇਕ ਸਰੋਤਿਆਂ ਨੂੰ ਆਪਣੇ ਵੱਲ ਖਿੱਚਣ ਲਈ ਬਹੁਤ ਹੀ ਲਿਸ਼ਕਦੇ-ਪੁਸ਼ਕਦੇ ਕਪੜੇ ਪਹਿਨਦੇ ਹਨ ਅਤੇ ਗਲ ਵਿੱਚ ਬੇਲੋੜਾ ਹਾਰ-ਸ਼ਿੰਗਾਰ ਕਰਦੇ ਹਨ। ਇਥੇ ਹੀ ਬੱਸ ਨਹੀਂ ਆਪਣੇ ਅਖਾੜੇ ਨੂੰ ਚਮਕਾਉਣ ਤੇ ਲਿਸ਼ਕਾਉਣ ਲਈ ਅਰਧ ਨੰਗੀਆਂ ਕੁੜੀਆਂ ਨਾਲ ਨਚਾਉਂਦੇ ਹਨ। ਸਟੇਜ ਤੇ ਗਾਉਣ ਸਮੇਂ ਸੁਗੰਧੀ ਆਦਿ ਛਿੜਕ ਕੇ ਧੂੰਆ-ਧਾਰ ਕਰ ਦਿੰਦੇ ਹਨ ਅਤੇ ਪ੍ਰਦੂਸ਼ਨ ਫੈਲਾਉਂਦੇ ਹਨ।

ਉੱਚੀਆਂ ਉੱਚੀਆਂ ਟਪੂਸੀਆਂ ਮਾਰਦੇ ਹਨ। ਮਾਈਕ ਹੱਥ ਵਿੱਚ ਪਕੜ ਕੇ ਬਹੁਤ ਹੀ ਭੱਦੇ, ਅਸ਼ਲੀਲ, ਕਾਮ ਰਸ ਭਰੇ, ਨਸ਼ਿਆਂ, ਬੰਦੂਕਾਂ, ਪਿਸਤੌਲਾਂ, ਗੰਡਾਸਿਆਂ ਅਤੇ ਇਸ਼ਕ-ਮੁਸ਼ਕ ਦੀ ਰੰਗਤ ਵਾਲੇ ਗੀਤ ਗਾਉਂਦੇ ਹਨ। ਗੀਤ ਨੂੰ ਚੰਗੀ ਸੁਰ ਵਿੱਚ ਗਾਉਣ ਦੀ ਬਜਾਏ ਇਹ ਲੋਕ ਆਰਕੈਸਟਰਾ ਤੇ ਵੱਧ ਜ਼ੋਰ ਦਿੰਦੇ ਹਨ। ਇਹ ਆਰਕੈਸਟਰਾ ਕਲਾਸੀਕਲ ਨਹੀਂ ਸਗੋਂ ਗਲਾਸੀਕਲ ਹੈ ਭਾਵ ਨਸ਼ੇ 'ਚ ਧੁੱਤ ਹੋ ਕੇ ਅਸਲੀ ਕਲਾ ਤੇ ਸੁਹਾਗਾ ਫੇਰਨ ਵਾਲਾ। ਇਹ ਵਪਾਰਿਕ ਨਜ਼ਰੀਏ ਵਾਲੇ ਕਲਾਕਾਰ ਵਿਆਹਾਂ ਸਮੇਂ ਦੋ ਕੁ ਘੰਟੇ ਲਈ ਮੂੰਹ ਅੱਡ ਕੇ ਲੱਖਾਂ ਰੁਪਏ ਮੰਗਦੇ ਹਨ। ਫਿਰ ਹੋਰ ਵੀ ਆਸ ਰੱਖਦੇ ਹਨ ਕਿ ਜਾਂਞੀ ਸ਼ਰਾਬ ਵਿੱਚ ਮਸਤ ਹੋ ਕੇ ਹੋਰ ਵੀ ਧਨ ਦੇਣ। ਐਸੇ ਧਨ ਦੀ ਪ੍ਰਾਪਤੀ ਲਈ ਵਿਆਂਧੜ ਦੇ ਰਿਸ਼ਤੇਦਾਰਾਂ ਨੂੰ ਬਹੁਤ ਵਡਿਆਉਂਦੇ ਹਨ। ਉਧਰੋਂ ਜਾਂਞੀ ਵੀ ਨਸ਼ੇ 'ਚ ਧੁੱਤ ਹੋ ਕੇ ਨੱਚਦੇ-ਟੱਪਦੇ ਹਨ ਅਤੇ ਧਨ ਦਾ ਨਾਸ ਕਰਦੇ ਹਨ। ਇਹਨਾਂ ਕਲਾਕਾਰਾਂ ਅੰਦਰ ਹੰਕਾਰ ਵੀ ਕਾਫੀ ਹੈ। ਇਹ ਆਪਣੇ ਆਪ ਨੂੰ ਬਹੁਤ ਚੰਗਾ, ਉੱਚਾ-ਸੁੱਚਾ ਤੇ ਗਿਆਨਵਾਨ ਸਮਝਦੇ ਹਨ ਤੇ ਸੰਤਾਂ ਮਹੰਤਾਂ ਦੀ ਨਿੰਦਿਆ ਵੀ ਕਰਦੇ ਹਨ। ਕਈ ਆਪਣੇ ਗੀਤਾਂ ਰਾਹੀਂ ਰਾਗੀ ਸਿੰਘਾਂ ਦੀ ਨਕਲ ਵੀ ਲਾਉਂਦੇ ਹਨ। ਕੋਈ ਗੀਤ ਗਾਉਂਦਾ ਹੈ, ਫਲਾਣੇ ਸੰਤ ਨੇ ਵੱਡੀ ਗੱਡੀ ਉੱਤੇ ਲਾਲ ਬੱਤੀ ਲਾਈ ਹੋਈ ਹੈ। ਅਜਿਹੇ ਨੂੰ ਪਹਿਲਾਂ ਆਪਣੀ ਪੀੜ੍ਹੀ ਹੇਠ ਸੋਟੀ ਫੇਰ ਕੇ ਦੇਖ ਲੈਣਾ ਚਾਹੀਦਾ ਹੈ ਕਿ ਉਸ ਦੀ ਰਹਿਣੀ-ਬਹਿਣੀ ਤੇ ਦਿਖ ਕੈਸੀ ਹੈ? ਕੀ ਉਹ ਆਪ ਪੈਦਲ ਤੁਰ ਕੇ ਜਾਂ ਗੱਡੇ ਤੇ ਚੜ੍ਹ ਕੇ ਅਖਾੜਿਆਂ 'ਚ ਪਹੁੰਚਦਾ ਹੈ? ਕੀ ਉਹ ਮੁਫ਼ਤ ਅਖਾੜੇ ਲਾਉਂਦਾ ਹੈ? ਸੰਤ ਤਾਂ ਫਿਰ ਵੀ ਪਰਮਾਤਮਾ ਦਾ ਨਾਮ ਜਪਾਉਂਦੇ ਹਨ ਤੇ ਲੋਕਾਈ ਨੂੰ ਨਸ਼ਿਆਂ, ਵਿਸ਼ੇ-ਵਿਕਾਰਾਂ ਅਤੇ ਕੁਕਰਮਾਂ ਤੋਂ ਰੋਕਦੇ ਹਨ ਪਰ ਇਹ ਕਲਾਕਾਰ ਕਿਧਰ ਨੂੰ ਤੋਰਦੇ ਹਨ ਅਤੇ ਕੀ ਸਬਕ ਸਿਖਾਉਂਦੇ ਹਨ? ਪਾਠਕ ਜਨ ਇਹਨਾਂ ਦੇ ਗਾਏ ਹੇਠ ਦਿੱਤੇ ਜਾ ਰਹੇ ਗੀਤਾਂ ਦੇ ਟੱਪਿਆਂ ਤੋਂ ਭਲੀ ਭਾਂਤ ਜਾਣੂੰ ਹੋ ਜਾਣਗੇ।

*ਆਹ ਲੈ ਸਾਂਭ ਗੱਡੀ ਦੀ ਚਾਬੀ ਜੱਟ ਹੋ ਗਿਆ ਸ਼ਰਾਬੀ....*
*ਮਿੱਤਰਾਂ ਦੀ ਮੋਟਰ ਤੇ ਨਿੱਤ ਕੱਚ ਦੀ ਗਲਾਸੀ ਖੜਕੇ।....*
*ਵਿੱਚ ਪਜੈਰੋ ਦੇ ਰੱਖ ਲੈ ਦੇਸੀ ਗੰਨ...*
*ਤੈਨੂੰ ਗਿੱਧੇ 'ਚ ਨੱਚਦੀ ਨੂੰ ਚੱਕ ਕੇ ਲੈ ਜਾਂ....*
*ਚੌਥਾ ਪੈਗ ਲਾ ਕੇ ਤੇਰੀ ਬਾਂਹ ਫੜਨੀ...*
*ਹੋਇਆ ਕੀ ਜੇ ਨੱਚਦੀ ਦੀ ਬਾਂਹ ਫੜ੍ਹ ਲਈ*
*ਡਾਕਾ ਤਾਨੀ ਮਾਰਿਆ...*

ਕੀ ਐਸੇ ਗੀਤ ਸ਼ਰਾਬ ਪੀਣ ਬੰਦੂਕਾਂ ਰੱਖਣ ਦੀ ਗੱਲ ਨਹੀਂ ਕਰ ਰਹੇ? ਕੀ ਇਹ ਗੀਤ ਨਵੀਂ ਪਨੀਰੀ ਨੂੰ ਗੁੰਡਾਗਰਦੀ ਕਰਨ ਵੱਲ ਨਹੀਂ ਧਕੇਲ ਰਹੇ? ਕੀ ਐਸੇ ਗੀਤ ਲਿਖਣ ਜਾਂ ਗਾਉਣ ਵਾਲੇ ਦੀ ਭੈਣ ਨੂੰ ਕੋਈ ਗੁੰਡਾ ਚੁੱਕ ਕੇ ਲੈ ਜਾਵੇ ਜਾਂ ਨਸ਼ਈ ਲਫੰਗਾ

ਬਾਂਹ ਫੜ੍ਹ ਲਵੇ ਉਹ ਜਰ ਲੈਣਗੇ? ਹੋ ਸਕਦਾ ਹੈ ਪੈਸੇ ਨੂੰ ਮੁੱਖ ਰੱਖ ਕੇ ਕਹਿ ਦੇਣ ਅਸੀਂ ਕਰ ਲਵਾਂਗੇ ਤਾਂ ਸਮਝੋ ਉਹ ਚਾਲਚਲਨ ਤੋਂ ਹੀਣੇ ਹਨ। ਮਾੜੇ ਚਾਲਚਲਨ ਵਾਲੇ ਬੰਦੇ ਦਾ ਜੀਵਨ ਘਟੀਆ ਹੁੰਦਾ ਹੈ।

ਚੰਚਲ ਤੇ ਬੁੱਧੀ ਰੱਖਣ ਵਾਲੇ ਅਤੇ ਆਪਣੇ ਆਪ ਨੂੰ ਕਲਾਕਾਰ ਕਹਾਉਂਣ ਵਾਲੇ ਕੈਸੇ ਹਿੰਸਾ ਭਰੇ ਗੀਤ ਟੀ. ਵੀ. ਚੈਨਲਾਂ ਤੇ ਗਾ ਰਹੇ ਹਨ:

*ਤੀਜਾ ਕੰਮ ਕਰ ਦਈਏ, ਰੱਬ ਨੂੰ ਪਿਆਰਾ ਬੰਦਾ ਵੱਢ ਦਈਏ।........*
*ਬੰਦਾ ਵੱਢ ਕੇ ਥਾਣੇ ਦੇ ਵਿੱਚ ਆ ਗਿਆ, ਜੱਟ ਬਰਨਾਲੇ ਦਾ।.......*

ਹੋਰ ਅੱਗੇ ਸੁਣੋ:

*ਮਿੱਤਰਾਂ ਦੇ ਹੋਸਟਲ ਵਿੱਚ ਨਖਰੋ*
*ਤੇਰੇ ਨਾਂ ਤੇ ਵਜਣ ਲਲਕਾਰੇ।...*

*ਤੇਰੀ ਗੁੱਤ ਚ ਗੁਲਾਬੀ ਫੁੱਲ ਟੰਗਣਾ*
*ਨੀ ਮਿੱਤਰਾਂ ਚ ਸ਼ਰਤ ਲੱਗੀ।...*

*ਚੰਡੀਗੜ੍ਹ ਝੀਲ ਦੀ ਕਰਾਦੂੰ ਸੈਰ, ਆ ਜੀਂ ਟਾਇਮ ਕੱਢ ਕੇ...*
*ਮਾਰਿਆ ਨਾ ਕਰ ਮਿਸ ਕਾਲ ਮਿੱਤਰਾ*
*ਵੇ ਸਾਡੇ ਘਰ ਵਿੱਚ ਪੈਂਦੀ ਆ ਲੜਾਈ।...*

*ਤੇਰੀ ਧੀ ਤਾਂ ਤੁਰਗੀ ਨਾਲ ਮਲੰਗਾਂ ਦੇ...*

ਕੀ ਅਜਿਹੇ ਗਾਣੇ ਧੀਆਂ ਵਾਲਿਆਂ ਦੇ ਮਨਾਂ ਤੇ ਪਾਰੇ ਵਰਗਾ ਅਸਰ ਨਹੀਂ ਕਰਦੇ? ਕੀ ਨਵੀਂ ਪੀੜ੍ਹੀ ਨੂੰ ਐਸੀ ਹੀ ਸਿੱਖਿਆ ਦੇਣੀ ਹੈ? ਕੀ ਕੋਈ ਆਪਣੀ ਧੀ ਭੈਣ ਲਈ ਐਸੇ ਬੋਲ ਸਹਾਰ ਸਕਦਾ ਹੈ?

ਇੱਥੇ ਹੀ ਬੱਸ ਨਹੀਂ ਇੱਕ ਗਾਣੇ ਦੇ ਬੋਲ ਸੁਣੋ:

*ਦੁੱਧ ਵਿੱਚ ਨੀਂਦ ਦੀਆਂ ਪਾ ਕੇ ਗੋਲੀਆਂ*
*ਮਾਪਿਆਂ ਨੂੰ ਪਿਆ ਆਉਨੀ ਆਂ*
*ਨਿੰਮ ਹੇਠ ਬੈਠ ਜਾ ਵਿਛਾ ਕੇ ਚਾਦਰਾ ਵੇ ਚੰਨਾ ਆਉਨੀ ਆਂ....*

ਇੱਕ ਹੋਰ ਘਟੀਆ ਅੰਦਾਜ਼ ਵੇਖੋ ਮਾਂ ਨੂੰ ਧੀ ਗਾਣੇ ਵਿੱਚ ਕੀ ਕਹਿੰਦੀ ਹੈ?

*ਚਿੱਠੀ ਪੜ੍ਹ ਲੀ ਬੁੜ੍ਹੀ ਨੇ, ਗੁੱਤ ਪੁੱਟ ਕੇ ਬਣਾ ਤਾ ਬੁਰਾ ਹਾਲ ਮਿੱਤਰਾ....*

ਅੱਗੇ ਆਸ਼ਕ ਕੀ ਕਹਿੰਦਾ ਹੈ ?

*ਚਿੱਤ ਕਰਦੇ ਬੁੜ੍ਹੀ ਨੂੰ, ਦੇ ਦੇ ਦੁੱਧ ਵਿੱਚ ਪਾ ਕੇ ਚੂਹੇ ਮਾਰ ਗੋਲੀਆਂ।...*

ਉਹ ਮਾਂ ਜਿਸ ਨੇ ਬੱਚਿਆਂ ਨੂੰ ਜਨਮ ਦੇਣ ਲਈ ਆਪਣੀ ਸੁੰਦਰਤਾ ਗੁਆ ਲਈ, ਸਰੀਰ ਤੇ ਤਕਲੀਫਾਂ ਝੱਲੀਆਂ, ਦੋਜ਼ਕਾਂ ਨਾਲ ਆਪ ਤੰਗੀ ਕੱਟ ਕੇ ਪਾਲਿਆ ਤੇ ਜੀਵਨ ਗਾਲਿਆ, ਜਿਸ ਵਰਗਾ ਪਿਆਰ ਹੋਰ ਕਿਸੇ ਨੇ ਨਹੀਂ ਦਿੱਤਾ ਇਹ ਗੀਤਕਾਰ ਬੱਚਿਆਂ ਨੂੰ ਕੈਸੀ ਪੜ੍ਹਾਈ ਪੜ੍ਹਾ ਰਹੇ ਹਨ।

ਉਹ ਪ੍ਰੇਮੀ ਕਾਹਦਾ ਜਿਸ ਦਾ ਜੀਵਨ ਚਾਲਾ ਮਾੜਾ ਹੋਵੇ ਜਿਹੜਾ ਗੁਰੂ ਦੀ ਵੀ ਅਵੱਗਿਆ ਕਰੇ ਅਤੇ ਪ੍ਰੇਮਿਕਾ ਨੂੰ ਇਹ ਕਹੇ:

*ਜਦੋਂ ਤੇਰੇ ਅਨੰਦ-ਕਾਜ ਹੋਣਗੇ*
*ਨੀ ਮੈਂ ਮਹਾਰਾਜ ਚੱਕ ਕੇ ਭੱਜ ਜੂੰ ਗਾ।....*

ਇਹਨਾਂ ਤੋਂ ਵੀ ਗੰਦੇ, ਮੰਦੇ ਅਤੇ ਲੱਚਰ ਗੀਤ ਹਰ ਰੋਜ਼ ਟੈਲੀਵੀਜਨ, ਰੇਡੀਉ, ਵਿਆਹ ਸ਼ਾਦੀਆਂ, ਬੱਸਾਂ ਆਦਿ ਵਿੱਚ ਸੁਣਨ ਨੂੰ ਮਿਲਦੇ ਹਨ। ਇਹ ਗੀਤ ਗਾਇਕਾਂ ਦੀ ਬੁੱਧੀ ਨੂੰ ਦਰਸਾ ਰਹੇ ਹਨ। ਇਸ ਤੋਂ ਮਲੀਨ, ਘਟੀਆ ਤੇ ਚੰਚਲ ਬੁੱਧੀ ਹੋਰ ਕੀ ਹੋ ਸਕਦੀ ਹੈ? ਫੇਰ ਮਤਲਬੀ, ਮਾਇਆਧਾਰੀ ਅਤੇ ਆਪਣੇ ਆਪ ਨੂੰ ਮਹਾਨ ਬੁੱਧੀ ਜੀਵੀ ਤੇ ਪੜ੍ਹੇ ਲਿਖੇ ਕਹਾਉਣ ਵਾਲੇ ਕਲਾਕਾਰਾਂ ਦੇ ਯਾਰ ਇਹਨਾਂ ਦੀ ਸਿਫਤ ਕਰਨੋ ਨਹੀਂ ਥੱਕਦੇ।

ਸਿਆਣੇ, ਸ਼ਰਮ ਅਤੇ ਧਰਮੀ ਲੋਕ ਇਸ ਤਰ੍ਹਾਂ ਦੀ ਗਾਇਕੀ ਨੂੰ 'ਕੰਜਰਖਾਨਾ' ਜਾਂ 'ਕੰਜਰਾਂ ਦਾ ਨਾਚ' ਆਖਦੇ ਹਨ। ਕੰਜਰ ਕਬੀਲਾ ਪੰਜਾਬ ਅਤੇ ਉੱਤਰ ਭਾਰਤ ਵਿੱਚ ਫੈਲਿਆ ਇੱਕ ਟੱਪਰੀਵਾਸ ਕਬੀਲਾ ਸੀ। ਇਹਨਾਂ ਦਾ ਚੱਜ-ਆਚਾਰ ਸਾਹਸੀ ਨਟਾਂ ਵਾਲਾ ਸੀ ਅਤੇ ਨਾਚਾਂ ਦੁਆਰਾ ਲੋਕਾਂ ਲਈ ਮਨੋਰੰਜਨ ਕਰਦੇ ਸਨ। ਇਹਨਾਂ ਵਿੱਚੋਂ ਬਹੁਤਿਆਂ ਦੀਆਂ ਤੀਵੀਆਂ ਵੇਸਵਾ ਦਾ ਧੰਦਾ ਕਰਦੀਆਂ ਸਨ। ਗਰੀਬ ਹੋਣ ਕਰ ਕੇ ਰੋਟੀਆਂ ਕਾਰਨ ਇਹ ਅਜਿਹਾ ਕਰਦੇ ਸਨ।

ਇੱਕ ਵਾਰ ਟੈਲੀਵੀਜ਼ਨ ਤੇ ਗਾਇਕ ਸੁਰਿੰਦਰ ਕੌਰ ਜਿਸ ਨੂੰ 'ਪੰਜਾਬ ਦੀ ਕੋਇਲ' ਕਰ ਕੇ ਜਾਣਿਆ ਜਾਂਦਾ ਸੀ ਨਾਲ ਮੁਲਾਕਾਤ ਹੋ ਰਹੀ ਸੀ। ਮੁਲਾਕਾਤ ਕਰਨ ਵਾਲੇ ਨੇ ਪੁੱਛਿਆ,"ਮੈਡਮ! ਅੱਜ ਕਲ੍ਹ ਦੀ ਅਤੇ ਤੁਹਾਡੀ ਗਾਇਕੀ ਵਿੱਚ ਕੀ ਅੰਤਰ ਹੈ"? ਜੁਆਬ ਵਿੱਚ ਉਸ ਨੇ ਆਖਿਆ, "ਅੱਜ ਦੇ ਗਾਇਕ ਸਟੇਜ ਤੇ ਆਪ ਨੱਚਦੇ ਟੱਪਦੇ ਹਨ ਤਾਂਕਿ ਉਨ੍ਹਾਂ ਦੀਆਂ ਟਪੂਸੀਆਂ ਨੂੰ ਦੇਖ ਕੇ ਸਰੋਤੇ ਖੁਸ਼ ਹੋ ਜਾਣ ਕਿਉਂਕਿ ਗਾਣਿਆਂ ਅਤੇ ਗਾਉਣ ਵਿੱਚ ਕੋਈ ਵਜ਼ਨ ਨਹੀਂ ਹੁੰਦਾ। ਪਰ ਸਾਡੇ ਵੇਲੇ ਸਰੋਤੇ ਸਾਡੇ ਗੀਤਾਂ ਦੇ ਬੋਲਾਂ ਨੂੰ ਸੁਣ ਕੇ ਝੂਮਣ ਲੱਗ ਜਾਂਦੇ ਸਨ। ਦੂਜੀ ਗੱਲ ਸਾਨੂੰ ਪੈਸੇ ਦੀ ਖਿੱਚ ਨਹੀਂ ਸੀ ਪਿਆਰ

ਅਤੇ ਸਤਿਕਾਰ ਦੀ ਖਿੱਚ ਸੀ। ਤੀਜੀ ਗੱਲ ਪੁਰਾਤਨ ਕਲਾਕਾਰ ਸਬਰ, ਸਾਦਗੀ ਅਤੇ ਸੰਤੁਸ਼ਟ ਜੀਵਨ ਵਾਲੇ ਸਨ ਅਤੇ ਆਪਣੀ ਕਲਾ ਦਾ ਪੂਰੇ ਤਾਣ ਨਾਲ ਪ੍ਰਦਰਸ਼ਨ ਕਰਦੇ ਸਨ। ਆਖਰੀ ਗੱਲ ਸਾਡੇ ਗੀਤਾਂ ਵਿੱਚ ਰਹੱਸ, ਚੰਗੀ ਸੋਚ ਤੇ ਪ੍ਰੇਰਣਾ ਹੁੰਦੀ ਸੀ ਪਰ ਅੱਜ ਕਲ੍ਹ ਦੇ ਗੀਤਾਂ ਬਾਰੇ ਤੁਸੀਂ ਆਪ ਹੀ ਜਾਣਦੇ ਹੋ, ਮੈਂ ਕਹਿਣਾ ਨਹੀਂ ਚਾਹੁੰਦੀ"।

ਸੋ ਅੱਜ ਕਲ੍ਹ ਦੇ ਗੀਤਕਾਰਾਂ ਅਤੇ ਗਾਇਕਾਂ ਨੇ ਨਵੀਂ ਪੀੜ੍ਹੀ ਨੂੰ ਆਪਣੇ ਜੈਸੇ ਅਧਰਮੀ, ਕੁਕਰਮੀ ਅਤੇ ਵਪਾਰਕ ਬਿਰਤੀ ਵਾਲੇ ਬਣਾ ਦਿੱਤਾ ਹੈ। ਅੱਜ ਪੰਜਾਬ ਅੰਦਰ ਗੁੰਡਾ-ਗਰਦੀ ਦਾ ਨਾਚ ਹੋ ਰਿਹਾ ਹੈ, ਲੁੱਟਾਂ-ਖੋਹਾਂ ਦਾ ਬੋਲਬਾਲਾ ਹੈ ਤੇ ਮੁਡੀਹਰ ਲੰਡੀਆਂ ਜੀਪਾਂ ਤੇ ਸ਼ਰੇਆਮ ਘੁੰਮ ਰਹੀ ਹੈ ਜਿਸ ਕਾਰਨ ਸਾਡੀਆਂ ਭੈਣਾਂ, ਧੀਆਂ ਆਦਿ ਦਾ ਸੁਤੰਤਰ ਰੂਪ ਵਿੱਚ ਵਿਚਰਨਾ ਮੁਸ਼ਕਲ ਹੋ ਗਿਆ ਹੈ। ਅਫ਼ਸੋਸ ਦੀ ਗੱਲ ਸਰਕਾਰ ਜਾਂ ਹੋਰ ਕੋਈ ਜੱਥੇਬੰਦੀ ਇਹਨਾਂ ਵਿਰੁੱਧ ਆਵਾਜ਼ ਨਹੀਂ ਉਠਾ ਰਹੀ।

ਪਿੱਛੇ ਜਿਹੇ ਪ੍ਰੋਫੈਸਰ ਗੁਰਭਜਨ ਸਿੰਘ ਗਿੱਲ, ਜਿਹੜੇ ਪੰਜਾਬੀ ਸਾਹਿਤ ਅਕੈਡਮੀ ਦੇ ਪ੍ਰਧਾਨ ਹਨ ਉਨ੍ਹਾਂ ਦਾ ਇੱਕ ਬਿਆਨ ੮ ਮਾਰਚ ੨੦੧੧ ਦੇ ਅੰਗਰੇਜ਼ੀ ਟਰੀਬਿਊਨ ਵਿੱਚ ਛਪਿਆ, ਜਿਸ ਵਿੱਚ ਉਨ੍ਹਾਂ ਆਖਿਆ, "ਹੁਣ ਸਮਾਂ ਆ ਗਿਆ ਹੈ ਕਿ ਅਸ਼ਲੀਲ, ਵਿਸ਼ੇ-ਵਿਕਾਰਾਂ ਅਤੇ ਹਿੰਸਾ ਭਰੇ ਗਾਣੇ ਬੰਦ ਹੋਣੇ ਚਾਹੀਦੇ ਹਨ। ਲੋਕਾਂ ਨੂੰ ਐਸੇ ਵਿਭਚਾਰ, ਬੁਰਾਈ ਭਰੇ ਅਤੇ ਦੁਰਾਚਾਰੀ ਸੰਗੀਤ ਦਾ ਡਟ ਕੇ ਵਿਰੋਧ ਕਰਨਾ ਚਾਹੀਦਾ ਹੈ ਜਿਹੜੇ ਉੱਤਮ ਤੇ ਸੱਚੇ-ਸੁੱਚੇ ਪੰਜਾਬੀ ਕਲਚਰ ਨੂੰ ਕਲੰਕਤ ਕਰ ਰਹੇ ਹਨ। ਇਹਨਾਂ ਵਿਰੁੱਧ ਹੁਣ ਤਕੜੀ ਲਹਿਰ ਉੱਠਣੀ ਚਾਹੀਦੀ ਹੈ। ਪੰਜਾਬੀ ਸਾਹਿਤ ਅਕੈਡਮੀ ਇਹਨਾਂ ਦੀ ਵਿਰੋਧਤਾ ਲਈ ਕਚਹਿਰੀ ਦੇ ਦਰਵਾਜ਼ੇ ਖੜਕਾਉਣ ਲਈ ਸੋਚ ਰਹੀ ਹੈ। ਉਹਨਾਂ ਨੇ ਪੰਜਾਬ ਸਰਕਾਰ, ਸਮਾਜਿਕ ਜਥੇਬੰਦੀਆਂ, ਵਿਦਿਅਕ ਅਦਾਰਿਆਂ ਤੇ ਬੁੱਧੀ ਜੀਵੀਆਂ ਨੂੰ ਵੀ ਇਸ ਦਾ ਵਿਰੋਧ ਕਰਨ ਲਈ ਆਖਿਆ। ਉਹਨਾ ਬੋਰਡ ਦਾ ਵੀ ਸੁਝਾਅ ਦਿੱਤਾ ਜਿਹੜਾ ਗਾਣਿਆਂ ਨੂੰ ਪਾਸ ਕਰੇ"।

ਸੁਖਮਿੰਦਰ ਸਿੰਘ ਰਾਏਕੋਟ (ਬੱਸੀਆਂ) ਨੇ ਚਲੰਤ ਗਾਇਕੀ ਦਾ ਆਉਣ ਵਾਲੇ ਸਮੇਂ ਤੇ ਹੋਣ ਵਾਲੇ ਅਸਰ ਦਾ ਆਪਣੀ ਕਵਿਤਾ ਵਿੱਚ ਇੰਞ ਪ੍ਰਤੀਕਰਮ ਕੀਤਾ ਹੈ:

*ਅੱਜ ਕਲ੍ਹ ਜੋ ਇਹ ਗਾਇਕੀ ਚਲਦੀ, ਸਫ਼ਲ ਕਦੇ ਨੀ ਹੋਣੀ।*
*ਇਸ ਦਾ ਰੂਪ ਵਿਗਾੜੀ ਜਾਂਦੇ, ਜਿਸ ਨੇ ਕਿਸਮਤ ਧੋਣੀ।*
*ਮਾਂ ਪੰਜਾਬੀ ਟੀ ਵੀ ਉੱਤੇ, ਪਾ ਅੱਧੇ ਕੱਪੜੇ ਨੱਚੇ।*
*ਦੇਖੋ ਲੋਕੋ ਮਾਂ ਆਪਣੀ ਨੂੰ, ਪੁੱਤਰ ਖੜ੍ਹ ਖੜ੍ਹ ਤੱਕੇ।...*
*ਸੱਚ ਮੁੱਚ ਗਾਇਕ ਜੇ ਐਸੀ ਸੇਵਾ, ਕਰਦੇ ਰਹੇ ਲਫੰਗੀ*
*ਇੱਕ ਦਿਨ ਰਾਜ ਕਰਨਗੇ ਆ ਕੇ, ਪੰਜਾਬ ਤੇ ਫੇਰ ਫਰੰਗੀ।*

ਇੱਕ ਹੋਰ ਗੀਤਕਾਰ ਦੇ ਇਹਨਾਂ ਗਾਇਕਾਂ ਨੂੰ ਸੁਝਾਅ ਲਈ ਸੁੰਦਰ ਸਤਰਾਂ ਲਿਖੀਆਂ ਹਨ:

*ਸੁਹਣੇ ਮਿਆਰੀ ਗੀਤ ਤੂੰ ਗਾ।*
*ਮਾਂ ਬੋਲੀ ਦੀ ਸ਼ਾਨ ਵਧਾ।*
*ਵਾਰਸ਼ ਗਾ, ਪੂਰਨ ਗਾ, ਭਗਤ ਸਿੰਘ, ਸਰਾਭੇ ਨੂੰ ਗਾ।*
*ਬੁਲ੍ਹੇ ਸ਼ਾਹ ਨੂੰ ਗਾ, ਸੂਫੀ ਰੰਗ ਵਿਖਾ।*
*ਮਾਖਿਓਂ ਮਿੱਠੀ ਗੁਰਬਾਣੀ ਗਾ,*
*ਉੱਚੇ-ਸੁੱਚੇ ਗੀਤ ਗਾ ਕੇ, ਤੂੰ ਆਪਣੀ ਸ਼ਾਨ ਵਧਾ।*
*ਕਲਾਕਾਰ ਤੂੰ ਕਲਾ ਦੇ ਨਾਲ, ਵਿਰਸਾ ਆਪਣਾ ਲੈ ਸੰਭਾਲ।*
*ਭੁਲ ਕੇ ਵੀ ਤੂੰ ਮੇਰੇ ਵੀਰਾ! ਸੱਭਿਆਚਾਰ ਨਾਲ ਨਾ ਕਰ ਖਿਲਵਾੜ।*

# ੫
# ਕਿਰਤ ਕਰਨੀ ਅਤੇ ਵੰਡ ਛਕਣਾ

ਸਿੱਖੀ ਦਾ ਮੂਲ ਸਿਧਾਂਤ ਹੈ, 'ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣਾ'। ਇਹ ਸਿਧਾਂਤ ਸਮਾਜਵਾਦ , ਸਮਾਜਤੰਤਰ ਅਤੇ ਸਾਂਝੀਵਾਲਤਾ ਦਾ ਪ੍ਰਤੀਕ ਹੈ। ਮਨੁੱਖੀ ਸਰੀਰ ਦੀਆਂ ਤਿੰਨ ਮੁੱਖ ਲੋੜਾਂ ਗੁੱਲੀ (ਭੋਜਨ), ਜੁੱਲੀ (ਬਸਤਰ) ਅਤੇ ਕੁੱਲੀ (ਰਹਿਣ ਲਈ ਮਕਾਨ) ਹਨ। ਇਹ ਤਿੰਨੇ ਲੋੜਾਂ ਮਾਇਆ ਨਾਲ ਸੰਬੰਧਤ ਹਨ ਅਤੇ ਮਾਇਆ ਦੀ ਪ੍ਰਾਪਤੀ ਲਈ ਕਿਰਤ ਕਰਨੀ ਅੱਤ ਜ਼ਰੂਰੀ ਹੈ। ਸਿੱਖੀ ਬਹੁਤ ਹੀ ਸਾਵਾਂ, ਸਾਦਾ, ਸਿੱਧਾ-ਪੱਧਰਾ ਤੇ ਬੋਝ ਰਹਿਤ ਜੀਵਨ ਮਾਰਗ ਹੈ। ਇਸ ਅੰਦਰ ਧਰਮ ਦੀ ਕਿਰਤ ਕਰਨਾ, ਨਾਮ ਜਪਣਾ, ਉੱਦਮ, ਉਪਕਾਰ ਤੇ ਘਾਲ ਕਰ ਕੇ ਕੇਵਲ ਆਪ ਹੀ ਨਹੀਂ ਸਗੋਂ ਵੰਡ ਛਕਣ ਦਾ ਸੰਦੇਸ਼ ਹੈ। ਗੁਰਮਤਿ ਅੰਦਰ ਆਲਸੀ ਦੀ ਕੋਈ ਜਗ੍ਹਾ ਨਹੀਂ ਕਿਉਂਕਿ ਬੰਦੇ ਦੇ ਮਨ ਅੰਦਰ ਆਲਸ, ਚਿੰਤਾ, ਝੋਰਾ, ਬੇਚੈਨੀ ਤੇ ਵਿਕਾਰੀ ਪੈਦਾ ਕਰਦੀ ਹੈ। ਸਿੱਖ ਲਈ ਪਰਪੰਚ, ਹੇਰਾ-ਫੇਰੀ, ਲੁੱਟ-ਖਸੁੱਟ ਤੇ ਠੱਗੀ-ਠੋਰੀ ਨਾਲ ਧਨ ਕਮਾਉਣਾ ਵਿਵਰਜਤ ਹੈ। ਲੋੜ ਨਾਲੋਂ ਬਹੁਤਾ ਧਨ ਇਕੱਠਾ ਕਰਨਾ ਵੀ ਸਿੱਖ ਦਾ ਜੀਵਨ ਮਨੋਰਥ ਨਹੀਂ ਹੈ।ਸ੍ਰੀ ਗੁਰੂ ਨਾਨਕ ਦੇਵ ਜੀ ਲੁਕਾਈ ਨੂੰ ਸਿੱਧੇ ਰਸਤੇ ਤੇ ਪਾਉਣ ਲਈ ਜਦੋਂ ਨਿਕਲੇ ਤਾਂ ਉਨ੍ਹਾਂ ਦਾ ਮੇਲ ਦੁਨੀ ਚੰਦ ਵਰਗਿਆਂ ਧਨਾਢ ਬੰਦਿਆਂ ਨਾਲ ਹੋਇਆ ਅਤੇ ਉਸ ਨੇ ਆਪਣੇ ਮਹਿਲ-ਮਾੜੀਆਂ, ਘੋੜੇ, ਹਾਥੀ, ਅਨਾਜ ਤੇ ਧਨ ਦੇ ਭੰਡਾਰਾਂ ਦੇ ਅੰਬਾਰ ਗੁਰੂ ਸਾਹਿਬ ਨੂੰ ਦਿਖਾਏ। ਇਹ ਸਭ ਕੁੱਝ ਦਿਖਾ ਕੇ ਉਹ ਖੁਸ਼ੀ ਵਿੱਚ ਫੁੱਲਿਆ ਨਹੀਂ ਸੀ ਸਮਾ ਰਿਹਾ। ਸਤਿਗੁਰਾਂ ਆਖਿਆ, "ਦੁਨੀ ਚੰਦ ਇਹ ਤੇਰਾ ਸਾਰਾ ਅਡੰਬਰ ਤੇਰੀ ਆਪਣੀ ਕਮਾਈ ਨਹੀਂ ਲੱਗ ਰਹੀ। ਸਾਨੂੰ ਤਾਂ ਇਹ ਪਾਪਾਂ ਦਾ ਬੇੜਾ ਦਿਖਾਈ ਦੇ ਰਿਹਾ ਹੈ ਅਤੇ ਇਸ ਬੇੜੇ ਨਾਲ ਤੇਰਾ ਅੰਤਾਂ ਦਾ ਮੋਹ ਹੈ ਜਿਵੇਂ ਤੂੰ ਸਭ ਕੁੱਝ ਨਾਲ ਲੈ ਕੇ ਇਸ ਜਹਾਨ ਤੋਂ ਜਾਣਾ ਹੈ"। ਸਾਹਿਬਾਂ ਨੇ ਸੂਈ ਦਾ ਦ੍ਰਿਸ਼ਟਾਂਤ ਦੇ ਕੇ ਦੁਨੀ ਚੰਦ ਨੂੰ ਸਮਝਾ ਦਿੱਤਾ ਕਿ ਮਨੁੱਖ ਦਾ ਜੀਵਨ ਨਿਸ਼ਾਨਾ ਕੀ ਹੋਵੇ। ਗੁਰੂ ਜੀ ਨੇ ਆਖਿਆ "ਦੁਨੀ ਚੰਦ ਆਹ ਸਾਡੀ ਸੂਈ ਸਾਂਭ ਕੇ ਰੱਖੀਂ। ਜਦੋਂ ਅਗਲੇ ਜਹਾਨ 'ਚ ਆਪਾਂ ਫੇਰ ਮਿਲਾਂਗੇ ਇਹ ਸੂਈ ਸਾਨੂੰ ਦੇ ਦੇਈਂ"। ਦੁਨੀ ਚੰਦ ਨੇ ਉੱਤਰ ਵਿੱਚ ਆਖਿਆ, "ਮਹਾਰਾਜ! ਮਰਨ ਸਮੇਂ ਤਾਂ ਬੰਦਾ ਆਪਣੇ ਨਾਲ ਕੁੱਝ ਨਹੀਂ ਲਿਜਾ ਸਕਦਾ। ਇਹ ਸੂਈ ਮੈਂ ਕਿਵੇਂ ਲੈ ਕੇ ਜਾਵਾਂਗਾ"? ਸਤਿਗੁਰੂ ਕਹਿੰਦੇ, "ਜੇਕਰ ਤੂੰ ਛੋਟੀ ਜਿਹੀ ਸੂਈ ਨੀ ਨਾਲ ਲਿਜਾ ਸਕਦਾ ਤਾਂ ਆਹ ਧਨ ਮਾਲ ਜਿਸ ਦਾ ਤੇਰੇ ਮਨ ਵਿੱਚ ਬੜਾ ਮੋਹ ਅਤੇ ਗੁਮਾਨ ਹੈ ਇਹ ਕਿਵੇਂ ਨਾਲ ਲਿਜਾਵੇਂਗਾ? ਇੰਵ ਦੁਨੀ ਚੰਦ ਨੂੰ ਧਨ ਪਦਾਰਥ ਦੇ ਵਧੇਰੇ ਭੰਡਾਰ ਕਰਨ ਤੋਂ ਵਰਜਿਆ। ਧਰਮ ਦੀ ਕਿਰਤ, ਵੰਡ ਛਕਣ ਅਤੇ ਰੋਜ਼ੀ ਦਹਿੰਦ ਨੂੰ ਹਮੇਸ਼ਾ ਯਾਦ ਕਰਨ ਲਈ ਪ੍ਰੇਰਨਾ ਦਿੱਤੀ। ਉਪਰੰਤ ਦੁਨੀ ਚੰਦ ਨੇ ਸਤਿਗੁਰੂ ਦੇ ਦਿੱਤੇ ਉਪਦੇਸ਼, ਸਭੇ ਸਾਂਝੀਵਾਲ ਸਦਾਇਨ ਦਿਸੈ ਨ ਕੋਈ ਬਾਹਰਾ ਜੀਓ॥ ਨੂੰ ਮੰਨ ਕੇ ਆਪਣੀ ਸਾਰੀ ਦੌਲਤ ਗਰੀਬਾਂ ਵਿੱਚ ਵੰਡ

ਕੇ ਗੁਰੂ ਜੀ ਦੇ ਸਾਂਝੀਵਾਲਤਾ ਸੰਬੰਧੀ ਉਪਦੇਸ਼ ਤੇ ਫੁੱਲ ਚੜ੍ਹਾ ਕੇ ਆਪਣਾ ਜੀਵਨ ਸਫ਼ਲਾ ਕਰ ਲਿਆ। ਬਾਕੀ ਰਹਿੰਦੇ ਜੀਵਨ ਵਿੱਚ ਉਹ ਹੱਥੀਂ ਕਿਰਤ ਕਰ ਕੇ ਉਸ ਵਿੱਚੋਂ ਲੋੜਵੰਦਾਂ ਨੂੰ ਵੰਡਣ ਲੱਗ ਪਿਆ।

## ਕਿਰਤ ਕਰਮ ਦੀ ਮੇਖ

ਕਿਰਤ ਦਾ ਭਾਵ ਹੈ ਕੰਮ, ਕਾਰ, ਕਿੱਤਾ, ਪੇਸ਼ਾ, ਕਮਾਈ ਤੇ ਉਪਜੀਵਕਾ ਦਾ ਸਾਧਨ। ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਅੰਦਰ ਕਿਰਤ ਨੂੰ ਕਰਮ, ਕਰਣੀ ਤੇ ਕਰਤੂਤ ਲਿਖਿਆ ਹੈ। ਕਿਰਤ ਕਰਨ ਵਾਲੇ ਨੂੰ ਉਨ੍ਹਾਂ ਕਿਰਤੀ ਲਿਖਿਆ ਹੈ। ਕਿਰਤ ਦੀ ਪ੍ਰਾਪਤੀ ਲੇਖਾਂ ਅਨੁਸਾਰ ਹੀ ਹੁੰਦੀ ਹੈ।

ਕਿਰਤ ਦੋ ਸ਼ਬਦਾਂ 'ਕਰ' ਅਤੇ 'ਰਤ' ਨੂੰ ਮਿਲ ਕੇ ਬਣਿਆ ਹੈ। ਕਰ ਦਾ ਅਰਥ ਹੈ 'ਹੱਥ' ਅਤੇ ਰਤ ਦਾ ਭਾਵ ਹੈ 'ਖੂਨ'। ਅਰਥਾਤ ਹੱਥੀਂ ਖੂਨ ਪਸੀਨੇ ਦੀ ਕਮਾਈ। ਇਹ ਸੰਸਾਰ ਕਰਮ-ਭੂਮੀ ਹੈ। ਇਥੇ ਪ੍ਰਾਣੀ ਜੋ ਵੀ ਕਰਮ ਕਰਦਾ ਹੈ ਉਸ ਦਾ ਫ਼ਲ ਦੁੱਖ ਤੇ ਸੁੱਖ ਦੇ ਰੂਪ ਵਿੱਚ ਭੋਗਦਾ ਹੈ, ਜਿਵੇਂ ਗੁਰਬਾਣੀ ਦੇ ਬੋਲ ਹਨ:

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ (੧੩੪)*

ਪਿਛਲੇ ਕੀਤੇ ਕਰਮ ਪ੍ਰਾਣੀ ਵਰਤਮਾਨ ਜਨਮ ਵਿੱਚ ਭੋਗ ਰਿਹਾ ਹੈ ਅਤੇ ਇਸ ਜਨਮ ਵਿੱਚ ਕੀਤੇ ਕਰਮਾਂ ਦਾ ਫ਼ਲ ਅਗਲੇ ਜਾਂ ਉਸ ਤੋਂ ਅਗਲੇਰੇ ਜਨਮਾਂ ਵਿੱਚ ਭੋਗੇਗਾ। ਚੌਰਾਸੀ ਲੱਖ ਜੂਨਾਂ ਦਾ ਸੰਕਲਪ ਕਰਮ ਨਾਲ ਜੁੜਿਆ ਹੋਇਆ ਹੈ ਅਰਥਾਤ 'ਕਿਰਤੁ ਕਰਮ ਕੇ ਵੀਛੁੜੇ' ਹੋਏ ਹਨ ਸਾਰੇ ਜੀਵ। ਕਿਰਤ ਪ੍ਰਾਣੀ ਦੇ ਕਰਮ ਬਣਾਉਂਦੀ ਹੈ ਅਤੇ ਕਰਮ ਵਿਛੋੜੇ ਦਾ ਕਾਰਨ ਬਣਦੇ ਹਨ।

ਮਨ ਦੀ ਚੰਚਲਤਾ ਨਵੀਂ ਤੋਂ ਨਵੀਂ ਵਾਸ਼ਨਾ ਪੈਦਾ ਕਰਦੀ ਹੈ। ਜਿਉਂ ਜਿਉਂ ਉਮਰ ਵਧਦੀ ਹੈ ਮਨੁੱਖ ਦੀ ਵਾਸ਼ਨਾ ਵੀ ਵਧਦੀ ਜਾਂਦੀ ਹੈ। ਮੌਤ ਦੇ ਨਾਲ ਵਾਸ਼ਨਾ ਨਹੀਂ ਮਰਦੀ। ਇਹ ਵਾਸ਼ਨਾ ਨਵਾਂ ਜਨਮ ਦੇ ਦਿੰਦੀ ਹੈ। ਕਿਉਂਕਿ ਮਨ ਦੀ ਚੰਗੀ ਮੰਦੀ ਸੋਚ ਸਾਡੀ ਬਿਰਤੀ ਬਣ ਜਾਂਦੀ ਹੈ ਤੇ ਬਿਰਤੀ ਸਾਡੇ ਸੰਸਕਾਰ ਬਣ ਜਾਂਦੀ ਹੈ। ਇੰਞ ਜਦ ਤੱਕ ਸੰਸਕਾਰਾਂ ਜਾਂ ਕਰਮਾਂ ਦਾ ਦੌਰ ਮੁਕਦਾ ਨਹੀਂ ਇਹ ਜਨਮ ਦਾ ਚੱਕਰ ਜਾਰੀ ਰਹਿੰਦਾ ਹੈ। ਵੱਖੋ ਵੱਖ ਸ਼ਾਸਤਰਾਂ ਅਨੁਸਾਰ ਪਸ਼ੂ ਬਿਰਤੀ ਵਾਲਾ ਆਦਮੀ ਅਗਲੇ ਜਨਮ 'ਚ ਪਸ਼ੂ, ਪੰਛੀ ਬਿਰਤੀ ਵਾਲਾ ਪੰਛੀ, ਮਾਇਆਧਾਰੀ ਸੱਪ ਅਤੇ ਕਾਮ ਬਿਰਤੀ ਵਾਲਾ ਕੁੱਤੇ ਦੀ ਜੂਨ 'ਚ ਪੈਂਦਾ ਹੈ। ਪਰ ਦੈਵੀ ਬਿਰਤੀ ਵਾਲਾ ਜੀਵਨ ਮੁਕਤ ਹੋ ਜਾਂਦਾ ਹੈ। ਕਰਮ ਰੇਖ ਬੜੀ ਬਲਵਾਨ ਹੈ ਅਥਵਾ ਬਦਲਨੀ ਮੁਸ਼ਕਲ ਹੈ ਪਰ ਵਰਤਮਾਨ ਕਰਮਾਂ ਦੀ ਸ਼ਕਤੀ ਨਾਲ ਇਸ ਦਾ ਪ੍ਰਭਾਵ ਘਟ ਵਧ ਸਕਦਾ ਹੈ।

# ਧਰਮ ਕਰਮ (ਕਿਰਤ) ਦਾ ਸਾਰ

ਹਰ ਪ੍ਰਾਣੀ ਜੋ ਵੀ ਕਰਮ  ਜਾਂ ਕਿਰਤ ਕਰਦਾ ਹੈ ਉਹ ਕਰਮ ਬਿਧਾਤੇ ਦੀ ਬਖਸ਼ਿਸ਼ ਅਨੁਸਾਰ ਹੀ ਕਰਦਾ ਹੈ। ਇਹ ਕਿਰਤ ਧੁਰ ਦਰਗਾਹੋਂ ਲਿਖੇ ਲੇਖਾਂ ਦੀ ਖੇਡ੍ਹ ਹੈ ਪ੍ਰਾਣੀ ਦੇ ਆਪਣੇ ਹੱਥ ਬਸ ਵਾਲੀ ਗੱਲ ਨਹੀਂ, ਜਿਵੇਂ ਗੁਰਬਾਣੀ ਪੁਕਾਰ ਰਹੀ ਹੈ:

*ਜੁ ਧੁਰਿ ਲਿਖਿਆ ਲੇਖੁ ਸੇ ਕਰਮ ਕਮਾਇਸੀ॥ (੫੧੦)*

ਸੰਸਾਰ ਅੰਦਰ ਕੋਈ ਵੀ ਕੰਮ ਹੈ ਜੇਕਰ ਉਹ ਕਿਸੇ ਮਰਯਾਦਾ ਵਿੱਚ ਰਹਿ ਕੇ ਅਤੇ ਅਸੂਲ ਤੇ ਚੱਲ ਕੇ ਕੀਤਾ ਜਾਵੇ ਤਾਂ ਸਹਿਜੇ ਹੀ ਨੇਪਰੇ ਚੜ੍ਹ ਜਾਂਦਾ ਹੈ, ਸਫ਼ਲ ਗਿਣਿਆ ਜਾਂਦਾ ਹੈ ਅਤੇ ਉਸ ਵਿੱਚੋਂ ਚੰਗੇ ਫਲ਼ ਦੀ ਪ੍ਰਾਪਤੀ ਹੁੰਦੀ ਹੈ, ਪਰਜਾ ਉਸ ਨੂੰ ਸਲਾਹੁੰਦੀ ਹੈ ਅਤੇ ਮਾਲਕ ਵੀ ਖੁਸ਼ ਹੁੰਦਾ ਹੈ। ਸੋ ਹਰ ਕਿਰਤੀ ਦਾ ਫਰਜ਼ ਬਣਦਾ ਹੈ ਕਿ ਉਹ ਆਪਣੇ ਫਰਜ਼ ਨੂੰ ਪਛਾਣਦਾ ਹੋਇਆ ਧਰਮ ਦੀ ਕਿਰਤ ਕਰੇ ਜਿਸ ਦਾ ਭਾਵ ਹੈ ਹੱਕ-ਸੱਚ ਦੀ ਕਮਾਈ ਅਰਥਾਤ ਜਿਸ ਅੰਦਰ ਕਿਸੇ ਦਾ ਹੱਕ ਨਾ ਮਾਰਿਆ ਜਾਵੇ। ਸਿੱਖੀ ਦੇ ਅਸੂਲ ਮੁਤਾਬਕ ਹਰ ਕਿਰਤੀ ਦਾ ਆਚਾਰ, ਵਿਹਾਰ, ਸਦਾਚਾਰ ਤੇ ਕਿਰਦਾਰ ਸੱਚ ਤੇ ਆਧਾਰਤ ਹੋਣਾ ਚਾਹੀਦਾ ਹੈ। ਕੰਮ ਕਰਨ ਲਈ ਉਸ ਅੰਦਰ ਚਾਅ ਹੋਵੇ ਅਤੇ ਉਹ ਲਗਨ, ਮਿਹਨਤ ਅਤੇ ਇਮਾਨਦਾਰੀ ਨਾਲ ਆਪਣਾ ਕੰਮ ਸਮੇਂ ਸਿਰ ਨਿਪਟਾਵੇ। ਉਸ ਨੂੰ ਪਰਜਾ ਨਾਲ ਪ੍ਰੇਮ, ਨਿਮਰਤਾ ਅਤੇ ਉਸ ਦੀ ਭਲਾਈ ਨੂੰ ਮੁੱਖ ਰੱਖ ਕੇ ਪੇਸ਼ ਆਉਣਾ ਚਾਹੀਦਾ ਹੈ। ਉਸ ਨੂੰ ਮਨ ਅੰਦਰ ਕਿਸੇ ਕਿਸਮ ਦੀ ਖੋਟ , ਖਹਿਬਾਜ਼ੀ, ਖਿੱਚੋਤਾਣ, ਖੁਸ਼ਾਮਦ ਅਤੇ ਖਚਰਾਪਣ ਨਹੀਂ ਲਿਆਉਣਾ ਚਾਹੀਦਾ। ਧਰਮ ਦੀ ਕਿਰਤ ਸੰਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥ (੧੪੧)*

ਇੱਥੇ ਮੁਰਦਾਰ ਦਾ ਅਰਥ ਹੈ ਪਰਾਇਆ ਹੱਕ। ਗੁਰੂ ਜੀ ਕਹਿੰਦੇ ਕਿ ਜਿਸ ਤਰ੍ਹਾਂ ਮੁਸਲਮਾਨ ਵਾਸਤੇ ਸੂਰ ਪਵਿੱਤਰ ਹੋਣ ਕਰ ਕੇ ਉਸ ਦਾ ਮਾਸ ਖਾਣ ਦੀ ਮਨਾਹੀ ਹੈ ਅਤੇ ਹਿੰਦੂ ਵਾਸਤੇ ਗਊ ਪਵਿੱਤਰ ਹੋਣ ਕਰ ਕੇ ਗਊ ਦਾ ਮਾਸ ਖਾਣ ਦੀ ਮਨਾਹੀ ਹੈ। ਇਸੇ ਤਰ੍ਹਾਂ ਪਰਾਇਆ ਹੱਕ ਹੜੱਪਣਾ ਬਹੁਤ ਮਾੜੀ ਗੱਲ ਹੈ। ਜਿਹੜਾ ਬੰਦਾ ਦੂਜਿਆਂ ਦਾ ਹੱਕ ਮਾਰਦਾ ਹੈ ਗੁਰੂ ਜਾਂ ਕੋਈ ਪੀਰ-ਪੈਗੰਬਰ ਇਸ ਜਹਾਨ ਅੰਦਰ ਜਾਂ ਰੱਬੀ ਦਰਗਾਹ ਵਿੱਚ ਉਸ ਦੀ ਮੱਦਦ ਨਹੀਂ ਕਰਦਾ। ਹਰਾਮ ਦਾ ਖਾਧਾ ਹੱਕ ਕਦੇ ਹਲਾਲ ਨਹੀਂ ਬਣ ਸਕਦਾ। ਹਰਾਮ ਦਾ ਖਾਧਾ ਹੋਇਆ ਕਿਰਤੀ ਦੀ ਮੱਤ ਇਉਂ ਪਲੀਤ ਕਰ ਦਿੰਦਾ ਹੈ ਜਿਵੇਂ ਕਪੜਿਆਂ ਨੂੰ ਲੱਗਿਆ ਲਹੂ ਉਹਨਾਂ ਨੂੰ ਪਲੀਤ ਕਰ ਦਿੰਦਾ ਹੈ। ਜਿਹੜੇ ਇਨਸਾਨ ਦੂਜਿਆਂ ਦੀ ਕਮਾਈ ਧੱਕੇ ਨਾਲ ਖਾਂਦੇ ਹਨ ਉਨ੍ਹਾਂ ਦੇ ਮਨ ਕਦੇ ਵੀ ਪਵਿੱਤਰ ਨਹੀਂ ਰਹਿ

ਸਕਦੇ। ਨਿਹੱਕੀ ਕਮਾਈ ਤੇ ਪਲਣ ਵਾਲਾ ਤਾਂ ਅੰਨ੍ਹਿਆਂ ਦੀ ਨਿਆਂਈ ਹੁੰਦਾ ਹੈ। ਜਿਹੜਾ ਆਪ ਅੰਨ੍ਹਾਂ ਹੋਵੇ ਉਹ ਦੂਜਿਆਂ ਨੂੰ ਸਹੀ ਰਸਤਾ ਕਿਵੇਂ ਦਿਖਾ ਸਕਦਾ ਹੈ? ਜਿਨ੍ਹਾਂ ਅੰਦਰ ਕੂੜ ਵਿਆਪਦਾ ਹੈ ਉਹ ਰੱਬੀ ਦਰਗਾਹ ਵਿੱਚ ਕਦੇ ਕਬੂਲ ਨਹੀਂ ਹੁੰਦੇ ਅਤੇ ਨਰਕਾਂ ਵਿੱਚ ਹੀ ਸੁੱਟੇ ਜਾਂਦੇ ਹਨ। ਪ੍ਰਭੂ ਦੇ ਦਰ ਤੇ ਸੱਚੀ ਕਮਾਈ ਹੀ ਪ੍ਰਵਾਨ ਹੁੰਦੀ ਹੈ ਅਤੇ ਸੱਚ ਤੇ ਚੱਲਣ ਵਾਲੇ ਜਦੋਂ ਇਸ ਜਹਾਨ ਤੋਂ ਸੁਰਖਰੂ ਹੋ ਕੇ ਜਾਂਦੇ ਹਨ ਤਾਂ ਸਵਰਗ ਵਿੱਚ ਥਾਂ ਪ੍ਰਾਪਤ ਕਰ ਲੈਂਦੇ ਹਨ। ਅਸਲ ਵਿੱਚ ਪਰਮਾਤਮਾ ਕਿਸੇ ਨੂੰ ਦੋਸ਼ੀ ਸਮਝ ਕੇ ਸਜ਼ਾ ਨਹੀਂ ਦਿੰਦਾ ਕਿਉਂਕਿ ਉਹ ਸਾਡਾ ਪਿਤਾ ਹੈ ਅਤੇ ਮਾਂ ਵੀ। ਸਜ਼ਾ ਤਾਂ ਬੰਦੇ ਦੀ ਮਾੜੀ ਸੋਚ ਕਾਰਨ ਕੀਤੇ ਹੋਏ ਮਾੜੇ ਕੰਮਾਂ ਦੀ ਹੀ ਮਿਲਦੀ ਹੈ, ਜਿਵੇਂ ਕਿ ਗੁਰੂ ਸਾਹਿਬ ਦਰਸਾ ਰਹੇ ਹਨ:

*ਦਦਾ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ (੪੩੩)*

ਇਤਿਹਾਸਕ ਤੱਥ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਪਹਿਲੀ ਉਦਾਸੀ ਜੋ ੧੫੦੭ ਵਿੱਚ ਸੁਲਤਾਨਪੁਰ ਤੋਂ ਆਰੰਭੀ ਸਭ ਤੋਂ ਪਹਿਲਾਂ ਆਪ ਸੈਦਪੁਰ (ਏਮਨਾਬਾਦ) ਵਿਖੇ ਇੱਕ ਕਿਰਤੀ ਭਾਈ ਲਾਲੋ ਜੋ ਤਰਖਾਣ ਸਨ ਦੇ ਗ੍ਰਿਹਿ ਵਿਖੇ ਠਹਿਰੇ। ਇੱਥੇ ਪਹੁੰਚ ਕੇ ਉਨ੍ਹਾਂ ਸੱਚੀ-ਸੁੱਚੀ ਕਿਰਤ ਦਾ ਝੰਡਾ ਬੁਲੰਦ ਕੀਤਾ ਜਿਹੜਾ ਇੱਕ ਮਹਾਨ ਕ੍ਰਾਂਤੀਕਾਰੀ ਕਦਮ ਸੀ। ਇਸ ਠਹਿਰਾ ਦੌਰਾਨ ਕੁਦਰਤੀ ਮਲਕ ਭਾਗੋ, ਜਿਹੜਾ ਜ਼ਾਲਮ ਖਾਨ ਦਾ ਕਰਿੰਦਾ ਸੀ, ਨੇ ਸਾਰੇ ਸ਼ਹਿਰੀਆਂ ਲਈ ਬ੍ਰਹਮ ਭੋਜ ਰਚਾਇਆ। ਇਸ ਵਿੱਚ ਭੋਜਨ ਛਕਣ ਲਈ ਬ੍ਰਾਹਮਣਾਂ, ਖੱਤਰੀਆਂ, ਸਿੱਧਾਂ, ਜੋਗੀਆਂ ਆਦਿ ਸਭ ਨੂੰ ਸੱਦਾ ਭੇਜਿਆ। ਭੋਜਨ ਛਕਾਉਣ ਸਮੇਂ ਉੱਚੀ ਜਾਤੀ ਵਾਲਿਆਂ ਨੂੰ ਵੱਖ ਉੱਚੀ ਥਾਂ ਬਿਠਾਇਆ ਜਦ ਕਿ ਨੀਵੀਂ ਜਾਤਾਂ ਦੇ ਲੋਕਾਂ ਨੂੰ ਧਰਤੀ ਤੇ ਹੀ ਪੰਗਤਾਂ ਵਿੱਚ ਬਿਠਾਇਆ। ਭੰਡਾਰਾ ਸਾਰਾ ਦਿਨ ਖੂਬ ਚੱਲਿਆ। ਛਕਣ ਵਾਲੇ ਮਲਕ ਭਾਗੋ ਨੂੰ ਅਸੀਸਾਂ ਦੇ ਕੇ ਵਿਦਾ ਹੋ ਰਹੇ ਸਨ। ਸ਼ਾਮ ਨੂੰ ਮਲਕ ਨੇ ਆਪਣੇ ਅਹਿਲਕਾਰਾਂ ਤੋਂ ਪੁੱਛਿਆ ਕਿ ਕੋਈ ਬਦਨਸੀਬ ਭੋਜਨ ਛਕਣ ਤੋਂ ਰਹਿ ਤਾਂ ਨਹੀਂ ਗਿਆ? ਅਹਿਲਕਾਰਾਂ ਆਖਿਆ, "ਮਾਲਕ ਜੀ! "ਇੱਕ ਤਾਂ ਸ਼ੂਦਰ ਲਾਲੋ ਨਹੀਂ ਆਇਆ ਅਤੇ ਦੂਜਾ ਫ਼ਕੀਰ ਨਾਨਕ ਜੋ ਉਸ ਦੇ ਘਰ ਠਹਿਰਿਆ ਹੋਇਆ ਹੈ ਉਹ ਨਹੀਂ ਆਇਆ"। ਇਹ ਸੁਣ ਕੇ ਮਲਕ ਭਾਗੋ ਲਾਲ ਪੀਲਾ ਹੋ ਗਿਆ ਅਤੇ ਇਹਨਾਂ ਨੂੰ ਬੁਲਾਉਣ ਲਈ ਆਪਣੇ ਅਹਿਲਕਾਰਾਂ ਨੂੰ ਹੁਕਮ ਕੀਤਾ।

ਜਦੋਂ ਅਹਿਲਕਾਰ ਭਾਈ ਲਾਲੋ ਦੇ ਘਰ ਪਹੁੰਚੇ ਅਤੇ ਮਲਕ ਦਾ ਹੁਕਮ ਸੁਣਾਇਆ ਤਾਂ ਗੁਰੂ ਜੀ ਖੁਸ਼ੀ ਖੁਸ਼ੀ ਉਨ੍ਹਾਂ ਨਾਲ ਟੁਰ ਪਏ। ਮਲਕ ਭਾਗੋ ਨੇ ਡੇਰੇ ਪਹੁੰਚਣ ਤੇ ਗੁਰੂ ਜੀ ਨੂੰ ਸਵਾਲ ਕੀਤਾ, " ਕੀ ਤੁਹਾਨੂੰ ਮੇਰੇ ਭੰਡਾਰੇ ਦਾ ਭੋਜਨ ਸੁਆਦ ਨਹੀਂ ਲਗਦਾ"? ਗੁਰੂ ਸਾਹਿਬ ਨੇ ਆਖਿਆ, "ਮਲਕ ਭਾਗੋ! ਤੇਰੇ ਬ੍ਰਹਮ ਭੋਜ ਵਿੱਚ ਊਚ-ਨੀਚ ਦਾ

ਵਿਤਕਰਾ ਹੈ ਜੋ ਸਾਨੂੰ ਪ੍ਰਵਾਨ ਨਹੀਂ। ਸਾਡੇ ਲਈ ਇਨਸਾਨ ਇੱਕ ਸਮਾਨ ਹਨ। ਜਿੱਥੇ ਤੱਕ ਤੇਰੇ ਭੋਜਨ ਦਾ ਸੰਬੰਧ ਹੈ ਉਸ ਵਿੱਚੋਂ ਸਾਨੂੰ ਮਜ਼ਦੂਰਾਂ, ਮਿਹਨਤਕਸ਼ਾਂ, ਗਰੀਬਾਂ ਤੇ ਦੀਨ ਦੁਖੀਆਂ ਦਾ ਖ਼ੂਨ ਚੋਂਦਾ ਨਜ਼ਰ ਆ ਰਿਹਾ ਹੈ। ਕਿਸੇ ਦਾ ਖ਼ੂਨ-ਪਸੀਨੇ ਨਾਲ ਕਮਾਇਆ ਦੁੱਧ, ਘਿਉ, ਅਨਾਜ, ਮਿੱਠਾ ਆਦਿ ਜਬਰਨ ਹਥਿਆ ਕੇ ਐਸੇ ਬ੍ਰਹਮ ਭੋਜ ਕਰਨਾ ਖ਼ੂਨ ਦੀ ਥਾਂ ਪਾਪ ਦੀ ਨਿਆਂਈ ਹੈ। ਆਹ ਦੇਖ ਭਾਈ ਲਾਲੋ ਵੱਲ ਜੋ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਪਰਵਾਰ ਪਾਲ ਰਿਹਾ ਹੈ। ਇਸ ਵਿਚਾਰੇ ਨੂੰ ਕੋਧਰੇ ਦੀ ਰੋਟੀ ਹੀ ਜੁੜਦੀ ਹੈ। ਪਰ ਇਹ ਤੇਰੇ ਛੱਤੀ ਪਕਵਾਨਾਂ ਨਾਲੋਂ ਚੰਗੀ ਹੈ। ਜਿਸ ਵਿੱਚੋਂ ਉੱਤਮ, ਸੱਚੀ-ਸੁੱਚੀ ਅਤੇ ਦੁੱਧ ਵਰਗੀ ਨਿਰਮਲ ਮਹਿਕ ਆ ਰਹੀ ਹੈ। ਇਸ ਲਈ ਅਸੀਂ ਤੇਰੇ ਬ੍ਰਹਮ ਭੋਜ ਵਿੱਚ ਨਹੀਂ ਆਏ। ਹੋਰ ਤੇਰੇ ਨਾਲ ਸਾਡਾ ਕੋਈ ਵੈਰ-ਵਿਰੋਧ ਜਾਂ ਲੈਣ-ਦੇਣ ਨਹੀਂ ਹੈ। ਮਲਕ ਭਾਗੋ, "ਹੱਕ ਦੀ ਕਮਾਈ ਨਾਲ ਕੀਤੀ ਖਲਕਤ ਦੀ ਸੇਵਾ ਤੇ ਖਾਲਕ ਦੀ ਭਜਨ ਬੰਦਗੀ ਹੀ ਸਾਡਾ ਜੀਵਨ ਅਸੂਲ ਹੈ"।

ਗੁਰੂ ਸਾਹਿਬ ਦੇ ਇਹ ਮਿਠਾਸ ਭਰੇ ਸੱਚ ਰੂਪੀ ਬੋਲ ਸੁਣ ਕੇ ਮਲਕ ਭਾਗੋ ਦੀਆਂ ਅੱਖਾਂ ਖੁੱਲ੍ਹ ਗਈਆਂ, ਖੋਟੀ ਮੱਤ ਨਾਸ਼ ਹੋ ਗਈ, ਗਿਆਨ ਦੀਆਂ ਤਰੰਗਾਂ ਮਨ ਅੰਦਰ ਛਿੜ ਪਈਆਂ ਅਤੇ ਸਤਿਗੁਰਾਂ ਦੇ ਚਰਨੀ ਡਿਗ ਪਿਆ। ਜੀਵਨ ਕਾਲ ਅੰਦਰ ਹੋਈਆਂ ਭੁੱਲਾਂ ਬਖਸ਼ਾ ਕੇ ਗੁਰੂ ਦੀ ਸਿੱਖੀ ਧਾਰਨ ਕਰ ਲਈ। ਇੰਵ ਗੁਰੂ ਹੇਰਾ ਫੇਰੀ ਨਾਲ ਧਨ ਕਮਾ ਕੇ ਮਿੱਠੇ ਤੇ ਸੁਆਦਲੇ ਪਕਵਾਨਾਂ ਤੇ ਨਹੀਂ ਰੀਝਦਾ ਉਹ ਤਾਂ ਸੱਚੀ ਕਿਰਤ ਨਾਲ ਕਮਾਏ ਤੇ ਪਕਾਏ ਸਾਦੇ ਪਕਵਾਨ ਤੇ ਰੀਝਦਾ ਹੈ। ਜਿਵੇਂ ਸ਼ੇਖ ਫਰੀਦ ਜੀ ਫਰਮਾਉਂਦੇ ਹਨ:

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨ ਤਰਸਾਏ ਜੀਉ॥ (੧੩੭੯)*

## ਕਿਰਤ ਅਤੇ ਉਪਜੀਵਕਾ

ਰੋਜ਼ੀ (ਕਿਰਤ), ਰਿਜ਼ਕ (ਉਪਜੀਵਕਾ) ਅਤੇ ਸਰੀਰ ਦਾ ਆਪਸ ਵਿੱਚ ਭਾਰੀ ਸੰਬੰਧ ਹੈ। ਰੋਜ਼ੀ ਬਗੈਰ ਰਿਜ਼ਕ ਨਹੀਂ ਅਤੇ ਰਿਜ਼ਕ ਬਗੈਰ ਜੀਵਨ ਨਹੀਂ। ਗਿਆਨੀ ਸੰਤ ਸਿੰਘ ਜੀ ਮਸਕੀਨ ਅਨੁਸਾਰ ਬੰਦੇ ਦੀ ਤਕਰੀਬਨ ਸਾਰੀ ਸ਼ਕਤੀ ਰੋਜ਼ੀ ਤੇ ਰਿਜ਼ਕ ਵਿੱਚ ਹੀ ਖਰਚ ਹੋ ਰਹੀ ਹੈ। ਪਰ ਜੋ ਰੋਜ਼ੀ ਤੇ ਰਿਜ਼ਕ ਦੇ ਰਿਹਾ ਹੈ ਉਸ ਵੱਲ ਧਿਆਨ ਨਹੀਂ ਕਰਦਾ। ਬਹੁਤੇ ਸਿਆਣੇ ਤੇ ਚਤਰ ਬੰਦੇ ਜੋ ਆਪਣੇ ਆਪ ਨੂੰ ਤਰਕਸ਼ੀਲ ਅਖਵਾਉਂਦੇ ਹਨ ਅਕ੍ਰਿਤਘਣ ਬਣ ਕੇ ਇਹ ਕਹਿੰਦੇ ਹਨ, "ਰੋਜ਼ੀ ਤਾਂ ਮੈਂ ਕਮਾਉਂਦਾ ਹਾਂ। ਰੱਬ ਦਾ ਇਸ ਵਿੱਚ ਕੋਈ ਰੋਲ ਨਹੀਂ"। ਇਹ ਗੱਲ ਉਹ ਆਪਣੀ ਅਕਲ ਨੂੰ ਮੁੱਖ ਰੱਖ ਕੇ ਕਰਦੇ ਹਨ। ਪਰ ਇਹ ਭੁੱਲ ਜਾਂਦੇ ਹਨ ਕਿ ਤੁਹਾਨੂੰ ਸ਼ਕਲ ਤੇ ਅਕਲ ਕਿਸ ਨੇ ਦਿੱਤੀ ਹੈ?

ਸਤਿਗੁਰਾਂ ਦੀ ਬਾਣੀ ਫੁਰਮਾ ਰਹੀ ਹੈ ਕਿ ਮਨੁੱਖੀ ਸਰੀਰ ਰਿਜ਼ਕ ਦੀ ਨਿਆਈਂ ਹੈ। ਇਹ ਰਿਜ਼ਕ ਦੇ ਸਹਾਰੇ ਚਲਦਾ ਹੈ। ਰਿਜ਼ਕ ਨਾਲ ਅੱਗੇ ਖਾਨਦਾਨ ਵਿੱਚ ਵਾਧਾ ਹੁੰਦਾ ਹੈ। ਕਿਉਂਕਿ ਰਿਜ਼ਕ (ਰੋਟੀ) ਤੋਂ ਖੂਨ ਬਣਦਾ ਹੈ ਜੋ ਸਰੀਰ ਦੀ ਤਾਕਤ ਦਾ ਸੋਮਾ ਹੈ। ਰੋਟੀ ਤੋਂ ਹੀ ਬਿੰਦ (ਵੀਰਜ) ਬਣਦਾ ਹੈ। ਖੂਨ ਤੇ ਬਿੰਦ ਦੇ ਸੰਜੋਗ ਤੋਂ ਤਨ ਬਣਦਾ ਹੈ। ਗੁਰਬਾਣੀ ਇਹ ਗੱਲ ਦਰਸਾ ਰਹੀ ਹੈ:

*ਰਕਤ ਬਿੰਦ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥ (੭੦੬)*

ਪੰਥ ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ ਦੇ ਇਹ ਵੀ ਬੋਲ ਹਨ ਕਿ ਬੰਦੇ ਦੀ ਆਪਣੇ ਸਰੀਰ ਨਾਲ ਜਿਤਨੀ ਪਕੜ ਹੋਵੇਗੀ, ਭੋਜਨ ਦੀ ਪਕੜ ਵੀ ਉਸ ਦੀ ਉਤਨੀ ਜ਼ਿਆਦਾ ਹੋਵੇਗੀ। ਸਰੀਰ ਦਾ ਮੋਹ ਜਿਤਨਾ ਪ੍ਰਬਲ ਹੋਵੇਗਾ, ਰੋਟੀ ਦਾ ਮੋਹ ਵੀ ਉਤਨਾ ਪ੍ਰਬਲ ਹੋਵੇਗਾ। ਧਨ ਦੇ ਬੰਡਲ ਰੋਟੀਆਂ ਦੇ ਹੀ ਬੰਡਲ ਹਨ, ਹੋਰ ਕੁਛ ਵੀ ਨਹੀਂ। ਅੱਜ ਦੇ ਯੁੱਗ ਅੰਦਰ ਮਨੁੱਖ ਇਤਨਾ ਧਨ ਜਮ੍ਹਾਂ ਕਰ ਲੈਣਾ ਚਾਹੁੰਦਾ ਹੈ ਕਿ ਕਮ-ਸੇ-ਕਮ ਮੈਰੀਆਂ ਆਉਣ ਵਾਲੀਆਂ ਸੱਤ ਅੱਠ ਪੀੜ੍ਹੀਆਂ ਨੂੰ ਰੋਟੀ ਮਿਲਦੀ ਰਹੇ। ਸਾਰੀ ਚਿੰਤਾ ਰੋਟੀ ਲਈ ਹੈ ਅਰਥਾਤ ਜੀਵਨ ਲਕਸ਼ ਕੇਵਲ ਰੋਟੀ ਹੈ। ਇਸ ਤੋਂ ਪਤਾ ਚਲਦਾ ਹੈ ਮਨੁੱਖ ਸਰੀਰ ਦੇ ਤਲ ਤੋਂ ਉੱਪਰ ਨਹੀਂ ਉੱਠਿਆ। ਪਰ ਗੁਰੂ ਸਾਹਿਬਾਨ ਦਾ ਉਪਦੇਸ਼ ਹੈ ਕਿ ਸਫ਼ਲ ਜੀਵਨ ਲਈ ਅਤੇ ਪਰਮ ਸੁੱਖ ਲਈ ਭੋਜਨ ਦੇ ਨਾਲ ਪ੍ਰਭੂ ਭਜਨ ਵੀ ਜ਼ਰੂਰੀ ਹੈ। ਇਹ ਭੋਜਨ ਮਾਨਸਿਕ ਬਲ ਬਖਸ਼ਦਾ ਹੈ ਅਤੇ ਭਜਨ ਆਤਮਿਕ ਬਲ ਬਖਸ਼ਦਾ ਹੈ।

ਗੁਰਬਾਣੀ ਅਨੁਸਾਰ ਮਨੁੱਖ ਨੇ ਕਿਰਤ ਆਪਣੇ ਤੇ ਆਪਣੇ ਪਰਵਾਰ ਦੀ ਉਪਜੀਵਕਾ ਲਈ ਅਤੇ ਸਮਾਜ ਦੇ ਉਪਕਾਰ ਲਈ ਕਰਨੀ ਹੈ। ਪ੍ਰੰਤੂ ਬਹੁਤੀ ਮਾਇਆ ਇਕੱਠੀ ਕਰ ਕੇ ਇਸ ਦੇ ਮੋਹ ਵਿੱਚ ਖਚਿੱਤ ਨਹੀਂ ਹੋਣਾ। ਸਿੱਖ ਨੂੰ ਕਿਰਤ ਕਰ ਕੇ ਪਰਵਾਰ ਦੇ ਗੁਜ਼ਾਰੇ ਲਈ ਲੋੜੀਂਦੀ ਮਾਇਆ ਇਕੱਤਰ ਕਰਨ ਦਾ ਉਪਦੇਸ਼ ਹੈ।ਗੁਜ਼ਾਰੇ ਜੋਗਾ ਧਨ ਕਮਾਉਣ ਲਈ ਵੀ ਦਿਨ ਰਾਤ ਇੱਕ ਕਰ ਕੇ ਸਖ਼ਤ ਮਿਹਨਤ, ਕਾਫ਼ੀ ਭੱਜ-ਦੌੜ ਕਰਨੀ ਪੈਂਦੀ ਹੈ ਅਤੇ ਕਸ਼ਟ ਸਹਾਰਨੇ ਪੈਂਦੇ ਹਨ। ਇਹ ਧਨ ਜਿਤਨਾ ਕਮਾਉਣਾ ਔਖਾ ਹੈ, ਉਤਨਾ ਸੰਭਾਲਣਾ ਅਤੇ ਖਰਚਣਾ ਵੀ ਦੁਖਦਾਈ ਹੁੰਦਾ ਹੈ। ਜੇਕਰ ਮੁਸ਼ੱਕਤ ਨਾਲ ਕਮਾਇਆ ਧਨ ਹੱਥੋਂ ਨਿਕਲ ਜਾਵੇ ਅਰਥਾਤ ਚੋਰੀ ਹੋ ਜਾਵੇ ਜਾਂ ਕੋਈ ਠੱਗ ਲਵੇ ਤਾਂ ਚਿੰਤਾ ਦਾ ਕਾਰਨ ਬਣ ਜਾਂਦਾ ਹੈ। ਇਹ ਚਿੰਤਾ ਰੋਗ ਦਾ ਕਾਰਨ ਬਣ ਜਾਂਦੀ ਹੈ। ਐਸੇ ਚਿੰਤਾ ਰੂਪੀ ਰੋਗ ਤੋਂ ਬਚਣ ਲਈ ਸਤਿਗੁਰਾਂ ਨੇ ਨਾਮ ਨੂੰ ਕਿਰਤ ਨਾਲ ਜੋੜ ਦਿੱਤਾ ਅਤੇ ਆਖਿਆ, "ਸਿੱਖਾ! ਤੇਰੇ ਹੱਥ ਕਾਰ ਵਲ ਹੋਣ ਅਤੇ ਤੇਰੀ ਸੁਰਤ ਨਿਰੰਕਾਰ ਵਲ ਹੋਵੇ"। ਇੰਞ ਸੰਸਾਰੀ ਧਨ ਦੇ ਨਾਲ ਨਾਮ ਧਨ ਦੀ ਕਮਾਈ ਵੀ ਤੂੰ ਕਰੇਗਾਂ, ਜਿਹੜਾ ਧਨ ਚਿੰਤਾ ਮਿਟਾਉਂਦਾ ਹੈ ਸੁੱਖ ਵਰਤਾਉਂਦਾ ਹੈ ਦੁੱਖ ਘਟਾਉਂਦਾ ਹੈ, ਨਾਸ਼ ਰਹਿਤ ਹੈ ਅਤੇ ਮਰਨ ਉਪਰੰਤ ਵੀ ਸਹਾਈ ਹੁੰਦਾ ਹੈ।

# ਉਪਜੀਵਕਾ ਦੇ ਸਾਧਨ

*ਉੱਤਮ ਖੇਤੀ ਮੱਧਮ ਵਿਉਪਾਰ,*
*ਨਖਿਧ ਚਾਕਰੀ ਭੀਖ ਨਦਾਰ।*

ਗੁਣੀ ਗਿਆਨੀਆਂ ਦੇ ਕਥਨ ਅਨੁਸਾਰ ਉਪਜੀਵਕਾ ਦੇ ਇਹ ਚਾਰ ਸਾਧਨ (ਖੇਤੀ, ਵਿਉਪਾਰ, ਚਾਕਰੀ ਅਤੇ ਭੀਖ ਮੰਗਣਾ) ਮੁੱਖ ਮੰਨੇ ਗਏ ਹਨ। ਇਹਨਾਂ ਵਿੱਚੋਂ ਖੇਤੀਬਾੜੀ ਦਾ ਧੰਦਾ ਸਭ ਤੋਂ ਉੱਤਮ ਮੰਨਿਆ ਗਿਆ ਹੈ ਕਿਉਂਕਿ ਇਸ ਵਿੱਚ ਕਿਸਾਨ ਸੁਤੰਤਰ ਵਿਚਰਦਾ ਹੋਇਆ ਆਪਣੀ ਮਨਮਰਜ਼ੀ ਨਾਲ ਕੰਮ ਕਰਦਾ ਹੈ ਅਤੇ ਕਿਸੇ ਦੀ ਹੈ-ਹੈ, ਥੈਅ-ਥੈਅ, ਰੋਅਬ-ਦਾਅਬ ਅਤੇ ਅਧੀਨਗੀ ਨਹੀਂ ਝੱਲਣੀ ਪੈਂਦੀ। ਕਿਸਾਨੀ ਗ੍ਰਿਹਸਥ ਮਾਰਗ ਵਿੱਚ ਰਹਿ ਕੇ ਹੀ ਸੰਭਵ ਹੈ ਜਿਸ ਮਾਰਗ ਨੂੰ ਸਤਿਗੁਰਾਂ ਨੇ ਸਭ ਤੋਂ ਉੱਚਾ ਮੰਨਿਆ ਹੈ। ਕਿਸਾਨ ਦਾ ਪੈਦਾ ਕੀਤਾ ਹੋਈਆ ਅਨਾਜ ਕੀੜੇ-ਮਕੌੜਿਆਂ, ਪਸ਼ੂਆਂ, ਪੰਛੀਆਂ ਅਤੇ ਮਨੁੱਖਾਂ ਦਾ ਢਿੱਡ ਭਰਦਾ ਹੈ। ਹਰ ਜੀਵ ਦੀ ਭੁੱਖ ਮਿਟਾਉਣਾ ਉਸ ਦਾ ਜੀਵਨ ਬਚਾਉਣਾ ਹੈ ਜੋ ਕਿ ਸੰਸਾਰ ਅੰਦਰ ਵੱਡਾ ਪੁੰਨ ਹੈ। ਮਹਾਂਪੁਰਖਾਂ ਦਾ ਕਥਨ ਹੈ ਕਿ ਸੰਸਾਰ ਅੰਦਰ ਤਿੰਨ ਕਿਸਮ ਦੇ ਇਨਸਾਨ (ਪ੍ਰਭੂ ਨਾਮ ਜਪਣ ਵਾਲੇ, ਧਰਮ ਦੀ ਖਾਤਰ ਕੁਰਬਾਨ ਹੋਣ ਵਾਲੇ ਅਤੇ ਸੱਚੀ-ਸੁੱਚੀ ਖੇਤੀ ਕਰਨ ਵਾਲੇ) ਸਹਿਜੇ ਹੀ ਜੀਵਨ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਗੁਰਬਾਣੀ ਅਨੁਸਾਰ ਪ੍ਰਭੂ ਨੇ ਧੰਨੇ ਜੱਟ ਨੂੰ ਉਸ ਦੀ ਕਿਰਤ, ਕਰਨੀ ਅਤੇ ਕਾਮਨਾ ਦੇਖ ਕੇ ਸਹਿਜੇ ਹੀ ਦਰਸ਼ਨ ਦੇ ਦਿੱਤੇ।

ਕਿਸਾਨ ਦਾ ਧੰਦਾ ਬਹੁਤ ਹੀ ਕਠਿਨ ਹੈ ਕਿਉਂਕਿ ਇਸ ਵਿੱਚ ਮਿੱਟੀ ਨਾਲ ਘੁਲਣਾ ਪੈਂਦਾ ਹੈ। ਇਸ ਕਰ ਕੇ ਹੀ ਕਿਸਾਨ ਨੂੰ 'ਧਰਤੀ ਦਾ ਪੁੱਤਰ' ਅਤੇ 'ਅੰਨਦਾਤਾ' ਕਹਿੰਦੇ ਹਨ। ਖੇਤੀ ਦੇ ਧੰਦੇ ਵਿੱਚ ਸਾਰੇ ਪਰਵਾਰ ਨੂੰ ਹੀ ਦਿਨ ਰਾਤ ਮਿਹਨਤ ਕਰਨੀ ਪੈਂਦੀ ਹੈ। ਅੱਤ ਦੀ ਗਰਮੀ, ਸਰਦੀ, ਮੀਂਹ ਅਨ੍ਹੇਰੀ ਆਦਿ ਵਿੱਚ ਵੀ ਖੇਤ 'ਚ ਕੰਮ ਕਰਨਾ ਪੈਂਦਾ ਹੈ ਅਤੇ ਸੱਪਾਂ ਦੀਆਂ ਸਿਰੀਆਂ ਮਿੱਧਣੀਆਂ ਪੈਂਦੀਆਂ ਹਨ। ਇਸ ਧੰਦੇ ਲਈ ਸਡੌਲ ਤੇ ਸਖ਼ਤ ਸਰੀਰ, ਵਿਸ਼ਾਲ, ਖੁਲ੍ਹ-ਦਿਲਾ ਅਤੇ ਸਬਰ ਵਾਲੇ ਹਿਰਦੇ ਦੀ ਜ਼ਰੂਰਤ ਹੈ ਕਿਉਂਕਿ ਇੱਕ ਤਾਂ ਕੰਮ ਜ਼ੋਰ ਵਾਲਾ ਹੈ ਅਤੇ ਦੂਜਾ ਖ਼ਰਾਬ ਮੌਸਮ ਜਾਂ ਗੜੇ ਮਾਰੀ ਆਦਿ ਨਾਲ ਕਈ ਵਾਰ ਸਾਰੀ ਦੀ ਸਾਰੀ ਫ਼ਸਲ ਤਬਾਹ ਹੋ ਜਾਂਦੀ ਹੈ। ਪਸ਼ੂਆਂ ਦੀ ਸਾਂਭ-ਸੰਭਾਲ ਕਰਨ ਕਰ ਕੇ ਗੰਦਗੀ ਵਿੱਚ ਵਿਚਰਨਾ ਪੈਂਦਾ ਹੈ ਅਤੇ ਲੀੜੇ-ਕੱਪੜੇ ਆਦਿ ਵੀ ਸਾਫ਼-ਸੁਥਰੇ ਨਹੀਂ ਪਾਏ ਜਾਂਦੇ। ਵੱਡੀ ਤੇ ਮਹੱਤਵਪੂਰਨ ਗੱਲ ਇਹ ਕਿ ਇਤਨੀ ਮਿਹਨਤ ਦੇ ਬਾਵਜੂਦ ਕਿਸਾਨ ਦੀ ਜਿਨਸ ਦਾ ਮੁੱਲ ਮੰਡੀ ਵਿੱਚ ਆੜ੍ਹਤੀਏ ਪਾਉਂਦੇ ਹਨ। ਇਹ ਆੜ੍ਹਤੀਏ ਤੋਲ, ਬੋਲ ਅਤੇ ਮੋਲ (price) ਵਿੱਚ ਵੀ ਠੱਗਦੇ ਹਨ। ਭਾਵੇਂ ਦੇਸ਼ ਦੇ ਪ੍ਰਧਾਨ ਮੰਤ੍ਰੀ ਸ੍ਰੀ ਲਾਲ ਬਹਾਦਰ ਸ਼ਾਸਤਰੀ ਜਿਹੜੇ ਗਰੀਬ ਪ੍ਰਵਾਰ 'ਚੋਂ ਆਏ ਸਨ ਨੇ 'ਜੈ ਜਵਾਨ ਜੈ ਕਿਸਾਨ' ਦਾ ਨਾਹਰਾ ੧੯੬੫ ਵਿੱਚ ਦਿੱਤਾ। ਪਰ ਉਸ ਪਿੱਛੋਂ ਬਣਨ

ਵਾਲੀਆਂ ਕੇਂਦਰੀ ਸਰਕਾਰਾਂ ਨੇ ਕਿਸਾਨਾਂ ਹਿੱਤ ਚੰਗੀ ਕਾਰਗੁਜ਼ਾਰੀ ਨਹੀਂ ਦਿਖਾਈ। ਫ਼ਸਲਾਂ ਦੀ ਜਿਨਸ ਦੇ ਭਾਅ ਨੂੰ ਖੇਤੀ ਵਿੱਚ ਵਰਤੋਂ ਆਉਣ ਵਾਲੀਆਂ ਵਸਤਾਂ ਦੀ ਕੀਮਤ ਸੂਚੀ (price index) ਨਾਲ ਨਹੀਂ ਜੋੜਿਆ ਜਦ ਕਿ ਸਾਰੇ ਮੁਲਾਜਮਾਂ ਦੀਆਂ ਤਨਖਾਹਾਂ ਇਸ ਸੂਚੀ ਤੇ ਨਿਰਧਾਰਤ ਹਨ। ਬਾਹਰੋਂ ਤਾਂ ਸਰਕਾਰ ਕਣਕ ਤਿੰਨ ਹਜ਼ਾਰ ਪ੍ਰਤੀ ਕਵਿੰਟਲ ਦੇ ਹਿਸਾਬ ਮੰਗਾਉਂਦੀ ਹੈ ਪਰ ਦੇਸ਼ ਵਿੱਚ ਕਿਸਾਨਾਂ ਨੂੰ ਇੱਕ ਹਜ਼ਾਰ ਵੀ ਆਮ ਚੱਲ ਰਹੇ ਭਾਅ ਨਾਲੋਂ ਅੱਧੇ ਤੋਂ ਵੀ ਘੱਟ ਮਿਥੇ ਜਾਂਦੇ ਹਨ। ਵਪਾਰੀ ਲੋਕ ਅੱਤ ਦੀ ਕਮਾਈ ਕਰਦੇ ਹਨ। ਮਿਸਾਲ ਵਜੋਂ ਜਨਵਰੀ ਫ਼ਰਵਰੀ ੨੦੧੧ ਵਿੱਚ ਮੰਡੀਆਂ ਜਾਂ ਦੁਕਾਨਾਂ ਤੇ ਪਿਆਜ਼ ਦੀ ਕੀਮਤ ੭੦-੮੦ ਰੁਪਏ ਪ੍ਰਤੀ ਕਿੱਲੋ ਸੀ। ਫਰਵਰੀ ਦੇ ਵਿੱਚ ਹੀ ਨਾਸਕ ਵਿਖੇ ਜਿੱਥੇ ਪਿਆਜ ਬਹੁਤ ਪੈਦਾ ਕੀਤਾ ਜਾਂਦਾ ਹੈ ਕਿਸਾਨਾਂ ਤੋਂ ਦੋ ਰੁਪਏ ਪ੍ਰਤੀ ਕਿੱਲੋ ਖ਼ੀਦਿਆ ਜਾ ਰਿਹਾ ਸੀ। ਦਾਲਾਂ ਕਿਸਾਨਾਂ ਤੋਂ ੧੫ ਤੋਂ ੨੫ ਰੁਪਏ ਕਿੱਲੋ ਦੇ ਹਿਸਾਬ ਖ਼ੀਦ ਕੇ ਦੁਕਾਨਾਂ ਤੇ ੯੦ ਤੋਂ ੧੦੦ ਰੁਪਏ ਕਿੱਲੋ ਵਿਕਦੀਆਂ ਹਨ ਆਦਿ। ਇਸ ਤਰ੍ਹਾਂ ਕਿਸਾਨਾਂ ਤੋਂ ਇਹ ਵਸਤਾਂ ਕੌਡੀਆਂ ਦੇ ਭਾਅ ਖਰੀਦ ਰਹੇ ਹਨ। ਪੰਜਾਬ ਕਿਉਂਕਿ ਖੇਤੀ ਪ੍ਰਧਾਨ ਪ੍ਰਾਂਤ ਹੈ ਇੱਥੇ ਕਿਸਾਨਾਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਜਾ ਰਹੀ ਹੈ। ਜਿੱਥੇ ਪਹਿਲਾਂ ਪਿੰਡਾਂ ਵਿੱਚ ੭੫ ਪ੍ਰਤੀਸ਼ਤ ਕਿਸਾਨ ਖੇਤੀ ਦਾ ਧੰਦਾ ਕਰਦੇ ਸਨ ਹੁਣ ਇਹ ਗਿਣਤੀ ੫੫ ਪ੍ਰਤੀਸ਼ਤ ਦੇ ਲੱਗ ਪਗ ਰਹਿ ਗਈ ਹੈ ਅਤੇ ਦਿਨੋ ਦਿਨ ਇਸ ਨੂੰ ਛੱਡਿਆ ਜਾ ਰਿਹਾ ਹੈ। ਆਮ ਕਿਸਾਨ ਬੱਚਿਆਂ ਨੂੰ ਚੰਗੀ ਵਿੱਦਿਆ ਦਿਵਾਉਣ ਦੇ ਅਸਮਰਥ ਹੋਣ ਕਰ ਕੇ ਡਾਕਟਰੀ ਇਲਾਜ ਲਈ ਪੈਸੇ ਦੀ ਘਾਟ ਕਾਰਨ, ਘਰੇਲੂ ਕਾਰਜ ਮਨ ਦੀ ਖੁਸ਼ੀ ਅਨੁਸਾਰ ਸਿਰੇ ਨਾ ਚਾੜ੍ਹਨ ਕਰ ਕੇ ਅਤੇ ਕਰਜ਼ੇ ਹੇਠ ਦੱਬਿਆ ਹੋਣ ਕਰ ਕੇ ਆਤਮ ਹੱਤਿਆ ਕਰਨ ਲੱਗ ਪਏ ਹਨ। ਪਿਛਲੇ ਕੁੱਝ ਦਹਾਕਿਆਂ ਵਿੱਚ ਪੰਜਾਬ ਅੰਦਰ ੩੦ ਹਜ਼ਾਰ ਤੋਂ ਵੀ ਵੱਧ ਕਿਸਾਨ ਆਤਮ ਹੱਤਿਆ ਕਰ ਚੁੱਕੇ ਹਨ। ਸਰਕਾਰਾਂ ਵੱਲੋਂ ਕਿਸਾਨਾਂ ਦੀ ਹਾਲਤ ਨੂੰ ਨਾ ਸੁਧਾਰਨ ਕਰ ਕੇ ਆਉਣ ਵਾਲੇ ਸਮੇਂ ਅੰਦਰ ਦੇਸ਼ ਵਿੱਚ ਵੱਡਾ ਅੰਨ-ਸੰਕਟ ਪੈਦਾ ਹੋਣ ਦਾ ਖਤਰਾ ਹੈ। ਇਸ ਕਿੱਤੇ ਵਿੱਚ ਮੁਨਾਫ਼ਾ ਨਾ ਹੋਣ ਕਰ ਕੇ ਨੌਜੁਆਨ ਤਬਕਾ ਕੋਈ ਦਿਲਚਸਪੀ ਨਹੀਂ ਲੈ ਰਿਹਾ । ਐਸੀ ਹਾਲਤ ਕਾਰਨ ਦੇਸ਼ ਦੀ ਖੇਤੀ ਦੀ ਪੈਦਾਵਾਰ ਵਿੱਚ ਵਾਧਾ ਸਿਫ਼ਰ ਤੋਂ ਅੱਧਾ ਪ੍ਰਤੀਸ਼ਤ ਹੈ ਜਦ ਕਿ ਅੰਕੜਿਆਂ ਮੁਤਾਬਕ ਗਵਾਂਢੀ ਮੁਲਕ ਚੀਨ ਦੀ ਖੇਤੀ ਦੀ ਪੈਦਾਵਾਰ ਵਿੱਚ ਵਾਧਾ ੪ ਪ੍ਰਤੀਸ਼ਤ ਤੋਂ ਜ਼ਿਆਦਾ ਹੈ। ਅਨਾਜ ਵਗੈਰਾ 'ਚ ਵਾਧਾ ਨਾ ਹੋਣ ਕਾਰਨ ਪਰ ਆਬਾਦੀ ਦੇ ਲਗਾਤਾਰ ਵਾਧੇ ਨਾਲ ਹਰ ਚੀਜ਼ ਦੀਆਂ ਕੀਮਤਾਂ ਆਸਮਾਨ ਨੂੰ ਛੂਹ ਰਹੀਆਂ ਹਨ। ਗਰੀਬਾਂ ਦਾ ਕਚੂੰਬਰ ਨਿਕਲ ਰਿਹਾ ਹੈ।

ਪਿਛਲੇ ਦਿਨੀਂ ਮਨੁੱਖੀ ਅਧਿਕਾਰ ਸੰਸਥਾ ਦਾ ਕਾਰਕੁੰਨ ਸਪਰੀਮ ਕੋਰਟ ਦੇ ਸੇਵਾ ਮੁਕਤ ਸੀਨੀਅਰ ਵਕੀਲ ਕੋਲੀਨ ਗੌਨਸਾਲੇਵਿਸ ਨੇ ਆਪਣੇ ਇੱਕ ਭਾਸ਼ਣ ਵਿੱਚ ਦਰਸਾਇਆ ਕਿ ਭਾਰਤ ਜਿਸ ਨੂੰ ਸਰਕਾਰ ਇੱਕ ਮਹਾਨ ਦੇਸ਼ ਆਖਦੀ ਹੈ ਅੰਦਰ ੭੦ ਪ੍ਰਤੀਸ਼ਤ ਲੋਕ ਗਰੀਬੀ ਰੇਖਾ ਤੋਂ ਥੱਲੇ ਹਨ। ਇਹ ਲੋਕ ਵਿਚਾਰੇ ਅਮਰੀਕਾ ਦੇ ਅੱਧੇ

ਡਾਲਰ ਭਾਵ ੨੫ ਰੁਪਏ ਪ੍ਰਤੀ ਦਿਨ ਨਾਲ ਗੁਜ਼ਾਰਾ ਕਰਦੇ ਹਨ। ਰਾਜਸੀ ਸਿਸਟਮ ਭ੍ਰਿਸ਼ਟ ਹੋਣ ਕਰ ਕੇ ਦੇਸ਼ ਅੰਦਰ ਘਰੇਲੂ ਜੰਗ (civil war) ਦੀ ਸ਼ੁਰੂਆਤ ਹੋ ਚੁੱਕੀ ਹੈ। ਲੋਕ ਰਾਜ ਖੰਭ ਲਾ ਕੇ ਉੱਡ ਰਿਹਾ ਹੈ, ਮਨੁੱਖੀ ਅਧਿਕਾਰਾਂ ਦੀ ਦੁਰਦਸ਼ਾ ਹੋ ਰਹੀ ਹੈ ਅਤੇ ਕਾਨੂੰਨ ਨਾਂ ਦੀ ਦੇਸ਼ ਅੰਦਰ ਕੋਈ ਚੀਜ਼ ਨਹੀਂ। ਗਰੀਬੀ ਕਾਰਨ 'ਭੁੱਖਾ ਮਰਦਾ ਕੀ ਨਹੀਂ ਕਰਦਾ' ਵਾਲੀ ਹਾਲਤ ਬਣ ਚੁੱਕੀ ਹੈ।

ਵਪਾਰ ਨੂੰ ਪੁਰਾਤਨ ਸਮਿਆਂ ਤੋਂ ਖੇਤੀ ਤੋਂ ਘਟੀਆ ਭਾਵ ਉਪਜੀਵਕਾ ਲਈ ਦੂਜੇ ਨੰਬਰ ਦਾ ਕਿੱਤਾ ਮੰਨਿਆ ਜਾਂਦਾ ਸੀ। ਵਪਾਰ ਕਰਨ ਵਾਲੇ ਨੂੰ ਵਪਾਰੀ ਆਖਿਆ ਜਾਂਦਾ ਹੈ। ਵਪਾਰੀ ਵਸਤਾਂ ਦੀ ਖ਼੍ਰੀਦ ਅਤੇ ਵੇਚ ਕਰਦਾ ਹੈ। ਜਿਹੜੇ ਵਪਾਰੀ ਲੋਕ ਇਸ ਧੰਦੇ ਵਿੱਚ ਬਹੁਤ ਮੁਹਾਰਤ ਰਖਦੇ ਹਨ ਉਹੀ ਵੱਧ ਕਾਮਯਾਬ ਹੁੰਦੇ ਹਨ। ਵਪਾਰ ਜਾਂ ਸੌਦਾਗਰੀ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ। ਇਸ ਵਿੱਚ ਬਹੁਤ ਭੱਜ-ਦੌੜ ਤੇ ਮਿਹਨਤ ਦੀ ਲੋੜ ਪੈਂਦੀ ਹੈ। ਪਰਵਾਰ ਛੱਡ ਕੇ ਘਰ ਤੋਂ ਦੂਰ ਵੀ ਜਾਣਾ ਪੈਂਦਾ ਹੈ, ਦੁੱਖ ਵੀ ਸਹਾਰਨਾ ਪੈਂਦਾ ਹੈ ਤੇ ਘਾਟਾ ਪੈਣ ਤੇ ਚਿੰਤਾ ਵੀ ਝੱਲਣੀ ਪੈਂਦੀ ਹੈ। ਵਪਾਰ ਵਿੱਚ ਦਸਾਂ ਨਹੁੰਆਂ ਦੀ ਕਿਰਤ ਨਹੀਂ ਕੀਤੀ ਜਾਂਦੀ ਅਕਲ ਵਰਤੀ ਜਾਂਦੀ ਹੈ।

ਪਰ ਵਪਾਰ ਸੱਚ ਤੇ ਚੱਲਣ ਵਾਲਾ ਧੰਦਾ ਨਹੀਂ ਕਿਉਂਕਿ ਵਪਾਰੀ ਦੇ ਹਿਰਦੇ ਅੰਦਰ ਪ੍ਰੇਮ, ਧਰਮ, ਦਇਆ, ਸੰਤੋਖ ਅਤੇ ਸਮਦ੍ਰਿਸ਼ਟੀ ਨਹੀਂ ਹੁੰਦੀ। ਇਸ ਧੰਦੇ ਅੰਦਰ ਆਪਣੇ ਸਕੇ, ਸਾਕ-ਸੰਬੰਧੀਆਂ, ਮਿੱਤ੍ਰਾਂ ਆਦਿ ਨੂੰ ਵੀ ਨਹੀਂ ਬਖਸ਼ਿਆ ਜਾਂਦਾ । ਉਸ ਲਈ ਧਨ ਦਾ ਮੁਨਾਫ਼ਾ ਹੀ ਮੁੱਖ ਹੁੰਦਾ ਹੈ। ਉਹ ਛਲ-ਬਲ, ਧੋਖਾ-ਧੜੀ, ਠੱਗੀ-ਠੋਰੀ ਅਤੇ ਕਪਟ ਰਾਹੀਂ ਗਾਹਕ ਦਾ ਖ਼ੂਨ ਚੂਸਣ ਤੱਕ ਜਾਂਦਾ ਹੈ। ਵਪਾਰੀ ਕਿਸੇ ਖਾਸ ਪ੍ਰਤੀਸ਼ਤ ਦੇ ਮੁਨਾਫ਼ੇ ਤੇ ਨਹੀਂ ਖੜ੍ਹਦਾ। ਜਿਤਨਾ ਨਫ਼ਾ ਉਹ ਗਾਹਕ ਤੋਂ ਖੱਟਦਾ ਹੈ ਉਤਨਾ ਪ੍ਰਸੰਨ ਹੁੰਦਾ ਹੈ। ਵੱਧ ਮੁਨਾਫ਼ਾ ਮੰਗਿਆਈ ਨੂੰ ਜਨਮ ਦਿੰਦਾ ਹੈ। ਗਰੀਬਾਂ ਦਾ ਕਚੂੰਬਰ ਕੱਢਦਾ ਹੈ। ਅੱਜ ਕਲ੍ਹ ਇਸ ਵਪਾਰਕ ਧੰਦੇ ਨੇ ਗਰੀਬਾਂ ਨੂੰ ਗਰੀਬ ਅਤੇ ਅਮੀਰਾਂ ਨੂੰ ਹੋਰ ਅਮੀਰ ਬਣਾ ਦਿੱਤਾ ਹੈ। ਜਿਤਨਾ ਕੋਈ ਅਮੀਰ ਵਪਾਰੀ ਹੈ ਉਤਨਾ ਹੀ ਉਹ ਬੇਈਮਾਨ, ਘਪਲੇਬਾਜ਼ ਅਤੇ ਧੋਖੇਬਾਜ਼ ਹੁੰਦਾ ਹੈ। ਵੱਧ ਧਨ ਹੋਣ ਕਰ ਕੇ ਉਹ ਜਖੀਰੇਬਾਜ਼ੀ ਕਰਦਾ ਹੈ, ਮਿਲਾਵਟ ਕਰਦਾ ਹੈ ਅਤੇ ਆਮ ਪਰਜਾ ਦੇ ਦੁੱਖ ਨਹੀਂ ਜਾਣਦਾ, ਪਛਾਣਦਾ ਪਰ ਵੱਧ ਧਨ ਕਮਾਉਣ ਦਾ ਅਨੰਦ ਮਾਣਦਾ ਹੈ। ਸਰਕਾਰਾਂ ਵੀ ਇਹਨਾਂ ਨੂੰ ਲਗਾਮ ਨਹੀਂ ਪਾਉਂਦੀਆਂ ਕਿਉਂਕਿ ਵੋਟਾਂ ਸਮੇਂ ਇਹਨਾਂ ਵਪਾਰੀਆਂ ਤੋਂ ਚੋਖਾ ਧਨ ਹਾਸਲ ਕਰਦੀਆਂ ਹਨ। ਮੁਨਾਫ਼ੇ ਸੰਬੰਧੀ ਦਾਸ ਦੇ ਪਾਪਾ ਜੀ ਨੇ ਇੱਕ ਗੱਲ ਅੱਜ ਤੋਂ ਕੋਈ ਪੰਦਰਾਂ ਕੁ ਸਾਲ ਪਹਿਲਾਂ ਸੁਣਾਈ ਸੀ। ਉਹ ਡਾਕਟਰ ਬਚਨ ਸਿੰਘ ਗਰੇਵਾਲ ਤੋਂ ਦਵਾਈ ਲਿਆ ਕਰਦੇ ਸੀ। ਡਾਕਟਰ ਸਾਹਿਬ ਦਾ ਇੱਕ ਮਰੀਜ਼ ਮਿਸਟਰ ਸ਼ਰਮਾ ਸੀ ਜੋ ਦੁਕਾਨਦਾਰ ਸੀ। ਡਾਕਟਰ ਸਾਹਿਬ ਨੇ ਗੱਲਬਾਤ ਸਮੇਂ ਆਖਿਆ, "ਸ਼ਰਮਾ!ਤੂੰ ਲੰਬੇ ਸਮੇਂ ਤੋਂ ਮੇਰੇ ਪਾਸੋਂ ਇਲਾਜ ਕਰਵਾ ਰਿਹਾ ਹੈ। ਸੱਚ ਸੱਚ ਦੱਸੀਂ ਕੱਪੜੇ 'ਚ ਕਿਤਨਾ ਮੁਨਾਫ਼ਾ ਕਮਾਉਂਦਾ

ਹੈ? ਉਸ ਨੇ ਉੱਤਰ ਵਿੱਚ ਆਖਿਆ, "ਡਾਕਟਰ ਸਾਹਿਬ ਤਿੰਨ ਸੌ ਰੁਪਏ ਵਾਲੀ ਸਾੜੀ ਗਾਹਕ ਬਾਰਾਂ ਸੌ ਰੁਪਏ ਵਿੱਚ ਖੁਸ਼ ਹੋ ਕੇ ਖ਼ੀਦਦਾ ਹੈ"। ਜੂਨ ੨੦੧੧ ਵਿੱਚ ਇੱਕ ਖ਼ਬਰ ਟੀ. ਵੀ. ਤੇ ਆ ਰਹੀ ਸੀ ਕਿ ਪੁਲੀਸ ਨੇ ਦਿੱਲੀ ਦੇ ਇੱਕ ਹੀਰਿਆਂ ਦੇ ਵਪਾਰੀ ਨੂੰ ਪਕੜਿਆ ਹੈ। ਉਸ ਦੇ ਇੱਕ ਲਾਕਰ 'ਚੋਂ ਨੌਂ ਕ੍ਰੋੜ ਤੋਂ ਵੱਧ ਧਨ ਮਿਲਿਆ ਹੈ ਅਜੇ ਛੇ ਲਾਕਰ ਦੇਖਣੇ ਰਹਿੰਦੇ ਹਨ। ਤਕਰੀਬਨ ੨੨ ਕੰਪਨੀਆਂ ਵਿੱਚ ਉਸ ਦੀ ਹਿੱਸੇਦਾਰੀ ਹੈ।

ਹੋਰ ਤਾਂ ਹੋਰ ਧਰਮ ਦੀ ਦੁਨੀਆਂ ਅੰਦਰ ਵੀ ਅੱਜ ਵੱਡੇ ਵੱਡੇ ਧਨਾਢ ਬੈਠੇ ਹਨ।ਪਰਮਾਤਮਾਂ ਨੇ ਬੰਦੇ ਨੂੰ ਗਿਆਨ ਦੇ ਦਿੱਤਾ ਪਰ ਗਿਆਨਵਾਨ ਧਨ ਦੀ ਖਾਤਰ ਆਪਣਾ ਇਮਾਨ ਤੇ ਕਲਾ ਵੇਚ ਰਿਹਾ ਹੈ। ਕੀਰਤਨੀਆਂ ਕੀਰਤਨ ਵੇਚ ਰਿਹਾ ਹੈ, ਕਥਾਵਾਚਕ ਕਥਾ ਵੇਚ ਰਿਹਾ ਹੈ, ਕਵੀ ਕਵਿਤਾ ਵੇਚ ਰਿਹਾ ਹੈ, ਆਦਿ। ਪੂਜਾ ਪਾਠ ਵਪਾਰਕ ਧੰਦਾ ਬਣ ਚੁੱਕਾ ਹੈ। ਕੀਰਤਨ, ਕਥਾ, ਪੂਜਾ, ਪਾਠ, ਕਵੀਸ਼ਰੀ ਆਦਿ ਦੀ ਭੇਟਾ ਹੋ ਸਕਦੀ ਹੈ ਮੁੱਲ ਨਹੀਂ ਹੋ ਸਕਦਾ। ਧਰਮ ਦੇ ਨਾਂ ਤੇ ਧਰਮੀ ਬੰਦੇ ਬੇਅੰਤ ਧਨ ਜਮ੍ਹਾਂ ਕਰ ਰਹੇ ਹਨ। ਉਦਾਹਰਨ ਦੇ ਤੌਰ ਤੇ ਸਤਿਆ ਸਾਂਈ ਬਾਬਾ ਜਿਸ ਦਾ ਆਂਧਰਾ ਪ੍ਰਦੇਸ਼ ਦੇ ਅਨੰਤਪੁਰ ਜਿਲ੍ਹੇ ਪੁਟਾਪਥੀ ਸਥਿੱਤ ਨਿਲਯਮ ਨਾਂ ਦਾ ਆਸ਼ਰਮ ਹੈ ਦੀ ਮੌਤ ੨੪ ਅਪ੍ਰੈਲ ੨੦੧੧ ਨੂੰ ਹੋ ਗਈ ਸੀ। ਟੀ. ਵੀ. ਅਤੇ ਅਖਬਾਰਾਂ ਦੀਆਂ ਖ਼ਬਰਾਂ ਅਨੁਸਾਰ ਜਦੋਂ ਉਨ੍ਹਾਂ ਦੀ ਮੌਤ ਤੋਂ ਤਕਰੀਬਨ ਡੇਢ ਮਹੀਨੇ ਪਿੱਛੋਂ ਉਨ੍ਹਾਂ ਦਾ ਨਿੱਜੀ ਕਮਰਾ ਖੋਲ੍ਹਿਆ ਗਿਆ ਤਾਂ ਉਸ ਵਿੱਚੋਂ ੯੪ ਕਿੱਲੋਗ੍ਰਾਮ ਸੋਨਾ, ੩੦੭ ਕਿੱਲੋ ਗ੍ਰਾਮ ਚਾਂਦੀ, ੧੧.੫੬ ਕ੍ਰੋੜ ਰੁਪਏ ਨਕਦ ਤੇ ਵੱਡੀ ਮਾਤਰਾ ਵਿੱਚ ਵਿਦੇਸ਼ੀ ਕਰੰਸੀ ਅਤੇ ਹੀਰੇ-ਜਵਾਹਰਾਤ ਮਿਲੇ ਹਨ। ਇਹ ਸਭ ਕੁੱਝ ਦੇਸ਼ ਦੀ ਆਰਥਿਕ ਵਿਵਸਥਾ ਤੇ ਵੱਡਾ ਅਸਰ ਪਾਉਂਦੇ ਹਨ। ਇਹ ਆਪਣੇ ਆਪ ਨੂੰ ਵੱਡੇ ਧਰਮੀ ਕਹਾਉਣ ਵਾਲੇ ਦਾ ਮਾਇਆ ਨਾਲ ਮੋਹ ਦਰਸਾਉਂਦਾ ਹੈ।

ਗੁਰੂ ਸਾਹਿਬਾਨ, ਭਗਤਾਂ ਅਤੇ ਗੁਰਮੁਖਾਂ ਦਾ ਫੁਰਮਾਨ ਹੈ ਕਿ ਇਹ ਮਾਇਆ ਪਾਪਾਂ ਤੋਂ ਬਗੈਰ ਇਕੱਠੀ ਨਹੀਂ ਹੁੰਦੀ ਅਤੇ ਮਰਨ ਸਮੇਂ ਨਾਲ ਨਹੀਂ ਜਾਂਦੀ। ਮਾਇਆ ਦਾ ਮੋਹ ਮੈਲੇ ਮਨ ਦੀ ਨਿਸ਼ਾਨੀ ਹੈ ਅਤੇ ਇਹ ਸੰਸਾਰ ਨਾਲ ਪਿਆਰ ਪੁਆਉਂਦੀ ਹੈ। ਇਹ ਮਾਇਆ ਬੰਦੇ ਦੀ ਚੰਗਿਆਈ ਅਰਥਾਤ ਚੰਗੇ ਗੁਣਾਂ ਦਾ ਨਾਸ਼ ਕਰ ਦਿੰਦੀ ਹੈ ਕਿਉਂਕਿ ਇਸ ਨਾਲ ਪਾਇਆ ਪਿਆਰ ਦੇਣ ਵਾਲੇ ਨੂੰ ਨਿਰੰਕਾਰ ਤੋਂ ਦੂਰ ਕਰ ਦਿੰਦੀ ਹੈ। ਮਾਇਆ ਦਾ ਪਿਆਰ ਜੰਮਣ ਮਰਨ ਦੇ ਗੇੜ ਵਿੱਚ ਪਾਈ ਰਖਦਾ ਹੈ।

*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥ (੪੧੭)*
*ਮਾਇਆ ਮੋਹੁ ਅੰਤਰਿ ਮਲੁ ਲਾਗੈ ਮਾਇਆ ਕੇ ਵਾਪਾਰਾ ਰਾਮ॥*
*ਮਾਇਆ ਕੇ ਵਾਪਾਰਾ ਜਗਤਿ ਪਿਆਰਾ ਆਵਣਿ ਜਾਣਿ ਦੁਖੁ ਪਾਈ॥ (੫੭੧)*
*ਜਿਸੁ ਨੋ ਆਪਿ ਖੁਆਇ ਕਰਤਾ ਖੁਸਿ ਲਏ ਚੰਗਿਆਈ ॥(੪੧੭)*
*ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ॥*
*ਅਤਿ ਮੋਲੁ ਅਫਾਰਾ ਸਚ ਵਾਪਾਰਾ, ਸਚਿ ਵਾਪਾਰਿ ਲਗੇ ਵਡਭਾਗੀ॥ (੫੭੦)*

ਭਾਵ ਗੁਰੂ ਦੀ ਮੱਤ ਲੈ ਕੇ ਜਿਹੜਾ ਪ੍ਰਭੂ ਦੇ ਨਾਮ ਦੇ ਨਾਲ ਸੱਚ ਤੇ ਚਲਦਿਆਂ ਵਣਜ ਕਰਦਾ ਹੈ ਉਹ ਵਪਾਰੀ ਵੱਡੇ ਭਾਗਾਂ ਵਾਲਾ ਹੁੰਦਾ ਹੈ। ਸੰਸਾਰ ਤੇ ਸਭ ਤੋਂ ਸੱਚਾ ਸੌਦਾ ਤਾਂ ਪ੍ਰਭੂ ਦਾ ਨਾਮ ਹੀ ਹੈ ਜਿਸ ਦੇ ਬਰਾਬਰ ਦੇ ਮੁੱਲ ਦੀ ਹੋਰ ਕੋਈ ਕਮਾਈ ਨਹੀਂ।

ਨੌਕਰੀ (ਚਾਕਰੀ) ਨੂੰ ਪੁਰਾਣੇ ਸਮਿਆਂ ਅੰਦਰ ਨਖਿੱਧ ਮੰਨਿਆ ਜਾਂਦਾ ਸੀ ਕਿਉਂਕਿ ਨੌਕਰੀ ਕਿਸੇ ਦੇ ਅਧੀਨ ਹੋ ਕੇ ਕੀਤੀ ਜਾਂਦੀ ਹੈ। ਇਸ ਵਿੱਚ ਕੰਮ ਕਰਾਉਣ ਵਾਲੇ ਮਾਲਕ ਜਾਂ ਅਫ਼ਸਰ ਦਾ ਰੋਅਬ-ਦਾਬ,ਝਿੜਕਾਂ ਅਤੇ ਕੌੜੇ ਬੋਲ ਵੀ ਕਈ ਵਾਰ ਸਹਾਰਨੇ ਪੈਂਦੇ ਹਨ ਅਰਥਾਤ ਨੌਕਰ ਦਾ ਜੀਵਨ ਗੁਲਾਮੀ ਤੁੱਲ ਹੁੰਦਾ ਹੈ। ਨੌਕਰ ਤੋਂ ਘਟੀਆ ਤੋਂ ਘਟੀਆ ਕੰਮ ਵੀ ਕਰਾਇਆ ਜਾਂਦਾ ਹੈ। ਸਰਕਾਰੀ ਹੁਕਮਾਂ ਵਿੱਚ ਵੀ ਦਰਜ ਹੁੰਦਾ ਹੈ ਕਿ ਤੁਹਾਨੂੰ ਦਿਨ ਜਾਂ ਰਾਤ ਸਮੇਂ ਕਦੇ ਵੀ ਕੰਮ ਲਈ ਬੁਲਾਇਆ ਜਾ ਸਕਦਾ ਹੈ, ਕਿਸੇ ਵੀ ਸਰਕਾਰੀ ਹੁਕਮ ਦੀ ਕਰਮਚਾਰੀ ਅਦੂਲੀ ਨਹੀਂ ਕਰ ਸਕਦਾ ਆਦਿ।

ਸਮੇਂ ਦੇ ਬਦਲਾਉ ਨਾਲ ਲੋਕਾਂ ਦੀ ਸੋਚ ਬਦਲ ਗਈ ਹੈ, ਚਾਲ-ਢਾਲ, ਕਾਰ-ਵਿਹਾਰ, ਮਿਆਰ ਅਤੇ ਅੰਦਾਜ਼ ਬਦਲ ਗਏ ਹਨ। ਮੌਜੂਦਾ ਸਮੇਂ ਅੰਦਰ ਨੌਕਰੀ ਪੇਸ਼ੇ ਨੂੰ ਤਰਜੀਹ ਦਿੱਤੀ ਜਾਂਦੀ ਹੈ। ਵਿਦਿਆਂ ਦੇ ਪਾਸਾਰ ਕਰ ਕੇ, ਅਬਾਦੀ ਵਿੱਚ ਵਾਧੇ ਕਾਰਨ, ਵਿਗਿਆਨ ਦੀਆਂ ਨਵੀਆਂ ਖੋਜਾਂ ਕਾਰਨ, ਵਿਸ਼ਵ ਵਿਆਪੀ ਸਾਂਝ ਕਾਰਨ ਅਤੇ ਵਿਕਸਤ ਦੇਸ਼ਾਂ ਦੀਆਂ ਕੰਪਨੀਆਂ ਦੇ ਆਉਣ ਕਾਰਨ ਨਿੱਜੀ ਅਤੇ ਸਰਕਾਰੀ ਅਦਾਰਿਆਂ 'ਚ ਨੌਕਰੀ ਕਰਨ ਵਾਲਿਆਂ ਦੀ ਗਿਣਤੀ ਵਿੱਚ ਦਿਨ ਬਦਿਨ ਵਾਧਾ ਹੋ ਰਿਹਾ ਹੈ। ਦੁੱਖ ਦੀ ਗੱਲ ਹੈ ਕਿ ਨਿੱਜੀ ਅਦਾਰੇ ਕਾਮਿਆਂ ਦਾ ਸ਼ੋਸ਼ਣ ਕਰ ਰਹੇ ਹਨ। ਕੰਮ ਲਈ ਤਾਂ ਉਨ੍ਹਾਂ ਦਾ ਲਹੂ ਪੀ ਰਹੇ ਹਨ ਪਰ ਤਨਖਾਹ ਘੱਟ ਦਿੰਦੇ ਹਨ ਕਈ ਵਾਰ ਕੀਤੇ ਕੰਮ ਦੇ ਪੈਸੇ ਵੀ ਮਾਰ ਲੈਂਦੇ ਹਨ। ਨੌਕਰੀ ਵੀ ਸਥਿਰ ਨਹੀਂ ਹੁੰਦੀ।

ਲੋਕ ਸਰਕਾਰੀ ਨੌਕਰੀ ਨੂੰ ਵਧੇਰੇ ਪਸੰਦ ਕਰਦੇ ਹਨ ਕਿਉਂਕਿ ਇਸ ਵਿੱਚ ਤਨਖਾਹਾਂ ਚੰਗੀਆਂ ਤੇ ਸੁਰਖਿਅਤ ਹਨ, ਕੰਮ ਵੀ ਸੌਖ ਵਾਲਾ ਹੈ, ਸਹੂਲਤਾਂ ਵੀ ਬਹੁਤ ਹਨ, ਨੌਕਰੀ ਪੱਕੀ ਹੁੰਦੀ ਹੈ ਅਤੇ ਸੇਵਾ ਮੁਕਤੀ ਉਪਰੰਤ ਪੈਨਸ਼ਨ ਹੋ ਜਾਂਦੀ ਹੈ। ਨੌਕਰੀ ਲੈਣ ਦੀ ਖ਼ਾਤਰ ਬੰਦੇ ਬਹੁਤ ਭੱਜ-ਦੌੜ ਕਰ ਰਹੇ ਹਨ, ਪਾਪੜ ਵੇਲ ਰਹੇ ਹਨ ਅਤੇ ਅਫ਼ਸਰਾਂ ਅੱਗੇ ਹਾੜ੍ਹੇ ਕੱਢਦੇ ਹਨ, ਸਿਫਾਰਸ਼ਾਂ ਪੁਆਉਣਾ ਤਾਂ ਇੱਕ ਪਾਸੇ ਰਿਹਾ ਰਿਸ਼ਵਤ ਦੇਣ ਲਈ ਤਤਪਰ ਹਨ। ਫਿਰ ਅਫ਼ਸੋਸ ਦੀ ਗੱਲ ਜਦੋਂ ਸਰਕਾਰੀ ਨੌਕਰੀ ਮਿਲ ਜਾਂਦੀ ਹੈ ਤਾਂ ਆਪਣੇ ਆਪ ਨੂੰ ਸਰਕਾਰ ਦੇ ਜੁਆਈ ਕਹਾਉਣ ਲੱਗ ਜਾਂਦੇ ਹਨ। ਕੁੱਝ ਕੁ ਚੰਗੇ ਗੁਣਾਂ ਵਾਲਿਆਂ ਨੂੰ ਛੱਡ ਕੇ ਬਾਕੀ ਸਭ ਬੇਈਮਾਨੀ , ਵੱਢੀਖੋਰੀ , ਹਰਾਮਖੋਰੀ, ਬਦਕਾਰੀ ਅਤੇ ਬਦਚਲਨਤਾ ਦਾ ਲੜ ਫੜ ਲੈਂਦੇ ਹਨ ਜਿਸ ਨਾਲ ਸਰਕਾਰੀ ਦਫ਼ਤਰਾਂ ਅੰਦਰ ਭਰਿਸ਼ਟਤਾ, ਦੁਸ਼ਟਤਾ, ਪਰਦੂਸ਼ਣ, ਬਦਕਾਰੀ ਅਤੇ ਖੋਟਪੁਣੇ ਦਾ ਬੋਲ ਬਾਲਾ ਹੈ। ਭਾਵੇਂ ਸਰਕਾਰਾਂ ਨੇ ੧੯੪੭ ਵਿੱਚ ਆਜ਼ਾਦੀ ਮਿਲਣ ਤੋਂ ਤੁਰੰਤ ਪਿੱਛੋਂ ਰਿਸ਼ਵਤਖੋਰੀ ਰੋਕਥਾਮ ਕਾਨੂੰਨ (The Prevention of Corruption Act) ਬਣਾ ਦਿੱਤੇ ਸਨ ਪਰ ਇਹ

ਕਾਗਜ਼ਾਂ ਤੇ ਹੀ ਲਿਖੇ ਰਹਿ ਗਏ ਅਮਲ ਤੋਂ ਹੀਣੇ ਹਨ। ਗੱਦੀਆਂ ਦੀ ਪ੍ਰਾਪਤੀ ਲਈ ਸਾਡੇ ਦੇਸ਼ ਦੇ ਮੁਖੀਆਂ ਨੇ ਸਭ ਕਾਇਦੇ ਕਾਨੂੰਨ ਛਿੱਕੇ ਤੇ ਟੰਗ ਦਿੱਤੇ ਹਨ।

ਆਪਣੇ ਆਪ ਨੂੰ ਆਜ਼ਾਦ ਦੇਸ਼ ਦੇ ਸ਼ਹਿਰੀ ਕਹਾ ਰਹੇ ਅਤੇ ਲੋਕ ਤੰਤਰ ਦੇ ਵੱਡੇ ਰਾਖੇ ਕਹਾਉਣ ਵਾਲੇ ਉੱਚ ਕੋਟੀ ਦੇ ਲੀਡਰਾਂ, ਵੱਡੇ ਮਹਾਂਰਥੀਆਂ ਅਤੇ ਉੱਚ ਅਧਿਕਾਰੀਆਂ ਨੇ ਅੱਤ ਦੀ ਲੁੱਟ ਮਚਾਈ ਹੋਈ ਹੈ। ਗਾਂਧੀਵਾਦ ਦੇ ਨਾਂ ਹੇਠ ਬਗਲੇ ਦੇ ਚਿੱਟੇ ਖੰਭਾਂ ਵਰਗੇ ਕੱਪੜੇ ਪਹਿਨਕੇ ਇਹ ਰਾਜਨੀਤਕ ਲੋਕ ਵਿਖਾਵਾ ਕਰ ਰਹੇ ਹਨ ਅਤੇ ਪਾਖੰਡ ਰਚਾ ਰਹੇ ਹਨ। ਇਹਨਾਂ ਲੋਕਾਂ ਵੱਲੋਂ ਭਰਿਸ਼ਟਾਚਾਰ ਰਾਹੀਂ ੭0 ਲੱਖ ਕ੍ਰੋੜ ਦੇ ਲਗ ਪਗ ਕਾਲਾ ਧਨ ਬਾਹਰਲੇ ਮੁਲਕਾਂ ਵਿੱਚ ਜਮ੍ਹਾਂ ਕੀਤਾ ਹੋਇਆ ਹੈ। ਵਜੀਰੀਆਂ ਅਤੇ ਵੱਡੇ ਵੱਡੇ ਅਹੁਦੇ ਲੈਣ ਸਮੇਂ ਸੌਂਹ ਖਾ ਕੇ ਕਹਿੰਦੇ ਹਨ ਕਿ ਮੈਂ ਧਰਮ ਨੂੰ ਮੁੱਖ ਰੱਖ ਕੇ ਪੂਰੀ ਇਮਾਨਦਾਰੀ, ਵਿਧਾਨ ਮੁਤਾਬਕ ਅਤੇ ਤਨਦੇਹੀ ਨਾਲ ਦੇਸ਼ ਅਤੇ ਦੇਸ਼ ਵਾਸੀਆਂ ਦੀ ਸੇਵਾ ਕਰਾਂਗਾ। ਰਾਜਨੀਤਕ ਲੋਕ ਜੋ ਕੁੱਝ ਕਹਿੰਦੇ ਹਨ ਕਰਦੇ ਉਸ ਤੋਂ ਉਲਟ ਹਨ। ਚੋਰ ਚੋਰੀ ਕਰਦਾ ਹੈ ਭੈਅ ਅੰਦਰ ਅਤੇ ਆਪਣੇ ਜਾਂ ਆਪ ਦੇ ਪਰਵਾਰ ਦਾ ਢਿੱਡ ਭਰਨ ਲਈ। ਪਰ ਇਹਨਾਂ ਲੋਕਾਂ ਨੂੰ ਭੈਅ ਕੋਈ ਨਹੀਂ ਸਗੋਂ ਜੋ ਇਹਨਾਂ ਵਿਰੁੱਧ ਆਵਾਜ਼ ਬੁਲੰਦ ਕਰਦਾ ਹੈ ਉਸ ਨੂੰ ਇਹ ਭੈਅ ਭੀਤ ਕਰਦੇ ਹਨ ਅਤੇ ਸਰਕਾਰੀ ਸ਼ਕਤੀ ਨਾਲ ਉਨ੍ਹਾਂ ਦੇ ਮੂੰਹ ਬੰਦ ਕਰਨ ਲਈ ਅਤਿਆਚਾਰ ਕਰਵਾਉਂਦੇ ਹਨ। ਗੁਰਬਾਣੀ ਦੇ ਸੱਚੇ ਬੋਲ ਹਨ:

*ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ॥*

ਉਪਰਲਿਆਂ ਵੱਲ ਵੇਖ ਕੇ ਹਰ ਸਰਕਾਰੀ ਜਾਂ ਅਰਧ ਸਰਕਾਰੀ ਅਫ਼ਸਰ ਅਤੇ ਕਰਮਚਾਰੀ ਹੇਰਾ ਫੇਰੀ ਨਾਲ ਧਨ ਕਮਾਉਣ ਦੀ ਸੋਚ ਰਿਹਾ ਹੈ। ਰਿਸ਼ਵਤ ਦੇਣ ਬਗੈਰ ਕੋਈ ਕੰਮ ਸਿਰੇ ਨਹੀਂ ਚੜ੍ਹਦਾ। ਗਰੀਬ ਦੀ ਤਾਂ ਗੱਲ ਛੱਡੋ ਆਮ ਬੰਦਾ ਵੀ ਰਿਸ਼ਵਤ ਰੂਪੀ ਚੱਕੀ ਵਿੱਚ ਬੁਰੀ ਤਰ੍ਹਾਂ ਪੀਸਿਆ ਜਾ ਰਿਹਾ ਹੈ। ਰਿਸ਼ਵਤ ਲੈਣ ਵਾਲੇ ਪਰਾਏ ਧਨ ਤੇ ਖੁਸ਼ੀਆਂ ਮਨਾਉਂਦੇ ਹਨ ਅਤੇ ਸ਼ਾਮ ਨੂੰ ਇਕੱਠੇ ਹੋ ਕੇ ਸ਼ਰਾਬ ਦੇ ਦੌਰ ਚਲਾਉਂਦੇ ਹਨ। ਇੱਕ ਵਾਰ ਗੱਲ ਬਾਤ ਦੇ ਦੌਰਾਨ ਪੰਜਾਬ ਰੋਡਵੇਜ਼ ਦੇ ਜਨਰਲ ਮੈਨੇਜਰ ਨੇ ਕਿਹਾ, "ਡਾਕਟਰ ਸਾਹਿਬ! ਤੁਹਾਨੂੰ ਕੀ ਦੱਸਾਂ ਕਿ ਆਵਾ ਕਿੰਨਾ ਊਤਿਆ ਹੋਇਆ ਹੈ? ਪਹਿਲਾਂ ਪਹਿਲ ਜੋ ਵੀ ਅਫ਼ਸਰ ਜਾਂ ਐਡੀਟਰ ਬਗੈਰਾ ਸਾਡਾ ਹਿਸਾਬ ਕਿਤਾਬ ਚੈੱਕ ਕਰਨ ਆਉਂਦਾ ਸੀ ਉਹ ਪੈਸੇ ਲੈ ਕੇ ਕੰਮ ਤੇ ਸਹੀ ਪਾ ਜਾਂਦਾ ਸੀ ਪਰ ਅੱਜ ਕਲ੍ਹ ਦੇ ਅਫ਼ਸਰ ਕੰਮ ਕਰਾਉਣ ਲਈ ਧਨ ਅਤੇ ਆਪਣੀ ਕਾਮ ਵਾਸ਼ਨਾ ਮਿਟਾਉਣ ਲਈ ਰਾਤ ਸਮੇਂ ਰੰਨ ਵੀ ਭਾਲਦੇ ਹਨ"। ਇਹ ਆਮ ਦੇਖਣ ਵਿੱਚ ਆਉਂਦਾ ਹੈ ਕਿ ਜੇ ਕਿਸੇ ਨੇ ਆਪਣੀ ਧੀ ਦਾ ਰਿਸ਼ਤਾ ਚੌਥੇ ਦਰਜ਼ੇ ਦੇ ਕਰਮਚਾਰੀ ਨਾਲ ਕਰਨਾ ਹੈ ਤਾਂ ਗੱਲ ਬਾਤ ਦੌਰਾਨ ਜਦੋਂ ਲੜਕੇ ਤੋਂ ਮਹੀਨੇ ਦੀ ਤਨਖਾਹ ਪੁੱਛੀ ਜਾਂਦੀ ਹੈ ਤਾਂ ਉਹ ਹੁੱਬ ਕੇ ਦਸਦਾ ਹੈ ਕਿ ਮੇਰੀ ਤਨਖਾਹ ਸੱਤ ਹਜ਼ਾਰ ਰੁਪਏ ਹੈ ਅਤੇ ਇਤਨੇ ਕੁ ਉੱਤੋਂ ਬਣ ਜਾਂਦੇ ਹਨ।

ਭਾਰਤ ਦੇ ਉੱਪ ਰਾਸ਼ਟਰਪਤੀ ਸ੍ਰੀ ਹਮੀਦ ਅਨੁਸਾਰੀ ਨੇ ਇੱਕ ਮੀਟਿੰਗ ਦੌਰਾਨ ਹੰਝੂ ਭਰੀਆਂ ਅੱਖਾਂ ਨਾਲ ਇਹ ਆਖਿਆ ਸੀ, "ਮੈਨੂੰ ਤਾਂ ਚੁਗਿਰਦਾ ਰਿਸ਼ਵਤ ਖੋਰੀ ਕਾਰਨ ਭਰਿਸ਼ਟਿਆ ਲਗਦਾ ਹੈ ਅਤੇ ਦਿਨ ਕਟੀ ਲਈ ਇਮਾਨਦਾਰੀ ਬੇਨਜ਼ੀਰ ਲੱਗ ਰਹੀ ਹੈ। ਗਿਆਰਵੀਂ ਪੰਜ ਸਾਲਾ ਯੋਜਨਾ (੨੦੦੭-੧੨) ਦੇ ਪ੍ਰਸਤਾਵ ਪਰਚੇ ਵਿੱਚ ਦਰਜ਼ ਹੈ, "Corruption is seen to endemic on all spheres and this problem needs to be addressed immediately)" ਭਾਵ ਰਿਸ਼ਵਤ ਖੋਰੀ ਇੱਕ ਰੋਗ ਦੀ ਤਰ੍ਹਾਂ ਚਾਰੇ ਪਾਸੇ ਫੈਲੀ ਦਿਖਾਈ ਦੇ ਰਹੀ ਹੈ ਅਤੇ ਇਸ ਸਮੱਸਿਆ ਵੱਲ ਬਹੁਤ ਜਲਦੀ ਧਿਆਨ ਦੇਣਾ ਜ਼ਰੂਰੀ ਹੈ।

ਚੰਡੀਗੜ੍ਹ ਦੇ ਅਰਥ ਸ਼ਾਸਤ੍ਰ ਦੇ ਪ੍ਰੋਫੈਸਰ ਕੇਵਲ ਰਾਜ ਡਾਵਰ ਨੇ ਮਾਰਚ ੧੦, ੨੦੧੧ ਦੇ ਅੰਗਰੇਜ਼ੀ ਟਰੀਬਿਊਨ ਵਿੱਚ ਆਪਣੇ ਲੇਖ "Corruption Cripples Inclusive Growth" ਵਿੱਚ ਲਿਖਿਆ ਹੈ ਕਿ ਰਿਸ਼ਵਤ ਖੋਰੀ, ਘੁਟਾਲਿਆਂ, ਬੇਨਿਯਮੀਆਂ ਅਤੇ ਧੋਖੇਬਾਜੀਆਂ ਕਾਰਨ ੨੦੧੦ ਦੇ ਸਾਲ ਅੰਦਰ ਸਰਕਾਰੀ ਖਜ਼ਾਨੇ ਨੂੰ ਲੱਗ ਪਗ ਚਾਰ ਲੱਖ ਕ੍ਰੋੜ ਦਾ ਕੁੱਲ ਘਾਟਾ ਹੋਇਆ ਹੈ। ਸੰਨ ੨੦੧੧ ਵਿੱਚ ਰਾਜਾ ਨਾਮ ਦੇ ਕੇਂਦਰੀ ਮੰਤਰੀ ਜਿਸ ਪਾਸ ਸੰਚਾਰ ਸੂਚਨਾ ਮਹਿਕਮਾ ਸੀ ਨੇ ਚੀਫ ਆਡੀਟਰ ਜਨਰਲ, ਇੰਡੀਆ ਦੀ ਰੀਪੋਰਟ ਅਨੁਸਾਰ ਇੱਕ ਲੱਖ ਛਿਅੱਤਰ ਹਜਾਰ ਕ੍ਰੋੜ ਦੀ ਹੇਰਾ ਫੇਰੀ ਕੀਤੀ ਹੈ। ਪਰ ਮਨਿਸਟਰ ਟੀ.ਵੀ. ਤੇ ਹੱਸ ਕੇ ਕਹਿ ਰਿਹਾ ਸੀ ਕਿ ਮੈਂ ਕੋਈ ਹੇਰਾ ਫੇਰੀ ਨਹੀਂ ਕੀਤੀ। ਇਸੇ ਤਰ੍ਹਾਂ ਕਾਮਨ ਵੈਲਥ ਗੇਮਜ਼ ਜਿਹੜੀਆਂ ੨੦੧੦ ਵਿੱਚ ਦਿੱਲੀ ਵਿਖੇ ਹੋਈਆਂ ਦੇ ਚੇਅਰਮੈਨ ਐੱਸ ਕੇ ਕਲਮਾਡੀ ਨੇ ਹਜ਼ਾਰਾਂ ਕਰੋੜ ਰੁਪਏ ਦਾ ਘੁਟਾਲਾ ਕੀਤਾ। ਹੋਰ ਚੰਡਾਲ ਚੌਕੜੀਆਂ ਦੇ ਘੁਟਾਲੇ ਹਰ ਰੋਜ਼ ਜੱਗ-ਜਾਹਰ ਹੋ ਰਹੇ ਹਨ ਜਿਨ੍ਹਾਂ ਨੇ ਦੇਸ਼ ਨੂੰ ਦੁਨੀਆਂ ਭਰ ਵਿੱਚ ਬਦਨਾਮ ਕਰ ਦਿੱਤਾ ਹੈ। ਇਹ ਸਭ ਕੁੱਝ ਕੇਂਦਰੀ ਅਤੇ ਵੱਖ ਵੱਖ ਸੂਬਿਆਂ ਦੀਆਂ ਸਰਕਾਰਾਂ ਦੀ ਘਟੀਆ ਰਾਜਨੀਤੀ ਅਤੇ ਕਮਜ਼ੋਰ ਰਾਜ ਪ੍ਰਬੰਧ ਨੂੰ ਦਰਸਾ ਰਿਹਾ ਹੈ। ਪ੍ਰੋਫੈਸਰ ਸਾਹਿਬ ਦੇ ਲਿਖਣ ਮੁਤਾਬਕ ਪ੍ਰਧਾਨ ਮੰਤਰੀ ਸਰਦਾਰ ਮਨਮੋਹਣ ਸਿੰਘ ਬਾਰ ਬਾਰ ਵੱਖੋ ਵੱਖ ਸਟੇਜਾਂ ਤੇ ਕਹਿ ਰਹੇ ਹਨ ਕਿ ਰਿਸ਼ਵਤ ਖੋਰੀ ਸਰਕਾਰ ਦੇ ਪ੍ਰਭਾਵਸ਼ਾਲੀ ਪ੍ਰਬੰਧ ਨੂੰ ਹੀ ਨਹੀਂ ਕਮਜ਼ੋਰ ਕਰਦੀ ਬਲਕਿ ਕੌਮੀ ਸੰਪਤੀ ਅਤੇ ਸਾਧਨਾਂ ਦੇ ਘਾਟੇ ਦਾ ਵੀ ਲੋਕਾਂ ਦੇ ਮਨਾਂ ਵਿੱਚ ਹਊਆ ਪੈਦਾ ਕਰਦੀ ਹੈ।

ਦੇਸ਼ ਨੂੰ ਆਜ਼ਾਦੀ ਮਿਲਣ ਸਮੇਂ ਬਰਤਾਨੀਆ ਸਰਕਾਰ ਦੇ ਵਿਰੋਧੀ ਨੇਤਾ ਮਿਸਟਰ ਵਿਨਸਟਨ ਚਰਚਲ (Mr. Winston Churchill) ਦੇ ਕਹੇ ਸ਼ਬਦ ਠੀਕ ਹੀ ਸਨ, "Power will go into the hands of …. freebooters. All Indian leaders will be of low calibre and men of straw who will fight among themselves for power and will be lost in political squables".

ਭਾਵ ਭਾਰਤ ਵਿੱਚ ਸ਼ਕਤੀ ਮਾਰ-ਧਾੜ, ਲੁੱਟ-ਖਸੁੱਟ ਅਤੇ ਧਾੜਵੀਆਂ ਦੇ ਹੱਥ ਹੋਵੇਗੀ। ਸਾਰੇ ਭਾਰਤੀ ਲੀਡਰ ਘਟੀਆ ਇਖਲਾਕੀ ਪੱਧਰ ਦੇ ਹੋਣਗੇ। ਨਿਗੁਣੇ ਹੋਣ ਕਰ ਕੇ ਉਹ ਤਾਕਤ ਹਾਸਲ ਕਰਨ ਲਈ ਆਪਸ ਵਿੱਚ ਲੜਨਗੇ ਅਤੇ ਰਾਜਨੀਤਕ ਝਗੜੇ ਕਾਰਨ ਸਭ ਕੁੱਝ ਖੋ ਬੈਠਣਗੇ।

ਸੋ ਜਿੱਥੇ ਰਿਸ਼ਵਤਖੋਰੀ ਜੋਬਨ ਤੇ ਹੋਵੇ ਉੱਥੇ ਕਿਰਤ ਕੀ ਕਰੂ? ਇਮਾਨਦਾਰੀ ਕਿੱਥੇ ਹੋਵੇਗੀ? ਗਰੀਬਾਂ ਨੂੰ ਦੋ ਡੰਗ ਦੀ ਰੋਟੀ ਕਿਵੇਂ ਹਾਸਲ ਹੋਵੇਗੀ? ਸੱਚੇ ਬੰਦੇ ਇਨਸਾਫ਼ ਕਿਵੇਂ ਪ੍ਰਾਪਤ ਕਰਨਗੇ? ਲੁੱਟ-ਖਸੁੱਟ ਕਿਵੇਂ ਹਟੇਗੀ? ਆਦਿ ਬਹੁਤ ਸਵਾਲ ਹਨ।

ਮਾੜੀ ਸੋਚ ਕਾਰਨ ਅਸੀਂ ਆਪਣੇ ਕੀਮਤੀ ਵਿਰਸੇ ਨੂੰ ਭੁੱਲ ਚੁੱਕੇ ਹਾਂ ਜਿਹੜਾ ਕਿ ਬੜੇ ਮਾਣ ਵਾਲੀ ਗੱਲ ਸੀ, ਪਵਿੱਤਰ ਅਤੇ ਨੇਕ ਨੀਤੀ ਦੀ ਉੱਚੀ ਮਿਸਾਲ ਸੀ, ਬੰਦਿਆਂ ਦੀ ਦਿਆਨਤਦਾਰੀ ਦਰਸਾਉਂਦਾ ਸੀ ਅਤੇ ਚੰਗੀ ਸੱਭਿਅਤਾ ਨੂੰ ਪ੍ਰਗਟਾਉਂਦਾ ਸੀ। ਬਰਤਾਨੀਆਂ ਦੀ ਅੰਗਰੇਜ਼ੀ ਸਰਕਾਰ ਨੇ ਲਾਰਡ ਮੈਕਾਲੇ ਨੂੰ ਪੰਜਾਬ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਬਾਰੇ ਪੂਰੀ ਜਾਣਕਾਰੀ ਲੈਣ ਲਈ ਭੇਜਿਆ। ਚੰਗੀ ਤਰ੍ਹਾਂ ਘੁੰਮ ਫਿਰ ਕੇ ਸਾਰੇ ਰਾਜ ਨੂੰ ਦੇਖਣ ਉਪਰੰਤ ਉਸ ਨੇ ੧੮੩੫ ਵਿੱਚ ਬਰਤਾਨੀਆਂ ਦੀ ਪਾਰਲੀਮੈਂਟ ਵਿੱਚ ਇਹ ਭਾਸ਼ਣ ਦਿੱਤਾ:

"I have traveled across the length and breadth of Punjab (India) and have not seen one person who is a beggar, who is a thief, such high moral values, people of such colibre that I do not think we would even conquer this country, unless break the very back bone of this nation, which is her spiritual and cultural heritage."

ਭਾਵ ਮੈਂ ਭਾਰਤ ਦੇ ਪੰਜਾਬ ਵਿੱਚ ਦੂਰ-ਦਰਾਡੇ ਤੱਕ ਫਿਰ ਤੁਰ ਕੇ ਦੇਖਿਆ ਹੈ ਮੇਰੀ ਸੋਚ ਅਨੁਸਾਰ ਇਸ ਵਿੱਚ ਮੈਂ ਕੋਈ ਮੰਗਤਾ ਨਹੀਂ ਦੇਖਿਆ ਅਤੇ ਨਾ ਕੋਈ ਚੋਰ ਦੇਖਿਆ ਹੈ। ਲੋਕਾਂ ਦਾ ਬਹੁਤ ਹੀ ਉੱਚਾ-ਸੁੱਚਾ ਕਿਰਦਾਰ, ਇਖਲਾਕ ਅਤੇ ਹੈਸੀਅਤ ਦਿਖਾ ਰਹੀ ਹੈ ਕਿ ਉਸ ਦੇਸ਼ ਨੂੰ ਜਿੱਤਣਾ ਉਤਨਾ ਚਿਰ ਮੁਸ਼ਕਲ ਲੱਗ ਰਿਹਾ ਹੈ ਜਿਤਨਾ ਚਿਰ ਤੱਕ ਉਸ ਕੌਮ ਦੀ ਪਿੱਠ ਤੇ ਗੁਰੂ ਦਾ ਬੱਝਿਆ ਵਿਸ਼ਵਾਸ਼ ਨਹੀਂ ਤੋੜ ਦਿੰਦੇ। ਇਹ ਉਹਨਾਂ ਦਾ ਆਤਮਕ ਤੇ ਰੂਹਾਨੀ ਜੋਸ਼ ਅਤੇ ਸੱਭਿਅਕ ਵਿਰਸਾ ਦਰਸਾ ਰਿਹਾ ਹੈ"।

ਅੱਜ ਵੀ ਦੇਸ਼ ਦੀ ਏਕਤਾ, ਅਖੰਡਤਾ, ਆਜ਼ਾਦੀ ਅਤੇ ਸੱਭਿਆਚਾਰ ਤਾਂ ਹੀ ਸੁਰੱਖਿਅਤ ਰਹਿ ਸਕਦੀ ਹੈ ਜੇਕਰ ਸਾਡੇ ਲੀਡਰ ਇਮਾਨਦਾਰ ਹੋਣਗੇ, ਉਹ ਕਾਨੂੰਨ ਅਨੁਸਾਰ ਨਿਯਮਾਂ ਦੀ ਪਾਲਣਾ ਕਰਨਗੇ, ਸਦਾਚਾਰ ਨੀਤੀ ਘੜਨਗੇ ਅਤੇ ਲੋਕਾਂ ਨੂੰ ਆਪ ਹੱਥੀਂ ਕਿਰਤ ਕਰ ਦੇ ਦਿਖਾਉਣਗੇ। ਜੇਕਰ ਦੇਸ਼ ਲਈ ਉਨ੍ਹਾਂ ਦੇ ਦਿਲਾਂ ਅੰਦਰ ਪਿਆਰ

ਜਾਂ ਸਤਿਕਾਰ ਹੈ ਤਾਂ ਆਪ ਦੱਸਣ ਸਾਡਾ ਕਿਤਨਾ ਧਨ ਬਾਹਰ ਜਮ੍ਹਾ ਹੈ ਅਤੇ ਉਸ ਨੂੰ ਮੰਗਾ ਕੇ ਸਰਕਾਰੀ ਖਜ਼ਾਨੇ 'ਚ ਜਮ੍ਹਾਂ ਕਰਾ ਦੇਣ ਜਾਂ ਗਰੀਬਾਂ ਵਿੱਚ ਵੰਡ ਦੇਣ। ਲੀਡਰਾਂ ਨੂੰ ਸੱਚ ਤੇ ਚਲਦਿਆਂ ਦੇਖ ਹੀ ਲੋਕ ਸੱਚ ਤੇ ਚੱਲਣਗੇ। ਦੇਸ਼ ਦੀ ਤਰੱਕੀ ਤੇ ਆਜ਼ਾਦੀ ਲਈ ਮਾਨਵੀ ਪਿਆਰ, ਦਇਆ, ਧਰਮ, ਸੰਤੋਖ, ਕਿਰਤ, ਬਰਾਬਰਤਾ ਅਤੇ ਸਾਂਝੀਵਾਲਤਾ ਦੀ ਵੱਡੀ ਲੋੜ ਹੈ।

ਮੰਗਣ ਨੂੰ ਸਭ ਤੋਂ ਮਾੜਾ ਗਿਣਿਆ ਗਿਆ ਹੈ। ਮੰਗਦਾ ਕੌਣ ਹੈ ਜਿਸ ਪਾਸ ਆਪਣਾ ਢਿੱਡ ਭਰਨ ਲਈ ਵੀ ਕੁੱਝ ਨਾ ਹੋਵੇ ਅਤੇ ਜਿਹੜਾ ਕੋਈ ਕਿਰਤ ਨਾ ਕਰੇ ਜਾਂ ਕਰਨ ਦੇ ਯੋਗ ਨਾ ਹੋਵੇ। ਮੰਗਤਾ ਜਾਂ ਸਵਾਲੀ ਹਰ ਪੱਖੋਂ ਖਾਲੀ ਹੁੰਦਾ ਹੈ। ਮੰਗਣਾ ਹੈ ਬੜਾ ਔਖਾ ਕਿਉਂਕਿ ਮੰਗਣ ਲਈ ਆਪਣਾ ਮਾਣ, ਸਤਿਕਾਰ, ਇੱਜ਼ਤ, ਹੰਕਾਰ ਤੇ ਸ਼ਰਮ ਤਿਆਗਣੀ ਪੈਂਦੀ ਹੈ। ਇਸੇ ਲਈ ਗੁਰਬਾਣੀ ਵਿੱਚ ਅੰਕਤ ਹੈ:

*ਮੰਗਣ ਗਿਆ ਸੋ ਮਰ ਗਿਆ ਮੰਗਣ ਮੂਲ ਨ ਜਾਇ॥*

ਗੁਰਮਤਿ ਅੰਦਰ ਜੀਵਨ ਦੀਆਂ ਲੋੜਾਂ ਦੀ ਪੂਰਤੀ ਲਈ ਕਿਸੇ ਅੱਗੇ ਹੱਥ ਅੱਡਣਾ ਵਿਵਰਜਿਤ ਹੈ। ਸਤਿਗੁਰਾਂ ਨੇ ਸਿੱਖ ਨੂੰ ਕਿਰਤ ਕਰ ਕੇ ਜੀਵਨ ਨਿਰਬਾਹ ਕਰਨ ਲਈ ਉਪਦੇਸ਼ ਦਿੱਤਾ। ਮੰਗਣਾ ਇੱਕ ਲਾਹਨਤ ਹੈ। ਸ਼ੇਖ ਫ਼ਰੀਦ ਜੀ ਨੇ ਸਾਂਈ ਅਗੇ ਬੇਨਤੀ ਕੀਤੀ, "ਐ ਸਾਂਈ "ਮੈਨੂੰ ਜੀਵਨ ਗੁਜਾਰਨ ਲਈ ਪਰਾਏ ਦੇ ਦਰ ਤੇ ਨਾ ਬਿਠਾਈਂ। ਜੇਕਰ ਮੈਨੂੰ ਕਿਸੇ ਦੇ ਦਰ ਤੇ ਜਾ ਕੇ ਹੱਥ ਅੱਡਣਾ ਪੈ ਜਾਵੇ ਤਾਂ ਉਸ ਨਾਲੋਂ ਮੈਨੂੰ ਮੌਤ ਹੀ ਚੰਗੀ ਹੈ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥ (੧੩੮੦)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਹਨਾਂ ਬੰਦਿਆਂ ਬਾਰੇ ਬੋਲ ਸੁਣੋ ਜੋ ਵਿਹਲੜ ਬਣ ਕੇ ਤੇ ਫ਼ਕੀਰੀ ਵੇਸ ਧਾਰਨ ਕਰ ਕੇ ਘਰ ਘਰ ਮੰਗਦੇ ਫਿਰਦੇ ਹਨ:

*ਗੁਰੁ ਪੀਰੁ ਸਦਾਏ ਮੰਗਣ ਜਾਇ॥*
*ਤਾ ਕੈ ਮੂਲਿ ਨ ਲਗੀਐ ਪਾਇ॥ (੧੨੪੫)*

ਕਿਰਤ ਨੂੰ ਤਿਲਾਂਜਲੀ ਦੇ ਕੇ ਦੇਸ਼ ਅੰਦਰ ਮੰਗਤਿਆਂ ਦੀ ਗਿਣਤੀ ਦਿਨੋ ਦਿਨ ਵਧ ਰਹੀ ਹੈ। ਭਾਵੇਂ ਗਰੀਬੀ ਵਧਣ ਕਾਰਨ ਇਸ ਵਿੱਚ ਵਾਧਾ ਹੋ ਰਿਹਾ ਹੈ ਪਰ ਕਈਆਂ ਨੇ ਮੰਗਣ ਨੂੰ ਵੀ ਵਪਾਰਕ ਧੰਦਾ ਬਣਾ ਲਿਆ ਹੈ। ਫ਼ਤਹਿ ਗੜ੍ਹ ਸਾਹਿਬ ਦੇ ਸਬ ਡਵੀਜ਼ਨਲ ਮੈਜਿਸਟ੍ਰੇਟ ਨੇ ਦਸੰਬਰ ੨੪-੨੬, ੨੦੧੦ ਦੇ ਦਰਮਿਆਨ ਹੋ ਰਹੇ ਸ਼ਹੀਦੀ ਜੋੜ ਮੇਲੇ ਤੇ ਖ਼ਬਰ ਦਿੱਤੀ ਕਿ ਮੰਗਤਿਆਂ ਦੇ ਟਰੱਕ ਭਰ ਭਰ ਕੇ ਇੱਥੇ ਬਾਹਰਲੇ ਸੂਬਿਆਂ ਤੋਂ ਆ ਰਹੇ ਹਨ। ਇਹ ਸਾਡੇ ਲਈ ਇੱਕ ਵੱਡੀ ਸਮੱਸਿਆ ਹੈ। ਇਹ ਮੰਗਤੇ

ਮੰਗਦੇ ਹੀ ਨਹੀਂ ਚੋਰੀ ਆਦਿ ਵੀ ਕਰਦੇ ਹਨ। ਕੁੱਝ ਸਮਾਂ ਪਹਿਲਾਂ ਦੀ ਖ਼ਬਰ ਹੈ ਕਿ ਹਰਿਦੁਆਰ ਵਿਖੇ ਇੱਕ ਮੰਗਤੇ ਦੀ ਮੌਤ ਪਿੱਛੋਂ ਉਸ ਦੀ ਝੁੱਗੀ ਵਿੱਚੋਂ ਢਾਈ ਲੱਖ ਤੋਂ ਵੱਧ ਰੁਪਏ ਮਿਲੇ। ਇਸੇ ਤਰ੍ਹਾਂ ਅੰਮ੍ਰਿਤਸਰ ਵਿੱਚ ਮੰਗਤੇ ਦੀ ਮੌਤ ਉਪਰੰਤ ਉਸ ਦੀ ਕੁੱਲੀ ਵਿੱਚ ਇੱਕ ਲੱਖ ਇਕਾਹਠ ਹਜ਼ਾਰ ਰੁਪਏ ਪੁਲੀਸ ਵਾਲਿਆਂ ਨੂੰ ਮਿਲੇ। ਕੈਨੇਡਾ ਤੋਂ ਛਪਣ ਵਾਲੇ ਅਜੀਤ ਵੀਕਲੀ ੭-੧੩ ਜੁਲਾਈ ੨੦੧੧ ਵਿੱਚ ਇੱਕ ਖਬਰ ਛਪੀ ਕਿ ਸ੍ਰੀ ਨਗਰ ਦੇ ਇੱਕ ਭਿਖਾਰੀ ਨੇ ਆਪਣੀ ਵਿਸ਼ੇਸ਼ ਜਗ੍ਹਾ ਜਿਹੜੀ ਸਰਾਏਬਾਲੀ 'ਚ ਆਸਾਰ-ਸ਼੍ਰੀਫ ਦਸਤਗੀਰ ਸਾਹਿਬ ਕੋਲ ਹੈ ਦੂਜੇ ਭਿਖਾਰੀ ਨੂੰ ਭੀਖ ਮੰਗਣ ਲਈ ਦਸ ਹਜ਼ਾਰ ਰੁਪਏ ਵਿੱਚ ਵੇਚ ਦਿੱਤੀ। ਸਰਕਾਰ ਨੂੰ ਮੰਗਣ ਤੇ ਮੁਕੰਮਲ ਰੋਕ ਲਾਉਣੀ ਚਾਹੀਦੀ ਹੈ ਅਤੇ ਮੰਗਤਿਆਂ ਲਈ ਖਾਸ ਯੋਜਨਾਵਾਂ ਸ਼ੁਰੂ ਕਰਨੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਤੋਂ ਕਿਰਤ ਕਰਾਉਣੀ ਚਾਹੀਦੀ ਹੈ। ਗੁਆਂਢੀ ਮੁਲਕ ਚੀਨ ਨੇ ਮਨੁੱਖੀ ਤੇ ਮਸ਼ੀਨੀ ਸ਼ਕਤੀ ਵਰਤ ਕੇ ਸੰਸਾਰ ਅੰਦਰ ਤਹਿਲਕਾ ਮਚਾ ਦਿੱਤਾ ਹੈ ਅਤੇ ਮਨੁੱਖੀ ਉਪਜੀਵਕਾ ਵਿੱਚ ਬਹੁਤ ਹੀ ਹੈਰਾਨੀਜਨਕ ਵਾਧਾ ਕੀਤਾ ਹੈ। ਮੰਗਤਿਆਂ ਨੂੰ ਕੰਮ ਧੰਦੇ ਲਾ ਕੇ ਚੋਰੀਆਂ ਵੀ ਘਟ ਸਕਦੀਆਂ ਹਨ। ਵਿਹਲਾ ਮਨ ਚੰਚਲਤਾ ਪੈਦਾ ਕਰਦਾ ਹੈ। ਇਹ ਲੋਕ ਮੰਗਦੇ ਵੀ ਹਨ ਅਤੇ ਦਾਅ ਲਗਾ ਕੇ ਚੋਰੀ ਵੀ ਕਰਦੇ ਹਨ। ਸਰਕਾਰ ਨੂੰ ਇਹਨਾਂ ਦਾ ਵੋਟ ਬੈਂਕ ਬਣਾਉਣ ਦੀ ਬਜਾਏ ਇਹਨਾਂ ਤੋਂ ਕੰਮ ਕਰਾ ਕੇ ਇਹਨਾਂ ਦੀ ਰੋਜ਼ੀ ਅਤੇ ਨੋਟ ਬੈਂਕ ਵਿੱਚ ਵਾਧਾ ਕਰਨਾ ਚਾਹੀਦਾ ਹੈ ਤਾਂ ਕਿ ਇਹ ਦੇਸ਼ ਤੇ ਭਾਰ ਨਾ ਬਣਨ।

## ਆਰਥਿਕ ਨਾ-ਬਰਾਬਰੀ ਦਾ ਬੋਲਬਾਲਾ, ਕਿਰਤ ਅਤੇ ਗੁਰਮਤਿ

ਅਜੋਕੇ ਸਮਾਜ ਅੰਦਰ ਆਰਥਿਕ ਪਾੜਾ ਦਿਨੋ ਦਿਨ ਵਧਦਾ ਜਾ ਰਿਹਾ ਹੈ। ਇੱਕ ਰੀਪੋਰਟ ਮੁਤਾਬਕ ਜਿਹੜੀ ਮੇਰਿਲ ਸਿੰਚ ਵੈਲਥ ਮੈਨੇਜਮੈਂਟ ਐਂਡ ਕੰਪਨੀ ਨੇ ਛਾਪੀ ਹੈ, ਕਰੋੜਪਤੀਆਂ ਦੇ ਮਾਮਲੇ 'ਚ ਭਾਰਤ ੧੨ ਵੇਂ ਨੰਬਰ ਤੇ ਆ ਗਿਆ ਹੈ। ਸਾਲ ੨੦੧੦ ਖ਼ਤਮ ਹੋਣ ਤੇ ਭਾਰਤ ਵਿੱਚ ਕਰੋੜਪਤੀਆਂ ਦੀ ਗਿਣਤੀ ੧ ਲੱਖ ੫੩ ਹਜਾਰ ਹੋ ਗਈ ਹੈ। ਇਸ ਗਿਣਤੀ ਵਿੱਚ ਇੱਕ ਸਾਲ ਵਿੱਚ ਹੀ ੨੦ ਪ੍ਰਤੀਸ਼ਤ ਦਾ ਵਾਧਾ ਹੋਇਆ ਹੈ। ਇਹ ਲੋਕ ਆਲੀਸ਼ਾਨ ਮਹਿਲਾਂ, ਮਹਿੰਗੀਆਂ ਤੋਂ ਮਹਿੰਗੀਆਂ ਕਾਰਾਂ, ਏਅਰ ਕੰਡੀਸ਼ਨਰਾਂ, ਪੰਜ ਤਾਰਾ ਹੋਟਲਾਂ ਆਦਿ ਵਿੱਚ ਐਸ਼ੋ-ਇਸ਼ਰਤ ਵਾਲਾ ਜੀਵਨ ਬਤੀਤ ਕਰਦੇ ਹਨ ਜਦ ਕਿ ਕਿਰਤੀ ਸਾਦਾ ਜਾਂ ਟੁੱਟੇ ਫੁੱਟੇ ਜਾਂ ਕੁੱਲੀਆਂ ਵਿੱਚ ਰਹਿ ਕੇ ਦੋ ਡੰਗ ਦੀ ਰੋਟੀ ਮੁਸ਼ਕਲ ਨਾਲ ਹਾਸਲ ਕਰਦੇ ਹਨ। ਗਰੀਬ ਤਾਂ ਡਾਕਟਰੀ ਸਹਾਇਤਾ ਲਈ ਡਾਕਟਰ ਪਾਸ ਜਾਣ ਤੋਂ ਵੀ ਅਸਮਰੱਥ ਹਨ, ਬੱਚਿਆਂ ਦੀ ਪੜ੍ਹਾਈ ਲਿਖਾਈ ਤਾਂ ਦੂਰ ਦੀ ਗੱਲ ਹੈ। ਗੁਰਬਾਣੀ ਦਰਸਾਉਂਦੀ ਹੈ ਕਿ ਵਧੇਰੇ ਆਰਥਿਕ ਨਾ-ਬਰਾਬਰੀ ਤੋਂ ਹੀ ਬਹੁਤਾ ਵਿਵਹਾਰਕ ਪਾੜਾ ਉਤਪੰਨ ਹੁੰਦਾ ਹੈ। ਕੰਮ ਵਿੱਚ ਮਸਤ ਗਰੀਬ ਕਿਰਤੀ ਮਨ ਵਿੱਚ ਨਿਮਰਤਾ, ਮਿਠਾਸ, ਦਇਆ ਅਤੇ ਧਰਮ ਰਖਦਾ ਹੈ ਪਰ ਵਿਹਲਾ ਅਮੀਰ ਹਮੇਸ਼ਾ ਹੰਕਾਰ ਅਤੇ

ਚਤਰਾਈ ਵਿੱਚ ਹੀ ਰਹਿੰਦਾ ਹੈ। ਕਿਰਤੀ ਚੰਗੇ ਗੁਣਾ ਕਰ ਕੇ ਸ਼ਾਂਤਮਈ ਬਿਮਾਰੀ ਰਹਿਤ (ਕਿਉਂਕਿ ਹੱਥੀਂ ਕੰਮ ਕਰਨ ਨਾਲ ਸਰੀਰਕ ਬਲ ਵਧਦਾ ਹੈ) ਜੀਵਨ ਬਤਾਉਂਦਾ ਹੈ ਪਰ ਅਮੀਰ ਨੂੰ ਧਨ ਦੀ ਬਹੁਲਤਾ ਚਿੰਤਾ ਵਿੱਚ ਅਤੇ ਹੰਕਾਰ ਉਸ ਦੇ ਅਭਿਮਾਨ ਵਿੱਚ ਹੀ ਸਾੜ ਸੁੱਟਦੀ ਹੈ। ਗੁਰਬਾਣੀ ਇਸ ਨੂੰ ਸਪਸ਼ਟ ਕਰ ਰਹੀ ਹੈ:

*ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ॥*
*ਚਉਧਰੀ ਰਾਉ ਸਦਾਈਐ ਜਲ ਬਲੀਐ ਅਭਿਮਾਨ॥*

ਕਿਰਤੀ ਗੁਜ਼ਾਰੇ ਜੋਗਾ ਧਨ ਕਮਾਉਣ ਕਰ ਕੇ ਪਾਪ ਕਰਨ ਤੋਂ ਬਚਿਆ ਰਹਿੰਦਾ ਹੈ। ਅੱਠੇ ਪਹਿਰ ਕੰਮ ਵਿੱਚ ਰੁੱਝਿਆ ਹੋਣ ਕਰ ਕੇ ਬੁਰੇ ਕੰਮਾਂ ਤੋਂ ਦੂਰ ਰਹਿੰਦਾ ਹੈ ਅਤੇ ਕਿਸੇ ਦਾ ਮੰਦਾ ਨਹੀਂ ਚਿਤਵਦਾ ਪਰ ਅਮੀਰ ਵਿਹਲਾ ਹੋਣ ਕਰ ਕੇ ਸ਼ੈਤਾਨ ਹੁੰਦਾ ਹੈ ਅਤੇ ਦੂਜੇ ਨੂੰ ਠਿੱਬੀ ਲਾਉਣ ਲਈ ਤਤਪਰ ਰਹਿੰਦਾ ਹੈ। ਅਮੀਰ ਮਾਇਆ ਦਾ ਦੀਵਾਨਾ ਹੋਣ ਕਰ ਕੇ ਜਦੋਂ ਕਦੇ ਦਾਨ ਵੀ ਕਰਦਾ ਹੈ ਤਾਂ ਉਸ ਵਿੱਚ ਵੀ ਹੋਰ ਮਾਇਆ ਦੀ ਪ੍ਰਾਪਤੀ ਦਾ ਭੇਦ ਹੁੰਦਾ ਹੈ। ਐਸਾ ਬੰਦਾ ਝੂਠ-ਫ਼ਰੇਬ ਅਤੇ ਹੇਰ-ਫੇਰ ਦੁਆਰਾ ਅਮੀਰ ਹੋਣ ਕਰ ਕੇ ਲੋਭੀ ਹੁੰਦਾ ਹੈ। ਗਰੀਬ ਦੇ ਕੀਤੇ ਹੋਏ ਦਾਨ ਤੇ ਵੀ ਖਿੱਲੀ ਉਡਾਉਂਦਾ ਹੈ। ਪਰ ਗਰੀਬ ਦਾ ਹੱਥੀਂ ਕਮਾਈ ਕੀਤਾ ਧਨ ਅਤੇ ਨੇਕ ਦਿਲੋਂ ਕੀਤਾ ਦਾਨ ਪਰਮਾਤਮਾ ਖੁਸ਼ ਹੋ ਕੇ ਪ੍ਰਵਾਨ ਕਰਦਾ ਹੈ।

ਗਾਥਾ ਹੈ ਕਿ ਇੱਕ ਬ੍ਰਾਹਮਣ ਨੇ ਭਗਤ ਰਵਿਦਾਸ ਜੀ ਨੂੰ ਹਰਿਦਵਾਰ ਵਿਖੇ ਗੰਗਾ ਮਈਆ ਦਾ ਇਸ਼ਨਾਨ ਕਰਨ ਲਈ ਉਸ ਦੇ ਨਾਲ ਜਾਣ ਲਈ ਆਖਿਆ। ਭਗਤ ਜੀ ਨੇ ਆਖਿਆ, "ਮੈਨੂੰ ਤਾਂ ਕਿਰਤ ਵਲੋਂ ਵਿਹਲ ਨਹੀਂ"। ਆਹ ਮੇਰਾ ਟਕਾ ਦਾਨ ਵਜੋਂ ਗੰਗਾ ਨੂੰ ਅਰਪਨ ਕਰ ਦੇਣਾ। ਪਰ ਅਰਪਨ ਤਾਂ ਕਰਨਾ ਜੇਕਰ ਉਹ ਭੇਟਾ ਲਈ ਕਹੇਗੀ। ਬ੍ਰਾਹਮਣ ਨੇ ਭਗਤ ਜੀ ਦੀ ਇਸ ਗੱਲ ਨੂੰ ਮਸ਼ਕਰੀ ਵਜੋਂ ਜਾਣਿਆ। ਹਰਿਦਵਾਰ ਪਹੁੰਚ ਕੇ ਉਸ ਬ੍ਰਾਹਮਣ ਨੇ ਦਾਨ ਪੁੰਨ ਕੀਤਾ ਅਤੇ ਗੰਗਾ ਵਿੱਚ ਇਸ਼ਨਾਨ ਵੀ ਕੀਤਾ। ਇਸ਼ਨਾਨ ਉਪਰੰਤ ਉਸ ਨੇ ਭਗਤ ਜੀ ਦੇ ਦਾਨ ਬਾਰੇ ਆਵਾਜ਼ ਸੁਣੀ ਅਤੇ ਇੱਕ ਹੱਥ ਗੰਗਾ ਦੇ ਪਾਣੀ ਵਿੱਚ ਅੱਡਿਆ ਹੋਇਆ ਦੇਖਿਆ। ਉਹ ਬ੍ਰਾਹਮਣ ਬੜਾ ਅਸਚਰਜ ਹੋਇਆ ਅਤੇ ਜਦੋਂ ਟਕਾ ਉਸ ਦੇ ਹੱਥ ਵਿੱਚ ਫੜਾਉਣ ਲੱਗਿਆ ਤਾਂ ਦੂਜੇ ਹੱਥ ਰਾਹੀਂ ਉਸ ਸ਼ਕਤੀ ਨੇ ਇੱਕ ਸੋਨੇ ਦਾ ਕੰਗਣ ਭਗਤ ਜੀ ਵਾਸਤੇ ਦਾਨ ਵਜੋਂ ਖੁਸ਼ ਹੋ ਕੇ ਦੇ ਦਿੱਤਾ। ਕੰਗਣ ਲੈ ਕੇ ਬ੍ਰਾਹਮਣ ਦਾ ਦਿਲ ਬੇਈਮਾਨ ਹੋ ਗਿਆ। ਰਸਤੇ 'ਚ ਸੋਚਣ ਲੱਗਾ ਕਿ ਜੇਕਰ ਉਹ ਕੰਗਣ ਮੈ ਰਾਜੇ ਦੀ ਰਾਣੀ ਨੂੰ ਦੇ ਦਿਆਂ ਤਾਂ ਰਾਜਾ ਖੁਸ਼ ਹੋ ਕੇ ਮੈਨੂੰ ਕਾਫੀ ਧਨ ਮਾਲ ਦੇਵੇਗਾ। ਇਸ ਲਾਲਚ ਵਿੱਚ ਇਹ ਰਾਜੇ ਦੇ ਮਹਿਲਾਂ ਵਿੱਚ ਗਿਆ। ਰਾਜੇ ਨੂੰ ਰਾਣੀ ਲਈ ਕੰਗਣ ਦੇਣ ਦੀ ਇੱਛਾ ਪ੍ਰਗਟ ਕੀਤੀ। ਰਾਣੀ ਕੰਗਣ ਪਹਿਨ ਕੇ ਬਹੁਤ ਖੁਸ਼ ਹੋਈ। ਕੰਗਣ ਅੱਤ ਦਾ ਸੁੰਦਰ ਹੋਣ ਕਰ ਕੇ ਰਾਣੀ ਨੇ ਕਿਹਾ, "ਮੈਨੂੰ ਐਸਾ ਕੰਗਣ ਇੱਕ ਹੋਰ ਚਾਹੀਦਾ ਹੈ ਤਾਂਕਿ ਮੇਰੇ ਪਾਸ ਕੰਗਣਾਂ ਦੀ ਜੋੜੀ ਹੋ

ਜਾਵੇ।" ਰਾਜੇ ਨੇ ਇਸ ਖੁਸ਼ੀ ਵਿੱਚ ਬ੍ਰਾਹਮਣ ਨੂੰ ਚੰਗਾ ਧਨ ਦਿੱਤਾ ਅਤੇ ਦੂਜਾ ਕੰਗਣ ਜਲਦੀ ਲਿਆਉਣ ਲਈ ਵੀ ਪੈਸੇ ਦੇ ਦਿੱਤੇ। ਲਾਲਚੀ ਅਤੇ ਮੈਲੇ ਦਿਲ ਵਾਲਾ ਬ੍ਰਾਹਮਣ ਕੁੜਿਕੀ ਵਿੱਚ ਫ਼ਸ ਗਿਆ। ਘਰ ਆ ਕੇ ਸੋਚੀਂ ਪੈ ਗਿਆ ਕਿ ਉਸ ਜੈਸਾ ਕੰਗਣ ਕਿੱਥੋਂ ਲਿਆਵਾਂ? ਲੋਭੀ ਬੰਦਾ ਬੇਸ਼ਰਮ ਹੁੰਦਾ ਹੈ। ਰਾਜੇ ਦੇ ਦੰਡ ਤੋਂ ਡਰਦਾ ਰਵਿਦਾਸ ਜੀ ਪਾਸ ਪਹੁੰਚ ਗਿਆ। ਬੇਈਮਾਨੀ ਦੀ ਸਾਰੀ ਵਾਰਤਾ ਬਿਆਨ ਕਰ ਦਿੱਤੀ। ਸ਼ਰਮਸਾਰ ਹੋ ਕੇ ਕਿਹਾ, "ਭਗਤ ਜੀ! ਰਾਜੇ ਦੀ ਰਾਣੀ ਲਈ ਉਸ ਜੈਸਾ ਕੰਗਣ ਕਿਵੇਂ ਮਿਲ ਸਕਦਾ ਹੈ? ਜੇਕਰ ਨਾ ਮਿਲਿਆ ਤਾਂ ਮੇਰੀ ਜਾਨ ਨੂੰ ਖ਼ਤਰਾ ਹੈ।" ਭਗਤ ਰਵਿਦਾਸ ਜੀ ਨੇ ਬ੍ਰਾਹਮਣ ਦੀ ਬੇਈਮਾਨੀ ਤੇ ਗਿਲਾ ਨਹੀਂ ਕੀਤਾ ਸਗੋਂ ਧੀਰਜ ਦਿੱਤੀ ਅਤੇ ਆਖਿਆ "ਆਹ ਪਾਣੀ ਦੇ ਸੁਨਹਿਰੇ ਵੱਲ ਤੱਕ ਜਿਸ 'ਚ ਮੈਂ ਚਮੜੇ ਨੂੰ ਡਬੋ ਕੇ ਜੁੱਤੀ ਗੰਢਣ ਲਈ ਨਰਮ ਕਰਦਾ ਹਾਂ।" ਜਦੋਂ ਬ੍ਰਾਹਮਣ ਨੇ ਗਹੁ ਨਾਲ ਦੇਖਿਆ ਤਾਂ ਉਸ ਵਿੱਚ ਉਸ ਜੈਸੇ ਕਈ ਕੰਗਣ ਪਏ ਸਨ। ਇਹ ਕੌਤਕ ਤੱਕ ਕੇ ਉਹ ਬੜਾ ਹੈਰਾਨ ਹੋਇਆ। ਭਗਤ ਜੀ ਨੇ ਆਖਿਆ, "ਜਿਸ ਤਰ੍ਹਾਂ ਦਾ ਕੰਗਣ ਤੈਨੂੰ ਚਾਹੀਦਾ ਹੈ ਉਹ ਚੁੱਕ ਲੈ" ਇੰਵ ਬ੍ਰਾਹਮਣ ਦਾ ਦੁੱਖ ਦੂਰ ਹੋਇਆ ਤੇ ਰਾਣੀ ਨੂੰ ਕੰਗਣਾਂ ਦੀ ਜੋੜੀ ਹਾਸਲ ਹੋਈ। ਭਗਤ ਜੀ ਨੇ ਬ੍ਰਾਹਮਣ ਨੂੰ ਸਮਝਾਇਆ ਕਿ ਇਹ ਸਭ ਮਿਹਰ ਪ੍ਰਭੂ ਨਾਮ ਅਤੇ ਕਿਰਤ ਦੀ ਹੈ।

## ਵੰਡ ਛਕਣਾ

ਸਿੱਖ ਨੂੰ ਨੇਕ ਕਮਾਈ ਅਤੇ ਵੰਡ ਛਕਣ ਦਾ ਆਦੇਸ਼ ਹੈ। ਕਮਾਈ ਅਰਥਾਤ ਕਿਰਤ ਨੂੰ ਸਤਿਗੁਰਾਂ ਨੇ ਮੁੱਖ ਰੱਖਿਆ ਹੈ, ਨਾਮ ਨੂੰ ਵਿਚਕਾਰ ਅਤੇ ਵੰਡ ਛਕਣ ਨੂੰ ਪਿੱਛੇ। ਭਾਵ ਕਿਰਤ ਵੀ ਸਿੱਖ ਨੇ ਨਾਮ ਜਪਦੇ ਕਰਨੀ ਹੈ ਅਤੇ ਵੰਡਣ ਵੇਲੇ ਵੀ ਪ੍ਰਭੂ ਨਾਮ ਜਪਣਾ ਹੈ। ਦੇਣ ਵਾਲਾ ਵੀ ਦਾਤਾ ਹੈ, ਕਮਾਈ ਕਰਾਉਣ ਵਾਲਾ ਵੀ ਉਹੀ ਹੈ ਅਤੇ ਵੰਡ ਕੇ ਛਕਣ ਦੀ ਭਾਵਨਾ ਵੀ ਉਹ ਮਾਲਕ ਹੀ ਬੰਦੇ ਦੇ ਹਿਰਦੇ ਵਿੱਚ ਪੈਦਾ ਕਰਦਾ ਹੈ। ਸੱਚੀ ਕਮਾਈ ਮਨ ਅੰਦਰ ਖੇੜਾ, ਸਬਰ, ਦਇਆ ਅਤੇ ਧਰਮ ਪੈਦਾ ਕਰਦੀ ਹੈ। ਜਿੱਥੇ ਸੱਚੀ ਕਮਾਈ ਸਫ਼ਲਤਾ ਦਾ ਕਾਰਨ ਬਣਦੀ ਹੈ ਉੱਥੇ ਘਰ ਅਤੇ ਪਰਿਵਾਰ ਨੂੰ ਸਵਰਗ ਬਣਾ ਦਿੰਦੀ ਹੈ ਅਤੇ ਸਮਾਜ ਅੰਦਰ ਵੀ ਸੋਭਾ ਵਧਾਉਂਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਸੁਲਤਾਨਪੁਰ ਲੋਧੀ ਵਿਖੇ ਦੌਲਤ ਖਾਂ ਦੇ ਮੋਦੀਖਾਨੇ ਵਿੱਚ ਨੌਕਰੀ ਕਰ ਕੇ ਸੱਚੀ ਕਿਰਤ ਦੀ ਜਾਚ ਸਿਖਾਈ।

ਪੁਰਾਤਨ ਜਨਮ ਸਾਖੀ ਵਿੱਚ ਇਹ ਸ਼ਬਦ ਦਰਜ ਹਨ, "ਗੁਰੂ ਨਾਨਕ ਜੀ ਕਿਸੇ ਕੀ ਦਮੜੀ ਨ ਰਾਖੇ। ਬੜੀ ਸੋਭਾ ਹੋਈ ਜਿਤਨੀ ਸਭ ਦੁਆਈ (ਦੁਆਂਵਾਂ) ਲਗੀ ਦੇਵਣ'।ਮੇਹਰਬਾਨ ਨੇ ਜਨਮ ਸਾਖੀ ਵਿੱਚ ਲਿਖਿਆ ਹੈ, "ਨਾਨਕ ਜੀ ਆਪ ਦਿਆਨਤਦਾਰ ਕਿਸ ਕਿਛ ਲੈ ਨਾਹੀ, ਹੋਰਸ ਕਾ ਹਕ ਗਵਾਏ ਨਾਹੀ। ਧਰਮੋ ਧਰਮੀ' ਚਲਾਏ। ਅਗੇ ਜੋ ਲੋਕ ਪੀਛੇ ਲਾਗੇ ਫਿਰਤੇ, ਹੱਕ ਨ ਪਾਵਤੇ ਅਤੇ ਸਭ ਹਕ ਪਹੁੰਚੇ। ਸਭ ਲਗੇ ਦੁਆਈ

ਦੇਣ ਯਾ ਖੁਦਾਇ! ਤੂੰ ਨਾਨਕ ਕਾ ਭਲਾ ਕਰਿ, ਜੋ ਸਭਨਾ ਕਾ ਹੱਕ ਪਹੁੰਚਾਉਂਦਾ ਹੈ, ਕਿਸੀ ਨੂੰ ਰੰਜ ਨਹੀਂ'! ਮਹਿਮਾ ਪ੍ਰਕਾਸ਼ ਵਿੱਚ ਵੀ ਲਿਖਿਆ ਹੈ:

*ਜੋ ਭੁਖਾ ਪਿਆਸਾ ਚਲ ਆਵੈ ਦਿਆਲ ਕੇ।*
*ਭਰ ਪਲੜਾ ਤਿਸ ਦੇਹ, ਤਰਾਜ ਢਾਲ ਕੇ।*

ਮੈਕਾਲਫ ਨੇ ਵੀ ਮੋਦੀਖਾਨੇ ਬਾਰੇ ਲਿਖਿਆ ਹੈ: ਦੇਸ਼ ਵਿੱਚ ਧੁੰਮ ਪੈ ਗਈ। ਰਾਤ ਦਿਨ ਬਾਬੇ ਪਾਸ ਮੇਲਾ ਤੇ ਲੰਗਰ ਲੱਗਾ ਰਹੇ। ਸੰਗਤ ਜੁੜਦੀ ਅਤੇ ਉਪਦੇਸ਼ ਕਰਦੇ, ਮੋਦੀਖਾਨੇ ਬੈਠ ਕੇ, ਤੱਕੜੀ ਤੋਲ ਕੇ ਠੂੰਗਾ ਕਿਉਂ ਮਾਰੀਏ? ਆਪਣੀ ਆਤਮਾ ਦੇ ਉਪੱਰ ਵੱਟੇ ਪੱਥਰ ਬਣ ਕੇ ਆਤਮਾ ਨੂੰ ਕਿਉਂ ਡੋਬੀਏ? ਪਾਸਕੂ ਕਿਉ ਰੱਖੀਏ? ਜਿਸ ਨਾਲ ਇਖਲਾਕ ਵਿੱਚ ਕਾਣ ਪੈਂਦੀ ਹੈ।

ਸਾਖੀ ਮਿਹਰਵਾਨ 'ਚ ਅੰਕਤ ਹੈ, "ਲੋਕੀਂ ਗੁਰੂ ਨਾਨਕ ਨੂੰ ਪਰਉਪਕਾਰ ਦਾ ਹੀ ਅਵਤਾਰ ਕਹਿਣ ਲੱਗ ਪਏ।....ਸਭ ਕੋਈ ਬਾਬੇ ਜੀ ਦਾ ਸਦਕਾ ਬਾਫਰਾਤ (ਰੱਜਵੀਂ) ਰੋਟੀ ਖਾਇ"।

ਵਿਰੋਧੀਆਂ ਨੇ ਦੌਲਤ ਖਾਂ ਕੋਲ ਸ਼ਕਾਇਤ ਕੀਤੀ ਕਿ ਨਾਨਕ ਤੇਰਾ ਖਜ਼ਾਨਾ ਲੁਟਾਈ ਜਾ ਰਿਹਾ ਹੈ। ਪਰ ਜਦੋਂ ਖਜ਼ਾਨੇ ਦੀ ਗਿਣਤੀ ਮਿਣਤੀ ਤਿੰਨ ਵਾਰ ਕਰਾਈ ਗਈ ਸੀ ਤਾਂ ਹਰ ਵਾਰ ਵਾਧਾ ਹੀ ਨਿਕਲਿਆ। ਅਸਲ ਵਿੱਚ ਜੋ ਅਨਾਜ ਤਨਖਾਹ ਵੱਟੇ ਗੁਰੂ ਜੀ ਤੇ ਭਾਈ ਬਾਲੇ ਨੂੰ ਮਿਲਦਾ ਸੀ ਉਸ ਵਿੱਚੋਂ ਹੀ ਗੁਰੂ ਸਾਹਿਬ ਗਰੀਬਾਂ ਨੂੰ ਮੁਫਤ ਵੰਡਦੇ ਸਨ। ਅਖੀਰ ਗੁਰੂ ਸਾਹਿਬ ਨੇ ਇਹ ਧੰਦਾ ਛੱਡ ਦਿੱਤਾ ਅਤੇ ਆਖਿਆ, "ਜਿੱਥੇ ਮਿਹਨਤ ਦੀ ਬੇਕਦਰੀ ਹੋਵੇ ਤੇ ਸੱਚ ਤੇ ਚੱਲਣ ਵਾਲੇ ਤੇ ਵੀ ਭਰੋਸਾ ਨਾ ਹੋਵੇ ਉੱਥੇ ਮੇਰੇ ਲਈ ਕੰਮ ਕਰਨਾ ਔਖਾ ਹੈ"।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਪਾਰ ਵੀ ਸੱਚਾ ਕਰਨਾ ਸਿਖਾਇਆ। ਵੀਹ ਰੁਪਏ ਦਾ ਸੌਦਾ ਜਦ ਪਿਤਾ ਜੀ ਨੇ ਖ੍ਰੀਦਣ ਲਈ ਭੇਜਿਆ ਤਾਂ ਸਤਿਗੁਰਾਂ ਨੇ ਚੂਹੜਕਾਣੇ ਦੇ ਜੰਗਲ ਵਿੱਚ ਭੁੱਖੇ ਬੈਠੇ ਸਾਧੂਆਂ ਨੂੰ ਲੰਗਰ ਛਕਾ ਦਿੱਤਾ। ਇਹ ਪ੍ਰਕ੍ਰਿਆ ਵੀ ਵੰਡ ਛਕਣ ਲਈ ਪ੍ਰੇਰਨਾ ਸੀ। ਇਹ ਧਨ ਤਾਂ ਪਿਤਾ ਜੀ ਨੇ ਦਿੱਤਾ ਸੀ ਜਿਸ ਖ਼ਾਤਰ ਚਪੇੜਾਂ ਵੀ ਖਾਧੀਆਂ ਪਰ ਇਸ ਪ੍ਰਕ੍ਰਿਆ ਨੂੰ ਸਦਾ ਲਈ ਚਾਲੂ ਰਖਣ ਲਈ ਗੁਰੂ ਸਾਹਿਬ ਨੇ ਜਿੱਥੇ ਕਰਤਾਰਪੁਰ ਵਿਖੇ ਆਪ ਹੱਥੀਂ ਖੇਤੀ ਕੀਤੀ ਉੱਥੇ ਭੋਜਨ ਦੇ ਅਤੇ ਭਜਨ ਦੇ ਲੰਗਰ ਚਲਾਏ।ਗੁਰਮਤਿ ਅੰਦਰ ਘਰ ਤਿਆਗਣ ਅਤੇ ਆਪਣੀਆਂ ਘਰੇਲੂ ਜਿੰਮੇਵਾਰੀਆਂ ਤੋਂ ਭੱਜਣ ਦਾ ਉਪਦੇਸ਼ ਨਹੀਂ ਸਗੋਂ ਕਿਰਤ ਕਰ ਕੇ ਸਾਰੇ ਫਰਜ਼ ਚੰਗੀ ਤਰ੍ਹਾਂ ਨਿਭਾਉਣ ਦਾ ਆਦੇਸ਼ ਹੈ। ਏਕ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥ ਦੇ ਬਚਨਾਂ ਅਨੁਸਾਰ ਸਿੱਖ ਨੇ ਭਾਈਚਾਰਕ ਸਾਂਝ ਬਣਾਉਣੀ ਹੈ, ਗਰੀਬ ਦੀ ਸਹਾਇਤਾ ਕਰਨੀ ਹੈ ਅਤੇ ਵੰਡ ਛਕਣ ਦਾ ਅਸੂਲ ਅਪਨਾਉਣਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਰਾਹੀਂ ਸਮਝਾਇਆ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥ (੧੨੪੫)*
*ਖਾਵਹੁ ਖਰਚਹੁ ਮਿਲ ਭਾਈ॥ ਤੋਟਿ ਨ ਆਵੈ ਵਧਦੋ ਜਾਈ॥*

ਵੰਡ ਕੇ ਛਕਣ ਦਾ ਅਨੰਦ ਹੀ ਵੱਖਰਾ ਹੈ। ਇਹ ਪ੍ਰੀਤ ਮੰਡਲ ਦਾ ਰਾਹ ਹੈ। ਆਤਮਕ ਅਨੰਦ ਆਉਣ ਕਰ ਕੇ ਬੰਦਾ ਪ੍ਰੇਮ ਤੇ ਪਰਮਾਰਥ ਦੇ ਰਾਹ ਤੇ ਤੁਰ ਪੈਂਦਾ ਹੈ। ਵੰਡ ਛਕਣ ਨਾਲ ਦੇਣ ਦਾ ਅਤੇ ਸੇਵਾ ਕਰਨ ਦਾ ਸੁਭਾਅ ਪਰਪੱਕ ਹੋ ਜਾਂਦਾ ਹੈ। ਭੁੱਖੇ ਨੂੰ ਭੋਜਨ ਛਕਾਉਣਾ ਸਭ ਤੋਂ ਵੱਡਾ ਪੁੰਨ ਹੈ। ਭੋਜਨ ਛਕਾਉਣ ਦਾ ਮੰਤਵ ਹੈ ਜਾਨ ਬਚਾਉਣੀ। ਇਹ ਗੁਰੂ ਮਾਰਗ ਹੈ। ਭਾਈ ਗੁਰਦਾਸ ਜੀ ਵੀ ਲਿਖਦੇ ਹਨ:

*ਘਾਲਿ ਖਾਏ ਸੇਵਾ ਕਰੇ ਗੁਰ ਉਪਦੇਸ ਅਵੇਸ ਵਿਸੇਖੈ॥*
*ਘਾਲਿ ਖਾਇ ਸੁਕ੍ਰਿਤ ਕਰੈ ਵਡਾ ਹੋਇ ਨ ਆਪੁ ਗਣਾਏ॥*

ਨਿਰਮਲ ਹਿਰਦੇ ਵਾਲੇ ਸਿੱਖ ਕਈ ਕਈ ਦਿਨ ਦੇ ਭੁੱਖੇ ਜਦੋਂ ਲੰਗਰ ਤਿਆਰ ਕਰਦੇ ਸਨ ਤਾਂ ਨਗਾਰਾ ਵਜਾ ਕੇ ਉੱਚੀ ਅਵਾਜੇ ਵਿੱਚ ਆਖਦੇ, "ਗੁਰੂ ਕਾ ਲੰਗਰ ਤਿਆਰ ਹੈ ਛਕਣ ਲਈ ਪੰਗਤ ਵਿੱਚ ਬੈਠੋ"। ਉਸ ਸਮੇਂ ਜੇ ਕੋਈ ਵੈਰੀ ਵੀ ਆ ਬੈਠਦਾ ਤਾਂ ਉਸ ਨੂੰ ਵੀ ਲੰਗਰ ਛਕਾ ਕੇ ਗੁਰੂ ਦੀ ਖੁਸ਼ੀ ਹਾਸਲ ਕਰਦੇ ਸਨ।

*ਦੇਤ ਅਵਾਜਾ ਭੁਖਾ ਕੋਈ। ਦੇਗ ਤਿਆਰ ਗੁਰੂ ਕੀ ਹੋਈ।*
*ਉਸ ਸਮੇਂ ਵੈਰੀ ਕਿਮ ਆਵੈ। ਪਰਮ ਮੀਤ ਮਸ ਤੋਹਿ ਛਕਾਵੈਂ।*

ਹਰ ਸਿੱਖ ਨੂੰ ਇਹ ਹੁਕਮ ਹੈ ਕਿ ਉਹ ਆਪਣੀ ਧਰਮ ਕਿਰਤ ਵਿੱਚੋਂ ਦਸਵੰਧ (ਦਸਵਾਂ ਹਿੱਸਾ) ਗੁਰੂ ਦੀ ਗੋਲਕ 'ਚ ਪਾਵੇ। 'ਗੁਰੂ ਦੀ ਗੋਲਕ ਗਰੀਬ ਦਾ ਮੂੰਹ ਹੈ'। ਲੋੜਵੰਦ ਭੁੱਖਿਆਂ ਦੇ ਭੋਜਨ ਲਈ, ਡਾਕਟਰੀ ਸਹਾਇਤਾ ਲਈ, ਗਰੀਬਾਂ ਦੇ ਬੱਚਿਆਂ ਦੀ ਵਿਦਿਆ ਲਈ ਤੇ ਵਿਆਹ ਸ਼ਾਦੀਆਂ ਲਈ ਗੁਰੂ ਘਰ ਬਣਾਉਣ ਲਈ ਅਤੇ ਧਰਮ ਪਰਚਾਰ ਲਈ ਇਹ ਗੋਲਕ ਗੁਰੂ ਦਾ ਖਜ਼ਾਨਾ ਹੈ। ਇਸ ਗੋਲਕ ਦੇ ਧਨ ਦੀ ਦੁਰਵਰਤੋਂ ਕਰਨਾ ਮਹਾਂ ਪਾਪ ਹੈ।

ਮੁਸਲਮਾਨਾਂ ਦੇ ਧਰਮ ਅੰਦਰ ਵੀ ਅਸੂਲ ਹੈ ਕਿ ਹਰ ਬੰਦਾ ਰੋਜੇ ਰੱਖਣ ਤੋਂ ਪਹਿਲਾਂ ਆਪਣੀ ਕਮਾਈ ਵਿੱਚੋਂ ਜਕਾਤ ਆਮਦਨ ਦਾ ਚਾਲ੍ਹੀਵਾਂ ਹਿੱਸਾ ਧਰਮ ਦੇ ਨਾਂ ਤੇ ਦੇਵੇ। ਜੇਕਰ ਉਸ ਨੇ ਇਹ ਨਹੀਂ ਕੀਤਾ ਤਾਂ ਈਦ ਤੋਂ ਪਹਿਲਾਂ ਦਸਵੰਧ ਲਾਜ਼ਮੀ ਦੇਵੇ।

ਵੰਡ ਛਕਣ ਦਾ ਆਧਾਰ ਕਿਰਤ ਤੇ ਨਿਰਭਰ ਕਰਦਾ ਹੈ। ਕਿਰਤ ਲਈ ਮਿਹਨਤ ਅਤੇ ਅਕਲ ਜ਼ਰੂਰੀ ਹੈ। ਮਿਹਨਤ ਅਤੇ ਅਕਲ ਦਾ ਸੰਜੋਗ ਕਰਾਮਾਤੀ ਹੈ ਪਰ ਮਿਹਨਤ ਲਈ ਸਿਰੜ ਨਿਭਾਉਣਾ ਪੈਂਦਾ ਹੈ। ਮਿਹਨਤ ਨਾਲ ਕੀਤਾ ਕੰਮ ਐਸੇ ਫ਼ਲ ਨੂੰ ਜਨਮ ਦਿੰਦਾ ਹੈ ਜਿਸ ਨਾਲ ਗਰੀਬੀ ਤੇ ਗੁਲਾਮੀ ਦੂਰ ਹੋ ਜਾਂਦੀ ਹੈ। ਆਮ ਕਹਾਵਤ ਵੀ ਹੈ

'ਮਿਹਨਤ ਅੱਗੇ ਲੱਛਮੀ ਪੱਖੇ ਅੱਗੇ ਪੌਣ'। ਸੋ ਕੰਮ ਨਾਲ ਕਮਾਈ ਹੁੰਦੀ ਹੈ ਜੋ ਮਨੁੱਖ ਦੇ ਜੀਵਨ ਦੇ ਬੰਦਨ ਅਤੇ ਮੁਸ਼ਕਲਾਂ ਦੂਰ ਕਰਨ ਵਿੱਚ ਸਹਾਇਤਾ ਕਰਦੀ ਹੈ। ਜੇਕਰ ਬੰਦਾ ਕੰਮ (ਕਰਮ) ਨਾਲ ਧਰਮ ਜੋੜ ਲਵੇ ਤਾਂ ਸੋਨੇ ਤੇ ਸੁਹਾਗੇ ਵਾਲੀ ਹਾਲਤ ਹੋ ਜਾਂਦੀ ਹੈ। ਧਰਮ ਤੇ ਕਰਮ ਦੀ ਸਾਂਝ ਬਹੁਤ ਹੀ ਸ਼ਕਤੀਸ਼ਾਲੀ ਹੈ। ਇਸ ਸ਼ਕਤੀ ਨਾਲ ਕੇਵਲ ਜੀਵਨ ਵਿੱਚ ਸਫਲਤਾਵਾਂ ਹੀ ਨਹੀਂ ਮਿਲਦੀਆਂ ਸਗੋਂ ਬੰਦਾ ਜੀਵਨ ਬਾਜੀ ਜਿੱਤ ਕੇ ਰੱਬੀ ਦਰਬਾਰ ਵਿੱਚ ਪਹੁੰਚਦਾ ਹੈ।

ਹੁਣ ਤੋਂ ਤਿੰਨ ਕੁ ਦਹਾਕੇ ਪਹਿਲਾਂ ਤੇ ਨਜ਼ਰ ਮਾਰੀਏ ਤਾਂ ਬਹੁਤੀ ਕਿਰਤ ਹੱਥੀਂ ਹੀ ਕੀਤੀ ਜਾਂਦੀ ਸੀ। ਖਾਸ ਕਰ ਪਿੰਡਾਂ ਦੇ ਲੋਕ ਅੰਮ੍ਰਿਤ ਵੇਲੇ ਉੱਠ ਖਲੋਂਦੇ ਸਨ। ਹਾਲੀਆਂ ਦੇ ਬਲਦਾਂ ਦੇ ਘੁੰਗਰੂ, ਮੁਰਗੇ ਦੀ ਪਹਿਲੀ ਬਾਂਗ (ਸਵੇਰੇ ੩ ਕੁ ਵਜੇ) ਨਾਲ ਹੀ ਖੜਕਣ ਲੱਗ ਜਾਂਦੇ ਸਨ। ਹਾਲੀ ਕਿੱਲਾ ਕਿੱਲਾ (ਇੱਕ ਏਕੜ) ਖੇਤ ਵਾਹ ਕੇ ਹਾਜਰੀ ਦਾ ਲੰਗਰ (ਸਵੇਰ ਦਾ ਪ੍ਰਸ਼ਾਦਾ) ਘਰ ਆ ਕੇ ਹੀ ਛਕਦੇ ਸਨ। ਤਕਰੀਬਨ ਹਰੇਕ ਘਰ 'ਚੋਂ ਦੁੱਧ ਵਾਲੀਆਂ ਮਧਾਣੀਆਂ ਦੀਆਂ ਗੂੰਜਾਂ ਸੁਣਾਈ ਦਿੰਦੀਆਂ ਸਨ। ਧਾਰਾਂ ਕੱਢਣ ਅਤੇ ਡੰਗਰਾਂ ਦਾ ਗੋਹਾ ਕੂੜਾ ਸਿਰ ਤੇ ਟੋਕਰਿਆਂ ਨਾਲ ਢੋਣ ਦਾ ਕੰਮ ਦਿਨ ਚੜ੍ਹਦੇ ਨੂੰ ਸੁਆਣੀਆਂ ਮੁਕਾ ਲੈਂਦੀਆਂ ਸਨ। ਦਿਨੇ ਕਾਮਿਆਂ ਲਈ ਰੋਟੀਆਂ ਪਕਾਉਣੀਆਂ ਫੇਰ ਦੂਰ-ਦੁਰਾਡੇ ਖੇਤਾਂ ਵਿੱਚ ਪਹੁੰਚਾਣੀਆਂ, ਡੰਗਰਾਂ ਲਈ ਪੱਠੇ ਵੱਢ ਕੇ ਲਿਆਉਣੇ, ਕੁਤਰਨੇ ਅਤੇ ਉਨ੍ਹਾਂ ਦੀ ਸੰਭਾਲ ਵਿੱਚ ਹੀ ਸਾਰਾ ਟੱਬਰ ਸਖ਼ਤ ਮਿਹਨਤ ਵਿੱਚ ਰੁੱਝਿਆ ਰਹਿੰਦਾ ਸੀ। ਸ਼ਾਮ ਨੂੰ ਬਜੁਰਗ ਤਾਂ ਖੁੰਡ ਚਰਚਾ ਵਿੱਚ ਜੁੱਟ ਜਾਂਦੇ ਸਨ ਅਤੇ ਜੁਆਨ ਕਿਤੇ ਮੁੰਗਲੀਆਂ ਫੇਰਦੇ ਸਨ, ਕਿਤੇ ਕਬੱਡੀ ਖੇਡਦੇ ਸਨ, ਕਿਤੇ ਕੋਈ ਭਾਰ ਚੁੱਕ ਰਿਹਾ ਹੁੰਦਾ ਸੀ ਅਤੇ ਕਿਤੇ ਮੱਲਾਂ ਦੇ ਅਖਾੜੇ ਦੇਖਣ ਨੂੰ ਮਿਲਦੇ ਸਨ। ਭਾਂਵੇਂ ਗਰੀਬੀ ਸੀ ਪਰ ਹਰ ਇੱਕ ਦੇ ਚਿਹਰੇ ਤੇ ਖੇੜਾ ਸੀ ਅਤੇ ਆਪਸੀ ਪ੍ਰੇਮ ਤੇ ਭਾਈਚਾਰਾ ਅਥਾਹ ਸੀ। ਰਾਤ ਨੂੰ ਚਰਖਿਆਂ ਦੀ ਘੂਕਰ ਸੁਣਾਈ ਦਿੰਦੀ ਸੀ। ਇੱਕ ਦੂਜੇ ਦਾ ਕੰਮ ਕਰਾਉਣ ਲਈ ਆਵਤਾਂ ਆਮ ਆਉਂਦੀਆਂ ਜਾਂਦੀਆਂ ਸਨ। ਵੱਡੀ ਗੱਲ ਇਹ ਕਿ ਹਰ ਕੰਮ ਪਰਮਾਤਮਾ ਦੇ ਨਾਮ ਨਾਲ ਸ਼ੁਰੂ ਕੀਤਾ ਜਾਂਦਾ ਸੀ। ਲੋਕਾਂ ਦੇ ਸਰੀਰ ਤਕੜੇ ਅਤੇ ਰੋਗ ਰਹਿਤ ਸਨ।ਹੱਥੀ ਕੰਮ ਕਰਨ ਨਾਲ ਸਰੀਰ ਦੀ ਵਰਜਿਸ਼ ਹੀ ਕੇਵਲ ਨਹੀਂ ਹੁੰਦੀ ਦਿਮਾਗੀ ਤਾਕਤ ਵੀ ਬਣਦੀ ਹੈ ਅਤੇ ਚਿੰਤਾ ਦੂਰ ਹੁੰਦੀ ਹੈ।

ਅੱਜ ਦੇ ਵਿਗਿਆਨਕ ਯੁੱਗ ਅੰਦਰ ਹੱਥੀਂ ਕੰਮ ਘਟ ਗਏ ਹਨ ਅਤੇ ਮਸ਼ੀਨੀ ਹੋ ਗਏ ਹਨ। ਮਿਹਨਤ ਅਤੇ ਕਸਰਤ ਦੇ ਨਜ਼ਾਰੇ ਅਲੋਪ ਹੋ ਗਏ ਹਨ। ਜੇ ਕੋਈ ਚਾਰ ਪੈਸਿਆਂ ਵਾਲਾ ਆਪ ਹੱਥੀਂ ਕੰਮ ਖੇਤ 'ਚ ਕਰਦਾ ਹੈ ਤਾਂ ਉਸ ਨੂੰ ਮਖੌਲ ਕਰਦੇ ਹਨ। ਜੁਆਨ ਬੱਚੇ ਮੋਟਰ ਸਾਈਕਲਾਂ ਤੇ ਅਵਾਰਾਗਰਦੀ ਕਰਦੇ ਹਨ, ਨਸ਼ਿਆਂ ਵਿੱਚ ਜਕੜੇ ਹੋਣ ਕਰ ਕੇ ਅਤੇ ਇਹਨਾਂ ਦੀ ਪੂਰਤੀ ਲਈ ਅਤੇ ਧਨ ਪ੍ਰਾਪਤੀ ਲਈ ਡਕੈਤੀਆਂ ਕਰਦੇ ਹਨ। ਇਹ ਵਿਹਲੜ ਜਿੱਥੇ ਚਲਦੇ ਵਿਕਾਸ 'ਚ ਰੋਕ ਪਾ ਰਹੇ ਹਨ ਉੱਥੇ ਮਾਪਿਆਂ ਤੇ

ਭਾਰ ਬਣੇ ਹੋਏ ਹਨ। ਖੇਡ੍ਹ ਕੁਦਣ ਨੂੰ ਛੱਡ ਕੇ ਟੀ. ਵੀ. ਅੱਗੇ ਟਿਕ ਟਿਕੀ ਲਗਾ ਕੇ ਇਉਂ ਬੈਠਦੇ ਹਨ ਜਿਵੇਂ ਰੱਬ ਦੇ ਭਗਤ ਪ੍ਰਭੂ ਭਗਤੀ ਕਰਨ ਸਮੇਂ ਆਪਣਾ ਧਿਆਨ ਇਕਾਗਰ ਕਰਦੇ ਹਨ। ਟੀ. ਵੀ. ਉੱਤੇ ਚੱਲ ਰਹੀ ਫਿਲਮ ਜਾਂ ਕੋਈ ਸੀਰੀਅਲ ਸਮੇਂ ਜੇ ਕੋਈ ਪ੍ਰਾਹੁਣਾਂ ਜਾਂ ਦੋਸਤ ਮਿੱਤਰ ਆ ਜਾਵੇ ਤਾਂ ਉਸ ਵੱਲ ਬਹੁਤ ਕੌੜਾ ਝਾਕਦੇ ਹਨ। ਇਹ ਸਭ ਗੱਲਾਂ ਦਿਮਾਗੀ ਤਣਾਅ, ਸਵਾਰਥ, ਬੇਗਾਨਗੀ, ਘਟੀਆਪਣ ਦਾ ਅਹਿਸਾਸ, ਆਰਾਮ ਪ੍ਰਸਤੀ ਅਤੇ ਰੋਗ ਪੈਦਾ ਕਰਨ ਵਾਲੀਆਂ ਹਨ। ਕਸਰਤ ਵਾਲੇ ਕੰਮ ਘਟਣ ਕਾਰਨ ਜੀਵਨ-ਵਿਧੀ ਅਤੇ ਸਿਹਤ ਤੇ ਬੁਰਾ ਅਸਰ ਪੈ ਰਿਹਾ ਹੈ, ਸੰਤੁਸ਼ਟਤਾ ਘਟ ਰਹੀ ਹੈ, ਨਿਰਾਸ਼ਾ ਵੱਧ ਰਹੀ ਹੈ ਅਤੇ ਸਰੀਰ ਦਵਾਈਆਂ ਦੇ ਆਸਰੇ ਤੇ ਚੱਲ ਰਹੇ ਹਨ। ਐਸੀ ਹਾਲਤ ਵਿੱਚ ਕਿਰਤ ਤੇ ਵੰਡ ਛਕਣ ਦਾ ਅਹਿਸਾਸ ਕਿਵੇਂ ਉਪਜ ਸਕਦਾ ਹੈ? ਤਿਆਗ ਦੀ ਸੋਚ ਤਾਂ ਹੀ ਉਤਪੰਨ ਹੁੰਦੀ ਹੈ ਜੇਕਰ ਕਮਾਈ ਕੀਤੀ ਜਾਵੇ।

ਜੀਵਨ ਵਿੱਚ ਕੰਮ ਕਰਨਾ ਛੱਡ ਦੇਣਾ ਜ਼ਿੰਦਗੀ ਵਿੱਚ ਖੜੋਤ ਆਉਣ ਦਾ ਪ੍ਰਤੀਕ ਹੈ ਅਤੇ ਜੀਵਨ ਬਾਜ਼ੀ ਹਾਰਨ ਦੇ ਤੁੱਲ ਹੈ। ਹਾਰ ਹਮੇਸ਼ਾ ਉਦਾਸੀ ਪੈਦਾ ਕਰਦੀ ਹੈ, ਦਿਲ ਤੋੜ ਦਿੰਦੀ ਹੈ, ਬੰਦੇ ਨੂੰ ਬੇਹਿਮਤੀ ਬਣਾ ਕੇ ਜੀਵਨ ਰੋੜ੍ਹ ਦਿੰਦੀ ਹੈ। ਜੀਵਨ ਅੰਦਰ ਤਰੱਕੀ ਦਾ ਰੁਕ ਜਾਣਾ ਪੀੜਾ ਪੈਦਾ ਕਰਦਾ ਹੈ। ਦੁਖੀ ਹਿਰਦਾ ਦੂਜੇ ਦਾ ਦੁੱਖ ਨਹੀਂ ਵੰਡਾ ਸਕਦਾ ਤੇ ਨਿਕੰਮਾ ਹੋ ਜਾਂਦਾ ਹੈ, ਜਿਸ ਤਰ੍ਹਾਂ ਖੜ੍ਹਾ ਪਾਣੀ ਮੁਸ਼ਕ ਜਾਂਦਾ ਹੈ ਤੇ ਪੀਣ ਦੇ ਯੋਗ ਨਹੀਂ ਰਹਿੰਦਾ। ਵਿਹਲੜਪੁਣਾ ਕੁਕਰਮਾ ਦਾ ਸਿੱਟਾ ਹੁੰਦਾ ਹੈ। ਗੁਰਬਾਣੀ ਦਾ ਵਾਕ ਹੈ:

*ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ॥ (੧੪੮)*

ਭਾਵ ਕਿਰਤ ਤਾਂ ਜੀਵਨ ਅੰਦਰ ਸਾਡਾ ਮਿੱਤਰ ਹੈ। ਇਹ ਸਾਡੀ ਹਰ ਵਕਤ ਇੰਞ ਮੱਦਦ ਕਰਦੀ ਹੈ ਜਿਵੇਂ ਮਿਤੱਰ ਇੱਕ ਦੂਜੇ ਦੀ ਮੱਦਦ ਕਰਦੇ ਹਨ। ਪਰ ਸਾਡੀ ਮੱਤ ਪੰਛੀ ਰੂਪ ਹੈ। ਇਹ ਪੰਛੀ ਵਾਂਗ ਕਦੇ ਉੱਚੀ ਉੱਡਦੀ ਹੈ ਅਤੇ ਕਦੇ ਨੀਵੀਂ ਅਰਥਾਤ ਮੱਤ ਹੀ ਸਿੱਧੇ ਤੇ ਟੇਢੇ ਕੰਮ ਕਰਾਉਂਦੀ ਹੈ।

ਕਿਰਤੀ ਬੰਦਾ ਸੰਸਾਰ ਤੇ ਆਪਣੀ ਨਿਸ਼ਾਨੀ ਛੱਡ ਜਾਂਦਾ ਹੈ। ਬਜ਼ੁਰਗਾਂ ਦੀ ਕੀਤੀ ਸਖ਼ਤ ਮਿਹਨਤ, ਘਾਲ ਕਮਾਈ ਅਤੇ ਕੁਰਬਾਨੀ ਐਸਾ ਰੰਗ ਲਿਆਈ ਜਿਸ ਰੰਗ ਕਾਰਨ ਅੱਜ ਆਪਾਂ ਸੁੱਖਾਂ ਭਰਿਆ, ਆਜ਼ਾਦ ਅਤੇ ਅਨੰਦਮਈ ਜੀਵਨ ਬਿਤਾ ਰਹੇ ਹਾਂ। ਬੰਦੇ ਦੇ ਕੀਤੇ ਕੰਮ ਆਪਣਾ ਪ੍ਰਭਾਵ ਜ਼ਰੂਰ ਦਿਖਾਉਂਦੇ ਹਨ ਪਰ ਪ੍ਰਭਾਵ ਲਈ ਸਮਾਂ ਲੱਗਦਾ ਹੈ। ਜਿਹੜੇ ਕੰਮ ਹੁਣ ਵਾਲੀ ਪੀੜ੍ਹੀ ਕਰ ਰਹੀ ਹੈ ਉਸ ਦਾ ਨਤੀਜਾ ਕੁੱਝ ਸਮੇਂ ਬਾਅਦ ਸਾਮ੍ਹਣੇ ਆ ਜਾਵੇਗਾ। ਗੁਰੂ ਦੀ ਕੀਤੀ ਸੇਵਾ ਅਤੇ ਗੁਰੂ ਦਾ ਉਪਦੇਸ਼ ਮੰਨ ਕੇ ਚੱਲਣਾ ਬੜੀਆਂ ਅਨਮੋਲ ਬਖਸ਼ਿਸ਼ਾਂ ਪ੍ਰਦਾਨ ਕਰਦਾ ਹੈ ਜੋ ਸੁੱਖ ਵਰਤਾਉਂਦੀਆਂ ਹਨ। ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਲਿਖਦੇ ਹਨ, "ਗੁਰੂ ਨਾਨਕ ਦੀ ਸਿੱਖਿਆ ਨੇ ਤਾਂ ਗੁਲਾਮਾਂ ਨੂੰ ਰਾਜ ਦਿਵਾ ਦਿੱਤਾ। ਜੇਕਰ ਤੁਸੀਂ ਨਹੀਂ ਅਪਣਾਉਗੇ ਤਾਂ ਦਿਨ ਦੂਰ ਨਹੀਂ ਗੁਲਾਮੀ

ਫੇਰ ਦੇਖੋਗੇ। ਬਾਬੇ ਨੇ ਮਲਕ ਭਾਗੋਆਂ ਦੇ ਮੁਕਾਬਲੇ ਭਾਈ ਲਾਲੋਆਂ ਨੂੰ ਪਹਿਲ ਦਿੱਤੀ ਅਤੇ ਕੰਮ ਨੂੰ ਜ਼ਿੰਦਗੀ ਦਾ ਬਾਦਸ਼ਾਹ ਆਖਿਆ। ਜਾਤ-ਪਾਤ ਤੇ ਊਚ-ਨੀਚ ਦੇ ਭੇਦ ਮਿਟਾ ਕੇ ਕੰਮ ਤੇ ਨਿਬੇੜਾ ਕੀਤਾ ਅਤੇ ਇਸ ਨੂੰ ਰੂਹ ਦਾ ਪ੍ਰਕਾਸ਼ ਆਖਿਆ'।

ਮਨੁੱਖ ਨੂੰ ਹੱਥ ਪੈਰ ਦਿੱਤੇ ਹੀ ਕਿਰਤ ਕਰਨ ਲਈ ਹਨ। ਕਿਰਤੀ ਆਪਣੇ ਕੰਮ ਵਿੱਚ ਜੁਟਿਆ ਹੋਣ ਕਰ ਕੇ ਕਿਸੇ ਦੀ ਨਿੰਦਿਆ ਚੁਗਲੀ ਤੋਂ ਬਚਿਆ ਰਹਿੰਦਾ ਹੈ, ਇਸੇ ਕਰ ਕੇ ਉਸ ਨੂੰ ਸੱਚਾ ਰਸਤਾ ਦਿਸ ਪੈਂਦਾ ਹੈ। ਸੱਚ ਦੇ ਰਸਤੇ ਤੇ ਤੁਰਿਆਂ ਭਾਵੇਂ ਸਿਦਕ ਨੂੰ ਦੁੱਖ ਝੱਲਣੇ ਪੈਂਦੇ ਹਨ। ਪਰ ਇਹ ਦੁੱਖ ਦਾਰੂ ਦਾ ਕੰਮ ਕਰਦੇ ਹਨ ਅਤੇ ਅਖੀਰ ਜਿੱਤ ਸੱਚ ਦੀ ਹੀ ਹੁੰਦੀ ਹੈ। ਸੱਚ ਦਾ ਝੰਡਾ ਬੁਲੰਦ ਕਰਨ ਲਈ, ਗੁਰਮਤਿ ਦਾ ਜਾਗ ਮਨੁੱਖੀ ਹਿਰਦਿਆਂ ਵਿੱਚ ਲਾਉਣ ਲਈ ਨਾਮ ਜਪਣ ਦੇ ਨਾਲ ਨਾਲ ਬਾਬੇ ਨਾਨਕ ਨੇ ਪਿੰਡ ਪਿੰਡ, ਕਸਬਿਆਂ ਪਿੰਡਾਂ ਸ਼ਹਿਰਾਂ ਅਤੇ ਵੱਖ ਵੱਖ ਦੇਸ਼ਾਂ 'ਚ ਜਾ ਕੇ ਪਰਚਾਰ ਕੀਤਾ ਅਤੇ ਸਿੱਖੀ ਦੇ ਥੰਮ੍ਹਾਂ ਕਿਰਤ ਕਰੋ, ਨਾਮ ਜਪੋ ਅਤੇ ਵੰਡ ਛਕਣ ਦਾ ਪੈਗਾਮ ਦਿੱਤਾ। ਇੰਵ ਉਹਨਾਂ ਆਪਣੇ ਸਿੱਖ ਨੂੰ ਕਰਮ ਯੋਗੀ ਅਤੇ ਸਮਾਜ ਸੇਵਕ ਬਣਨ ਦਾ ਉਪਦੇਸ਼ ਦਿੱਤਾ ਤਾਂ ਕਿ ਸਮਾਜ ਵਿਕਾਸ ਦੀਆਂ ਉਲਾਂਘਾਂ ਪੁਟਦਾ ਰਹੇ। ਅੰਗਰੇਜ਼ੀ ਵਿੱਚ ਕਹਾਵਤ ਹੈ Work is Worship ਭਾਵ ਕਿਰਤ ਪੂਜਾ ਹੈ। ਇਸ ਲਈ ਕਿਰਤ ਜਿੱਥੇ ਮਾਨਸਿਕ ਬਲ ਦਿੰਦੀ ਹੈ ਉੱਥੇ ਸਰੀਰਕ ਬਲ, ਸੋਚਣ ਦਾ ਬਲ, ਦਿਮਾਗੀ ਬਲ, ਸਚਾਈ ਦਾ ਬਲ, ਸੰਤੋਖ ਦਾ ਬਲ, ਵੰਡ ਛਕਣ ਦਾ ਬਲ, ਬਖਸ਼ ਕੇ ਮਨ ਅੰਦਰ ਉਤਸ਼ਾਹ ਪੈਦਾ ਕਰਦੀ ਹੈ। ਇਸ ਲਈ ਜੀਵਨ ਦੀ ਸਫ਼ਲਤਾ ਲਈ ਆਰਾਮ ਅਤੇ ਹਰਾਮ ਨੂੰ ਤਿਆਗ ਕੇ ਕਿਰਤੀ ਬਣੋ ਅਤੇ ਕਿਰਤ ਦੀ ਕਮਾਈ ਨੂੰ ਵੰਡ ਛਕ ਕੇ ਲੋਕ ਭਲਾਈ ਕਰੋ।

# ਪੁਸਤਕ ਪਰਮਾਣ


ਸੰਤ ਸਿੰਘ ਮਸਕੀਨ (੨੦੦੧) ਰਤਨਾਗਰ ਅੰਮ੍ਰਿਤ ਮੰਥਨ। ਪ੍ਰਕਾਸ਼ਕ ਗੁਰ ਜੋਤੀ ਐਂਟਰਪਰਾਈਜ਼, ਅਲਵਰ।

ਸੇਵਾ ਸਿੰਘ ਸੰਤ (੨੦੦੭), ਮਨੁੱਖਤਾ ਦੇ ਦੁਸ਼ਮਣ ਨਸ਼ੇ। ਪ੍ਰਕਾਸ਼ਕ ਗੁਰਦੁਆਰਾ ਰਾਮ ਖੇੜਾ, ਗੜ੍ਹਦੀਵਾਲਾ ਹੁਸ਼ਿਆਰਪੁਰ।

ਸੋਹਿੰਦਰ ਸਿੰਘ ਵਣਜਾਰਾ ਬੇਦੀ (੧੯੮੧), ਪੰਜਾਬੀ ਲੋਕਧਾਰਾ ੪ ਅਤੇ ੫ ਵਿਸ਼ਵਕੋਸ਼ : ਨੈਸ਼ਨਲ ਬੁੱਕ ਸ਼ਾਪ ਪਲੱਅਰ ਗਾਰਡਨ, ਮਾਰਕੀਟ, ਚਾਂਦਨੀ ਚੌਕ, ਦਿੱਲੀ।

ਅਮਨਪ੍ਰੀਤ ਕੌਰ (੨੦੦੮), ਪੰਜਾਬ ਦਾ ਸੰਗੀਤ ਜਗਤ। ਪ੍ਰਕਾਸ਼ਕ ਲੋਕ ਗੀਤ ਪਰਕਾਸ਼ਨ, ਸੈਕਟਰ ੩੪ ਏ ਸੀ, ੨੬-੨੭ ਚੰਡੀਗੜ੍ਹ।

ਵਰਿੰਦਰ ਕੌਰ ਪਦਮ (੨੦੦੫). ਗੁਰਮਤਿ ਸੰਗੀਤ ਦਾ ਸੰਗੀਤ ਵਿਗਿਆਨ। ਪ੍ਰਕਾਸ਼ਕ ਅਮਰਜੀਤ ਸਾਹਿਤ ਪ੍ਰਕਾਸ਼ਨ ਜੱਟਾਂ ਵਾਲਾ ਚੌਤਰਾ, ਪਟਿਆਲਾ ਪ੍ਰਿਟੰਵੈਲ, ਅੰਮ੍ਰਿਤਸਰ।

ਹਰਿਭਜਨ ਸਿੰਘ (੧੯੮੪). ਸਾਚੀ ਪ੍ਰੀਤ ਗਜਲਾਂ ਭਾਈ ਨੰਦ ਲਾਲ ਜੀ ਸਟੀਕ। ਪ੍ਰਕਾਸ਼ਕ ਸਿੰਘ ਬ੍ਰਦਰਜ਼, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਪੂਰਨ ਸਿੰਘ (੨੦੦੫). ਸਿੱਖ ਮਾਰਗ ਵਾਲੀਉਮ ੧੭ ਨੰਬਰ ੧ ਪ੍ਰਕਾਸ਼ਕ ਸਿੱਖ ਸਟੱਡੀ ਸੈਂਟਰ (ਕੈਨੇਡੀਅਨ ਸਿੱਖ ਸਟੱਡੀ ਐਂਡ ਟੀਚਿੰਗ ਸੁਸਾਇਟੀ ਈਸਟ ਕੈਂਟ ਐਵਨਿਊ, ਵੈਨਕੋਵਰ, ਬੀ ਸੀ.. ਕੈਨੇਡਾ।

ਸਤਿਬੀਰ ਸਿੰਘ (੧੯੭੦). ਸਾਡਾ ਇਤਿਹਾਸ ਭਾਗ ੧ (ਦਸ ਪਾਤਸ਼ਾਹੀਆਂ) ੧੪੬੯-੧੭੦੮. ਪ੍ਰਕਾਸ਼ਕ ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।

ਭਾਈ ਵੀਰ ਸਿੰਘ (੧੯੪੩). ਗੁਰਮਤਿ ਗਾਡੀ ਰਸਤਾ। ਬਜਾਰ ਮਾਈ ਸੇਵਾਂ, ਫ਼ਕੀਰ ਸਿੰਘ ਐਂਡ ਸਨਜ਼, ਅੰਮ੍ਰਿਤਸਰ।

ਰਾਮ ਤੀਰਥ ਦੰਡੀ ਸੰਨਿਆਸੀ (੧੯੭੪). ਸਰਵੋਤਮ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸਰਵੋਤਮ ਧਰਮ : ਖਾਲਸਾ ਪੰਥ। ਪ੍ਰਕਾਸ਼ਕ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ ਰਜਿਸਟਰਡ, ਬਜਾਰ ਮਾਈ ਸੇਵਾਂ, ਅੰਮ੍ਰਿਤਸਰ।

ਗੁਰਬਖਸ਼ ਸਿੰਘ (੧੯੪੩). ਪਰਮ ਪੁਰਖ। ਨਵਯੁਗ ਪਬਲਿਸ਼ਰਜ਼ ਕੇ ੨੪ ਹੌਜ਼ ਖਾਸ, ਨਵੀਂ ਦਿੱਲੀ।

ਸੋਹਣ ਸਿੰਘ ਸੀਤਲ (੧੯੪੯). ਸੀਤਲ ਵਾਰਾਂ। ਪ੍ਰਕਾਸ਼ਕ ਤੇਜਿੰਦਰ ਬੀਰ ਸਿੰਘ, ਲਾਹੌਰ ਬੁਕ ਸ਼ਾਪ, ਨੇੜੇ ਸੁਸਾਇਟੀ ਸਿਨਮਾ, ਲੁਧਿਆਣਾ।

ਸਰੂਪ ਸਿੰਘ ਅਲੱਗ (੨੦੦੪). ਸਿੱਖ ਦਾ ਸਤਿਕਾਰ : ਦਸਤਾਰ। ਪ੍ਰਕਾਸ਼ਕ ਅਲੱਗ ਸ਼ਬਦ ਯੱਗ ਚੈਰੀਟੇਬਲ ਟਰੱਸਟ (ਰਜਿ.) ੫੯੩, ਅਰਬਨ ਅਸਟੇਟ-੨, ਫੋਕਲ ਪੁਆਇੰਟ ਲੁਧਿਆਣਾ।

ਤਰਲੋਚਨ ਸਿੰਘ (੨੦੧੧). ਗੁਰਮਤਿ ਤਤ ਗਿਆਨ ਮਾਸ ਅਤੇ ਸ਼ਰਾਬ। ਫੁਆਇਲ ਪ੍ਰਿੰਟਰਜ਼, ਲੁਧਿਆਣਾ।

ਦਰਸ਼ਨ ਸਿੰਘ ਨਰੂਲਾ (੧੯੯੫). ਪੰਜਾਬ ਦਾ ਸੰਗੀਤ: ਵਿਰਸਾ ਤੇ ਵਿਕਾਸ। ਪੰਜਾਬੀ ਰਾਈਟਰਜ਼ ਕੋਅਪਰੇਟਿਵ ਸੋਸਾਇਟੀ, ਨਵੀਂ ਦਿੱਲੀ।

